# ਸ੍ਰੀ ਮੁਖ ਬਾਣੀਆਂ ਪਾਤਸ਼ਾਹੀ ੧੦

ਰਚਿਤ

ਜਾਪੁ ਸਾਹਿਬ, ਸ਼ਬਦ ਹਜ਼ਾਰੇ,
ਕਬਿਯੋਬਾਚ ਚੌਪਈ, ੩੩ ਸਵੈਯੈ, ਜ਼ਫ਼ਰਨਾਮਾ
ਅਕਾਲ ਉਸਤਤਿ ਅਤੇ ਚੰਡੀ ਦੀ ਵਾਰ
(ਪਾਠ, ਤੁਕਤਤਕਰਾ, ਅਨੁਕ੍ਰਮਣਿਕਾ ਤੇ ਕੋਸ਼)


ਸੰਪਾਦਕ

ਬਲਕਾਰ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸ੍ਰੀ ਮੁਖ ਬਾਣੀਆਂ ਪਾਤਸ਼ਾਹੀ ੧੦

*ਰਚਿਤ*

ਜਾਪੁ ਸਾਹਿਬ, ਸ਼ਬਦ ਹਜ਼ਾਰੇ,

ਕਬਿਯੋਬਾਚ ਚੌਪਈ, ੩੩ ਸਵੈਯੇ, ਜ਼ਫ਼ਰਨਾਮਾ

ਅਕਾਲ ਉਸਤਤਿ ਅਤੇ ਚੰਡੀ ਦੀ ਵਾਰ

*(ਪਾਠ, ਤੁਕਤਤਕਰਾ, ਅਨੁਕ੍ਰਮਣਿਕਾ ਤੇ ਕੋਸ਼)*

# ਸ੍ਰੀ ਮੁਖ ਬਾਣੀਆਂ ਪਾਤਸ਼ਾਹੀ ੧੦

ਰਚਿਤ

## ਜਾਪੁ ਸਾਹਿਬ, ਸ਼ਬਦ ਹਜ਼ਾਰੇ,
## ਕਬਿਯੋਬਾਚ ਚੌਪਈ, ੩੩ ਸਵੈਯੈ, ਜ਼ਫ਼ਰਨਾਮਾ
## ਅਕਾਲ ਉਸਤਤਿ ਅਤੇ ਚੰਡੀ ਦੀ ਵਾਰ

*(ਪਾਠ, ਤੁਕਤਤਕਰਾ, ਅਨੁਕ੍ਰਮਣਿਕਾ ਤੇ ਕੋਸ਼)*


*ਸੰਪਾਦਕ*

ਡਾ. ਬਲਕਾਰ ਸਿੰਘ





ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

SRI MUKH BANIAN PATHSAHI 10
*Rachit*
JAP SAHIB, SHABAD HAZARE, KABIYOBACH CHOPAI, 33 SAVAYE, ZAFARNAMA, AKAL USTAT TE CHANDI DI WAR *(Punjabi)*
***(Path, Tuktatkara, Anukramnika Te Kosh)***

*compiled by*
DR. GURMUKH SINGH
PROF. BALJINDER JOSHI
*editor*
DR. BALKAR SINGH

ISBN 81-7380-372-2

1998
ਪਹਿਲੀ ਵਾਰ : 900 ਕਾਪੀਆਂ
**ਮੁੱਲ : 250-00**

*ਲੇਜ਼ਰ ਟਾਈਪ ਸੈਟਿੰਗ*
*ਪ੍ਰਿੰਟੈਕ ਗ੍ਰਾਫ਼ਿਕਸ, ਮੋਹਾਲੀ ਅਤੇ ਜੈਸ ਮੈਨ ਗ੍ਰਾਫ਼ਿਕਸ, ਪਟਿਆਲਾ*

---

ਡਾ. ਰਣਬੀਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਮੈਸਰਜ਼ ਰਾਮ ਪ੍ਰਿੰਟੋਗਰਾਫ਼, ਦਿੱਲੀ ਤੋਂ ਛਪਵਾਕੇ ਪ੍ਰਕਾਸ਼ਿਤ ਕੀਤੀ।

# ਵਿਸ਼ੈ ਸੂਚੀ

# ਸੰਪਾਦਕੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਵਰ੍ਹਾ (year of grace) 1666 ਈ. ਹੈ। ਉਨ੍ਹਾਂ ਨੇ 42 ਸਾਲ ਦੇ ਸਮੇਂ ਵਿਚ ਸਿਖ ਨੂੰ ਖਾਲਸੇ ਵਿਚ ਅਤੇ ਗੁਰੂ ਨੂੰ ਸ਼ਬਦ ਗੁਰੂ ਵਿਚ ਤਬਦੀਲ ਕਰ ਦਿੱਤਾ ਸੀ ਅਤੇ 1708 ਈ. ਨੂੰ ਜੋਤੀ ਜੋਤਿ ਸਮਾ ਗਏ ਸਨ।

ਉਨ੍ਹਾਂ ਨੇ ਆਪਣੇ ਜੀਵਨ ਦਾ ਆਦਰਸ਼ ਇਹ ਪ੍ਰਗਟ ਕੀਤਾ ਹੋਇਆ ਹੈ :

ਯਾ ਹੀ ਕਾਜ ਧਰਾ ਹਮ ਜਨਮੰ।।
ਸਮਝ ਲੇਹੁ ਸਾਧੂ ਸਭ ਮਨਮੰ।।
ਧਰਮ ਚਲਾਵਨ ਸੰਤ ਉਬਾਰਨ।।
ਦੁਸ਼ਟ ਸਭਨ ਕੋ ਮੂਲ ਉਪਾਰਿਨ।।

ਇਸ ਨਿਸ਼ਾਨੇ ਦੀ ਪੂਰਤੀ ਲਈ ਉਨ੍ਹਾਂ ਨੂੰ ਅਕਾਲ ਪੁਰਖ ਵਲੋਂ ਇਹ ਥਾਪਨਾ ਪ੍ਰਾਪਤ ਸੀ :

ਜਾਹਿ ਤਹਾਂ ਤੈ ਧਰਮੁ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ।।

ਉਨ੍ਹਾਂ ਨੇ ਇਸ ਦੈਵੀ ਯੋਜਨਾ ਨੂੰ ਮਨੁਖ ਦੀ ਪਧਰ ਤੇ ਲਾਗੂ ਕੀਤਾ। "ਗੁਰਸੰਗਤ ਕੀਨੀ ਖਾਲਸਾ" ਦਾ ਕਾਰਜ ਪੂਰਾ ਕਰਣ ਉਪਰੰਤ ਖਾਲਸੇ ਨੂੰ ਦੇਹਧਾਰੀ ਗੁਰੂ ਨਾਲੋਂ ਸਦੀਵੀ ਤੌਰ ਤੇ ਤੋੜਣ ਲਈ ਇਹ ਹੁਕਮ ਕੀਤਾ :

ਜੋ ਹਮ ਕੋ ਪਰਮੇਸੁਰ ਉਚਰਿ ਹੈ।
ਤੇ ਸਭ ਨਰਕਿ ਕੁੰਡ ਮਹਿ ਪਰਿ ਹੈ।
ਮੈ ਹੋ ਪਰਮ ਪੁਰਖ ਕੋ ਦਾਸਾ।
ਦੇਖਨਿ ਆਯੋ ਜਗਤ ਤਮਾਸਾ।

ਮਨੁਖੀ ਮਨ ਦੀ ਇਹ ਕਮਜ਼ੋਰੀ ਹੈ ਕਿ ਉਹ ਵਕਤੀ ਤੇ ਸੌਖੀ ਪ੍ਰਾਪਤੀ ਵਲ ਛੇਤੀ ਰੁਚਿਤ ਹੋ ਜਾਂਦਾ ਹੈ। ਸਿਧਾਂਤ ਨੂੰ ਛੱਡਕੇ ਸਿਧਾਂਤਕਾਰ ਦੀ ਸਖਸ਼ੀ ਪੂਜਾ ਦਾ ਆਰੰਭ ਇਸੇ ਭਾਵਨਾ ਅਧੀਨ ਹੋ ਜਾਂਦਾ ਹੈ। ਇਹੀ ਮੂਰਤੀ ਪੂਜਾ ਸੀ ਤੇ ਇਸੇ ਵਿਚੋਂ ਧਾਰਮਿਕ ਕਟੜਤਾ ਜਨਮ ਲੈਂਦੀ ਰਹੀ ਹੈ। ਸਿਟੇ ਵਜੋਂ ਧਰਮ ਵੰਡੀਆਂ ਪਾਉਣ ਵਾਲੀ ਸ਼ਕਤੀ ਬਨਣ ਲਗਦੀ ਹੈ। ਸ੍ਰੀ ਮੁਖਵਾਕ ਸਵਯਾਂ ਰਾਹੀਂ ਮਨੁਖ ਨੂੰ ਇਕ ਅਕਾਲ ਨਾਲ ਜੋੜਦਿਆਂ ਅਤੇ ਗੁਰਬਾਣੀ ਦੇ ਲੜ ਲਾਉਂਦਿਆਂ ਇਹ ਹੁਕਮ ਕੀਤਾ ਹੋਇਆ ਹੈ :

ਰਾਮ ਰਹੀਮ ਪੁਰਾਣ ਕੁਰਾਨ ਅਨੇਕ ਕਹੇ ਮਤ ਏਕ ਨਾ ਮਾਨਯੋ।।
ਸਿਮ੍ਰਿਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੇਂ ਹਮ ਏਕ ਨ ਜਾਨਯੋ।।

ਇਹ ਸੁਤੰਤ੍ਰ ਧਰਮ ਚਿੰਤਨ ਦੀ ਸਥਾਪਨਾ ਵਲ ਇਸ਼ਾਰਾ ਹੈ ਅਤੇ ਇਸੇ ਨੂੰ ਗੁਰਦਾਸ ਕਵੀ ਨੇ, "ਤਬ ਸਹਜੇ ਰਚਿਉ ਖਾਲਸਾ ਸਾਬਤ ਮਰਦਾਨਾ" ਵੀ ਕਿਹਾ ਹੈ ਅਤੇ ਤੀਸਰ ਪੰਥ ਵੀ ਦਸਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਨਾਨਕ-ਚਿੰਤਨ ਦੀ ਹੀ ਸਿਖਰ ਹਨ। ਉਨ੍ਹਾਂ ਨੇ ਨਾਨਕ ਚਿੰਤਨ ਦਾ ਪ੍ਰਗਟਾਵਾ ਕਰਣ ਲਈ ਜੋਤਿ ਅਤੇ ਜੁਗਤਿ ਦਾ ਪਰਵਾਨਤ ਗੁਰਮਤਿ ਸਿਧਾਂਤ ਹੀ ਅਪਨਾਇਆ ਹੈ। ਗੁਰਵਾਕ ਹੈ :

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ।।

ਸੋ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਮਤਿ ਚਿੰਤਨ ਨੂੰ ਓਹੋ ਜਿਹਾ ਮੋੜ ਦਿਤਾ ਜਿਹੋ ਜਿਹਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਪਹਿਲਾਂ ਦਿੱਤਾ ਸੀ। ਪੰਚਮ ਪਾਤਸ਼ਾਹ ਦੀ ਸ਼ਹੀਦੀ ਦੀ ਵਿਆਖਿਆ "ਮੀਰੀ ਤੇ ਪੀਰੀ" ਦੇ ਸੰਕਲਪ ਰਾਹੀਂ ਪ੍ਰਗਟ ਹੋਈ ਸੀ। ਇਸੇ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੀ ਵਿਆਖਿਆ

"ਖਾਲਸਾ ਸਾਜਨ" ਦੇ ਸੰਕਲਪ ਰਾਹੀਂ ਪ੍ਰਗਟ ਹੋਈ ਸੀ। ਸੋ ਦਸ ਪਾਤਸ਼ਾਹੀਆਂ ਬਾਰੇ ਗੋਕਲ ਚੰਦ ਨਾਰੰਗ ਦਾ ਇਹ ਵਾਕ ਠੀਕ ਹੈ :

"What was latent in Guru Nanak
become patent in Guru Gobind Singh"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿਆਸਤ ਦੇ ਸੁਆਰਥੀ ਤੇ ਵਕਤੀ ਤੱਤਾਂ ਦਾ ਪਰਦਾ ਫਾਸ਼ ਕਰਣ ਲਈ ਹੀ 'ਜ਼ਫ਼ਰਨਾਮਾ' ਦੀ ਰਚਨਾ ਕੀਤੀ ਸੀ। ਇਸ ਨਾਲ ਧਰਮ ਤੋਂ ਟੁੱਟੀ ਹੋਈ ਰਾਜਨੀਤੀ ਦਾ ਹਸ਼ਰ ਸਾਹਮਣੇ ਆ ਜਾਂਦਾ ਹੈ। ਪਹਾੜੀ ਰਾਜੇ ਅਤੇ ਔਰੰਗਜ਼ੇਬ ਸੁਆਰਥੀ ਰਾਜਨੀਤੀ ਦੇ ਪ੍ਰਤੀਨਿਧ ਹਨ। ਗੁਰੂ ਜੀ ਨੇ ਚਮਕੌਰ ਸਾਹਿਬ ਜਦੋਂ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਚਿਣੇ ਜਾਣ ਦੀ ਖਬਰ ਸੁਣੀ ਤਾਂ "ਫਤਹਿਨਾਮਾ" ਨਾਮ ਦੀ ਚਿਠੀ ਲਿਖਕੇ ਭਾਈ ਦਯਾ ਸਿੰਘ ਨੂੰ ਔਰੰਗਜ਼ੇਬ ਵਲ ਭੇਜਿਆ ਸੀ। ਚਿਠੀ ਪੜ੍ਹਕੇ ਔਰੰਗਜ਼ੇਬ ਦਾ ਧਰਮੀ ਪੱਖ ਹਿਲ ਗਿਆ ਅਤੇ ਉਸਨੇ ਗੁਰੂ ਜੀ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਇਸ ਇੱਛਾ ਦੇ ਉਤਰ ਵਿਚ ਦੀਨੇ ਕਾਗੜ ਤੋਂ "ਜ਼ਫ਼ਰਨਾਮਾ" ਲਿਖਕੇ ਭੇਜਿਆ ਗਿਆ ਸੀ। ਇਲਾਕਿਆਂ ਦੀ ਜਿੱਤ ਦੇ ਅਭਿਲਾਸ਼ੀਆਂ ਨੂੰ ਜਦੋਂ ਰੂਹ ਪੀ ਪੱਧਰ ਤੇ ਹਾਰ ਜਾਣ ਦਾ ਅਹਿਸਾਸ ਹੋਇਆ ਤਾਂ ਧਰਮ-ਯੁਧ ਦਾ ਅਸਲੀ ਰਹਸ ਪ੍ਰਗਟ ਹੋ ਗਿਆ। ਧਰਮ-ਯੁਧ ਸਚ-ਧਰਮ ਦੀ ਸਥਾਪਨਾ ਕਰਣਾ ਹੈ। ਸਚ-ਧਰਮ ਦੀ ਸਥਾਪਨਾ ਦਾ ਅਹਿਸਾਸ ਹੀ ਚੜ੍ਹਦੀ ਕਲਾ ਦਾ ਅਹਿਸਾਸ ਹੈ ਅਤੇ ਇਸ ਨਾਲ ਸੁਰਤਿ ਬਲਵਾਨ ਹੁੰਦੀ ਹੈ। ਬਲਵਾਨ ਸੁਰਤਿ ਹੀ ਸ਼ਸਤ੍ਰ ਦੀ ਸਹੀ ਵਰਤੋਂ ਕਰ ਸਕਦੀ ਹੈ। ਇਸੇ ਲਈ ਸਸ਼ਤ੍ਰਧਾਰੀ ਖਾਲਸਾ ਮਜ਼ਲੂਮ ਦੀ ਰਖਿਆ ਅਤੇ ਜ਼ਾਲਮ ਦੀ ਭਖਿਆ ਵਾਸਤੇ ਸਦਾ ਤਿਆਰ ਬਰ ਤਿਆਰ ਰਹਿੰਦਾ ਹੈ। ਇਹ ਗੁਰੂ ਸਾਹਿਬ ਦੀ ਮਾਨਵਤਾ ਨੂੰ ਵਡੀ ਦੇਣ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਨੁਖ ਦੀ ਪਛਾਣ ਤੇ ਜ਼ੋਰ ਦਿਤਾ ਹੈ ਅਤੇ ਭਰਾਤ੍ਰੀਅਤਾ ਤੇ ਆਧਾਰਤ ਸਮਾਜ ਦੀ ਸਿਰਜਨਾਂ ਵਾਸਤੇ ਆਧਾਰ ਪੇਸ਼ ਕੀਤੇ ਹਨ। ਗੁਰਮਤਿ-ਸਿਧਾਂਤਾਂ ਨੇ ਇਸ ਤਰ੍ਹਾਂ ਮਾਨਵਤਾ ਨੂੰ ਜੋੜਣ ਵਾਸਤੇ ਕੰਮ ਕੀਤਾ। ਮਾਨਵਤਾ ਨੂੰ ਇਕ ਲੜੀ ਵਿਚ ਪ੍ਰੋਕੇ ਪੇਸ਼ ਕਰਦਿਆਂ ਹੁਕਮ ਕੀਤਾ ਹੈ :

ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ॥
ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ॥

ਗੁਰਮਤਿ ਅਨੁਸਾਰ ਉਹੀ ਜੀਵਨ ਸਫਲ ਹੈ ਜੋ ਆਪਣੇ ਆਦਰਸ਼ ਨੂੰ ਸਮਰਪਿਤ ਹੈ। ਸਮਰਪਨ ਦਾ ਆਧਾਰ ਅਰਦਾਸ ਨੂੰ ਮੰਨਿਆ ਗਿਆ ਹੈ। ਜੂਝ ਮਰਨ ਦੀ ਅਰਦਾਸ ਦਾ ਆਸਰਾ ਤਲੀ ਤੇ ਸਿਰ ਰਖਕੇ ਪ੍ਰੇਮ ਦੀ ਗਲੀ ਵਿਚ ਆਉਣਾ ਹੀ ਹੈ। ਸਿਖ ਵਾਸਤੇ ਆਦੇਸ਼ ਇਹ ਹੈ :

ਦੇਹ ਸ਼ਿਵਾ ਬਰੁ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ,
.................................
ਜਬ ਆਵ ਕੀ ਆਉਧ ਨਿਦਾਨ ਬਨੈ,
ਅਤਿ ਹੀ ਰਨ ਮੈ ਤਬ ਜੂਝ ਮਰੋਂ॥

ਸ਼ੁਭ ਕਰਮਨ ਅਤੇ ਜਿਤ ਦੇ ਨਿਸਚੈ ਵਾਸਤੇ ਜੂਝ ਮਰਣ ਦਾ ਚਾਅ ਸਮਰਪਿਤ ਜੀਵਨ ਦੀ ਸਿਖਰ ਹੈ। ਅਰਦਾਸ ਦਾ ਇਕ ਪੱਖ ਇਹ ਵੀ ਹੈ ਕਿ ਸਚ ਦੀ ਪਛਾਣ ਤਦ ਹੀ ਹੋ ਸਕਦੀ ਹੈ, ਜੇ ਜੂਝ ਮਰਣ ਦਾ ਚਾਅ ਬਨਿਆ ਰਹੇ। ਹੁਕਮ ਹੈ :

ਹੇ ਰਵਿ ਹੇ ਸਸਿ ਹੇ ਕਰੁਨਾ ਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ॥
ਅਉਰ ਨ ਮਾਂਗਤ ਹਉਂ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ॥
ਸਸਤ੍ਰਨ ਸੋ ਅਤਿ ਹੀ ਰਨ ਭੀਤਰ ਜੂਝਿ ਮਰਉਂ ਤਹਿ ਸਾਚ ਪਤੀਜੈ॥

ਇਸ ਅਰਦਾਸ ਦੀ ਪਰਖ ਗੁਰੂ ਪਾਤਸ਼ਾਹ ਜੀ ਨੇ ਸਿਰ ਮੰਗਕੇ ਕੀਤੀ ਸੀ। ਇਸ ਪਰਖ ਵਿਚੋਂ ਪਰਵਾਨ ਹੋਏ ਪੰਜ ਪਿਆਰਿਆਂ ਨੇ ਗੁਰੂ ਅਤੇ ਸਿਖ ਨੂੰ ਇਕਸੁਰ ਕਰ ਦਿਤਾ ਅਤੇ ਗੁਰਦਾਸ ਕਵੀ ਕਹਿ ਉਠੇ :

ਵਾਹੁ ਵਾਹੁ ਗੋਬਿੰਦ ਸਿੰਘ
ਆਪੇ ਗੁਰ ਚੇਲਾ।।

ਫਰਾਂਸ ਦੇ ਇਨਕਲਾਬ ਵਿਚ ਜੋ liberty, fraternity and equality ਦਾ ਨਾਹਰਾ ਬੁਲੰਦ ਕੀਤਾ ਗਿਆ ਸੀ. ਉਸ ਨੂੰ ਸੌ ਸਾਲ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਾਗੂ ਕਰ ਦਿਤਾ ਸੀ। ਇਹ ਭਾਵਨਾ ਮਾਨਵ ਦੀ ਪਧਰ ਤੇ ਮਾਨਵੀ ਮਾਨਸਿਕਤਾ ਦਾ ਭਾਗ ਬਣਾ ਦਿਤੀ ਗਈ ਸੀ। ਇਹ ਵੀ ਐਲਾਨ ਕਰ ਦਿਤਾ ਸੀ ਕਿ ਜਿੰਨਾਂ ਚਿਰ ਖਾਲਸਾ ਆਪਣੀ ਖਾਲਸਈ ਭਾਵਨਾ ਨੂੰ ਬਣਾਈ ਰਖੇਗਾ. ਗੁਰੂ ਆਪਣੇ ਖਾਲਸੇ ਵਿਚ ਬਿਰਾਜਮਾਨ ਰਹੇਗਾ। ਪਰੰਤੂ ਜਦ ਖਾਲਸਾ ਆਪਣੀ ਰੀਤ ਨੂੰ ਭੁਲੇਗਾ ਤਾਂ ਗੁਰੂ ਤੋਂ ਆਪਣੇ ਆਪ ਵਿਛੜ ਜਾਏਗਾ। ਵਿਛੜਕੇ ਜੋ ਖੁਆਰੀ ਹੁੰਦੀ ਹੈ ਉਹ ਅਜਿਹੀ ਸਥਿਤੀ ਦਾ ਹੀ ਸਿਟਾ ਹੈ। ਹੁਕਮ ਕੀਤਾ ਹੈ :

ਜਬ ਲਗ ਖਾਲਸਾ ਰਹੇ ਨਿਆਰਾ।
ਤਬ ਲਗ ਤੇਜ ਦੀਉ ਮੈ ਸਾਰਾ।
ਜਬ ਇਹ ਗਹੈ ਬਿਪਰਨ ਕੀ ਰੀਤ।
ਮੈ ਨ ਕਰਉ ਇਨਕੀ ਪਰਤੀਤ।

ਸਿਟਾ ਇਹ ਨਿਕਲਦਾ ਹੈ ਕਿ ਦਸਮ ਪਾਤਸ਼ਾਹ ਜੀ ਨੇ ਖਾਲਸਾ ਪੰਥ ਨੂੰ ਜੋ ਸਰੂਪ ਅਤੇ ਸ਼ਾਨ ਬਖਸ਼ਿ ਸ਼ ਕੀਤੀ ਹੈ, ਉਸਦੀ ਸੇਵਾ ਸੰਭਾਲ ਵਾਸਤੇ ਖਾਲਸੇ ਨੇ ਤਿਆਰ ਬਰ ਤਿਆਰ ਰਹਿਣਾ ਹੈ। ਅੰਮ੍ਰਿਤ-ਧਾਰੀ ਜੀਵਨ ਇਹੀ ਹੈ ਅਤੇ ਇਸ ਨਾਲ ਜੁੜਕੇ ਤੁਰਨ ਦੀ ਲੋੜ ਇਸ ਯੁਗ ਦਾ ਵਡਾ ਚੈਲੰਜ ਹੈ।

ਕਿਸੇ ਵੀ ਚਿੰਤਨ ਦੀ ਪਰਖ ਇਸ ਗਲ ਤੋਂ ਹੋ ਜਾਂਦੀ ਹੈ ਕਿ ਉਹ ਕਿਸ ਮਾਤਰਾ ਵਿਚ ਮਾਨਵੀ ਕੀਮਤਾਂ ਨਾਲ ਜੁੜਿਆ ਹੋਇਆ ਹੈ। ਮਾਨਵਤਾ ਨਾਲੋਂ ਟੁੱਟੇ ਹੋਏ ਧਰਮ ਖੜੋਤ ਦਾ ਸ਼ਿਕਾਰ ਹੋ ਜਾਂਦੇ ਹਨ। ਇਸ ਪੱਖ ਨੂੰ ਧਿਆਨ ਵਿਚ ਰਖਕੇ ਵਰਤਮਾਨ ਯੁਗ ਦੇ ਚਿੰਤਕਾਂ ਨੇ ਮਾਨਵੀ ਹਿੱਤਾਂ ਨੂੰ ਪਹਿਲ ਦੇਣ ਦਾ ਯਤਨ ਕੀਤਾ ਹੈ ਪਰੰਤੂ ਧਰਮ-ਚਿੰਤਨ ਵਿਚ ਅਜਿਹੇ ਯਤਨ ਹਮੇਸ਼ਾ ਹੀ ਹੁੰਦੇ ਰਹੇ ਹਨ। ਮਾਨਵਤਾਵਾਦੀ ਸੋਚ ਆਪਣੇ ਆਪ ਵਿਚ ਸੁਭਾ ਵਜੋਂ ਆਮ ਤੋਰ ਤੇ ਸਥਾਪਨਾ ਵਿਰੋਧੀ ਹੈ। ਧਰਮ ਦੇ ਸੰਸਥਾਗਤ ਪ੍ਰਸੰਗ ਵਿਚ ਮਾਨਵ-ਹਿਤੈਸ਼ੀ ਯਤਨਾਂ ਨੂੰ ਠੇਸ ਵੀ ਪਹੁੰਚਦੀ ਰਹੀ ਹੈ। ਅਜਿਹੀ ਪਤਨ-ਮੁਖੀ ਸਥਿਤੀ ਦੀਆਂ ਸੰਭਾਵਨਾਵਾਂ ਤੋਂ ਸਦੀਵੀ-ਮੁਕਤੀ ਵਾਸਤੇ ਮਨੁਖ ਦਾ ਜੋ ਮਾਰਗ-ਦਰਸ਼ਨ ਸਿਖ ਗੁਰੂ ਸਾਹਿਬਾਨ ਨੇ ਕੀਤਾ ਹੈ. ਉਸ ਦੀ ਸਿਖਰ ਸ੍ਰੀ ਗੁਰੂ ਗੋਬਿੰਦ ਸਿੰਘ ਹਨ। ਗੁਰੂ ਦੇ ਸਿਖ ਨੂੰ ਉਨ੍ਹਾਂ ਨੇ ਸਭ ਤੋਂ ਪਹਿਲਾਂ ਇਹ ਵਿਸ਼ਵਾਸ਼ ਦੁਆਇਆ ਹੈ ਕਿ ਉਸਦਾ ਗੁਰੂ ਉਸ ਨਾਲੋਂ ਵੱਖਰਾ ਨਹੀਂ ਹੈ। ਉਨ੍ਹਾਂ ਨੇ ਬਚਿਤ੍ਰ ਨਾਟਕ ਵਿਚ ਆਪਣੀ ਕਥਾ ਬਖਾਨਦਿਆਂ ਆਪਣੀ ਬੰਸ ਦਾ ਜ਼ਿਕਰ ਕੀਤਾ ਹੈ। ਇਹ ਗੁਰੂ ਜੀ ਦਾ ਮਾਨਵੀ ਪੱਖ ਹੈ ਜੋ ਉਨ੍ਹਾਂ ਨੇ ਬੜੇ ਫ਼ਖ਼ਰ ਨਾਲ ਬਿਆਨ ਕੀਤਾ ਹੈ। ਆਪਣੇ ਆਪ ਨੂੰ ਧਰਤੀ ਨਾਲ ਜੋੜਦਿਆਂ ਆਪਣੇ ਬਾਰੇ ਆਪ ਕਿਹਾ ਹੈ ਕਿ ਉਨ੍ਹਾਂ ਦੇ ਜਨਮ ਦਾ ਆਦਰਸ਼ ਇਹ ਹੈ :

ਯਾ ਹੀ ਕਾਜ ਧਰਾ ਹਮ ਜਨਮੰ।।
ਸਮਝ ਲੇਹੁ ਸਾਧੂ ਸਭ ਮਨਮੰ।।
ਧਰਮ ਚਲਾਵਨ ਸੰਤ ਉਬਾਰਨ।।
ਦੁਸਟ ਸਭਨ ਕੋ ਮੂਲ ਉਪਾਰਨ।।

ਗੁਰੂ ਜੀ ਨੇ ਵਿਸ਼ਵਾਸ਼ ਪ੍ਰਗਟ ਕੀਤਾ ਹੈ ਕਿ ਇਸ ਆਦਰ ਸ਼ ਦੀ ਪੂਰਤੀ ਤਦ ਹੀ ਹੋ ਸਕਦੀ ਹੈ ਜੇ ਸਮਾਜਕ ਤੇ ਭਾਈਚਾਰਕ ਪੱਧਰ ਤੇ ਇਹ ਚੇਤਨਾਂ ਪ੍ਰਧਾਨ ਹੋ ਜਾਵੇ ਕਿ ਧਰਮ ਦੀ ਸਭ ਤੋਂ ਵੱਡੀ ਦੁਸ਼ਮਨ ਅਗਿਆਨਤਾ ਅਤੇ ਮੂਰਖਤਾ ਹੈ। ਸਾਰੇ ਬੰਧਨ ਅਗਿਆਨਤਾ ਵਿਚੋਂ ਪੈਦਾ ਹੁੰਦੇ ਹਨ ਅਤੇ ਸਾਰੀਆਂ ਵਧੀਕੀਆਂ ਮੂਰਖਤਾ ਵਿਚੋਂ ਜਨਮ ਲੈਂਦੀਆਂ ਹਨ। ਗੁਰੂ ਜੀ ਸਪਸ਼ਟ ਹਨ ਕਿ ਉਨ੍ਹਾਂ ਨੂੰ ਅਕਾਲ ਪੁਰਖ ਨੇ ਜਿਸ ਨੇਕ ਕੰਮ ਲਈ ਭੇਜਿਆ ਸੀ, ਉਸੇ ਨੇਕੀ ਵਾਸਤੇ ਜੂਝਦੇ ਰਹਿਣ ਦਾ ਹੁਕਮ ਉਨ੍ਹਾਂ ਨੇ ਆਪਣਾ ਰੂਪ ਗੁਰੂ ਰੂਪ ਖਾਲਸਾ ਨੂੰ ਕੀਤਾ ਹੈ। ਖਾਲਸੇ ਨੇ ਧਰਮ ਚਲਾਉਣਾ ਹੈ ਅਤੇ ਅਗਿਆਨਤਾ ਦੇ ਖਾਤਮੇ ਲਈ ਯਤਨਸ਼ੀਲ ਰਹਿਣਾ ਹੈ :

ਜਾਹਿ ਤਹਾਂ ਤੈ ਧਰਮੁ ਚਲਾਇ।।
ਕਬੁਧਿ ਕਰਨ ਤੇ ਲੋਕ ਹਟਾਇ।।

ਜੋ ਕੋਈ ਇਸ ਮਾਰਗ ਦਾ ਪਾਂਧੀ ਹੈ, ਉਸਦੀ ਸ਼ਖਸ਼ੀਅਤ ਵਿਚ ਉਲਾਰ ਨੂੰ ਕੋਈ ਥਾ ਨਹੀਂ ਹੈ। ਕ੍ਰਿਸ਼ਨ ਕਥਾ

ਵਿਚ ਫੁਰਮਾਇਆ ਹੈ ਕਿ ਗੁਰੂ ਦੇ ਸਿਖ ਨੇ ਆਪਣੇ ਸਰੀਰ ਨੂੰ ਧੀਰਜ-ਧਾਮ ਬਨਾਉਣਾ ਹੈ ਅਤੇ ਬੁਧੀ ਨੂੰ ਦੀਪਕ ਸਮਾਨ ਰੋਸ਼ਨੀ ਦੇਣ ਵਾਲੀ ਬਨਾਉਣਾ ਹੈ :

ਧੀਰਜ-ਧਾਮ ਬਨਾਇ ਇਹੈ ਤਨ,
ਬੁਧਿ ਸੁ ਦੀਪਕ ਜਿਉਂ ਉਜੀਆਰੈ।

ਇਹੀ "ਮਨ ਨੀਵਾਂ ਮਤਿ ਉਚੀ" ਵਾਸਤੇ ਸਿਖ ਵਲੋਂ ਨਿਤ ਕੀਤੀ ਜਾਂਦੀ ਅਰਦਾਸ ਵਾਂਗ ਹੈ। ਮਨ ਹਉਮੈਂ ਵਲ ਲੈ ਜਾਂਦਾ ਹੈ ਅਤੇ ਮਤਿ ਸਹਜ ਵਲ ਲੈ ਜਾਂਦੀ ਹੈ। ਮਨ ਬੁਰਿਆਈਆਂ ਲੋਚਦਾ ਹੈ ਅਤੇ ਮਤਿ ਚੰਗਿਆਈਆਂ ਵਲ ਪ੍ਰੇਰਦੀ ਹੈ। ਸਿੰਘਾਂ ਨੇ ਗੁਰੂ ਜੀ ਤੋਂ ਜਦੋਂ ਇਹ ਪੁਛਿਆ ਸੀ ਕਿ ਸਾਨੂੰ ਦੁਸ਼ਮਨਾਂ ਤੋਂ ਬਦਲਾ ਲੈਣ ਦੀ ਆਗਿਆ ਕਿਉਂ ਨਹੀਂ ਦਿੱਤੀ ਜਾਂਦੀ? ਸਿੰਘਾਂ ਦੇ ਮਨਾਂ ਦੀ ਆਵਾਜ਼ ਸੀ ਕਿ ਜਿਹੜੇ ਜਰਵਾਣੇ ਲੋਕਾਂ ਦੀਆਂ ਧੀਆਂ ਭੈਣਾਂ ਦੀ ਬੇਪਤੀ ਕਰਦੇ ਹਨ, ਉਨ੍ਹਾਂ ਦੀਆਂ ਧੀਆਂ ਭੈਣਾਂ ਦੀ ਬੇਪਤੀ ਕਿਉਂ ਨ ਕੀਤੀ ਜਾਵੇ? ਮਨ ਤੋਂ ਉਪਜੇ ਇਨ੍ਹਾਂ ਪ੍ਰਸ਼ਨਾਂ ਦਾ ਉਤਰ ਗੁਰੂ ਜੀ ਨੇ ਮਾਨਸਿਕਤਾ ਨੂੰ ਤਬਦੀਲ ਕਰਕੇ ਦਿਤਾ ਸੀ। ਮਾਨਸਿਕਤਾ ਦੀ ਤਬਦੀਲੀ ਹੀ ਬੁਧਿ-ਬਿਬੇਕ ਹੈ। ਕਿਸੇ ਦੀ ਨਕਲ ਮਾਰਨੀ, ਸਾੜਾ ਕਰਣਾ ਜਾਂ ਬਦਲੇ ਦੀ ਭਾਵਨਾਂ ਵਿਚ ਉਲਾਰ ਹੋਣਾ, ਖੜੋਤ ਦੀ ਨਿਸ਼ਾਨੀ ਹੈ। ਜਿਨ੍ਹਾਂ ਨੇ ਮੰਜ਼ਲਾਂ ਮਾਰਨੀਆਂ ਹਨ, ਉਹ ਇਨ੍ਹਾਂ ਰੁਕਾਵਟਾਂ ਨੂੰ ਟੱਪ ਜਾਂਦੇ ਹਨ। ਗੁਰੂ ਜੀ ਦੀ ਇਸ ਭਾਵਨਾ ਨੂੰ ਕਵੀ ਸੰਤੋਖ ਸਿੰਘ ਜੀ ਨੇ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤਾ ਹੈ :

ਤਬ ਸ੍ਰੀ ਸਤਿਗੁਰ ਬਚਨ ਉਬੇਰੇ।
ਹਮ ਲੇ ਜਾਨੋ ਪੰਥ ਉਚੇਰੇ।

. . . . . . . . . . . . . . .

ਅਧੋਗਤੀ ਕੋ ਨਹੀਂ ਪੁਚਾਵਿਹਿਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਨੁਖ ਦੀ ਪਛਾਣ ਤੇ ਬਹੁਤ ਜ਼ੋਰ ਦਿਤਾ ਹੈ। ਸਿਟਾ ਇਹ ਨਿਕਲਦਾ ਹੈ ਕਿ ਮਨੁਖ ਮਨੁਖ ਦੀ ਇਜ਼ਤ ਕਰੇ, ਸ਼ੋਸ਼ਨ ਨ ਕਰੇ। ਮਨੁਖ ਮਨੁਖ ਦੇ ਕੰਮ ਤਾਂ ਆਵੇ ਪਰ ਗੁਲਾਮੀ ਨ ਕਰਾਵੇ। ਅਜਿਹੇ ਭਰਾਤ੍ਰੀਅਤਾ ਵਾਲੇ ਤੱਤਾਂ ਦੇ ਆਧਾਰਤ ਸਮਾਜ ਦੀ ਸਿਰਜਨਾ ਵਾਸਤੇ ਜੋ ਆਧਾਰ ਗੁਰੂ ਜੀ ਨੇ ਪੇਸ਼ ਕੀਤੇ, ਉਹ ਅਜ ਵੀ ਓਨੇ ਹੀ ਸੱਜਰੇ ਤੇ ਲੋੜੀਂਦੇ ਹਨ। ਮਾਨਵਤਾ ਨੂੰ ਇਕ ਲੜੀ ਵਿਚ ਪ੍ਰੋਕੇ ਪੇਸ਼ ਕਰਦਿਆਂ ਹੁਕਮ ਕੀਤਾ ਹੈ :

ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ।
ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।

ਖਾਲਸੇ ਦਾ ਜੋ ਸਰੂਪ ਦਸਮ ਪਾਤਸ਼ਾਹ ਜੀ ਨੇ ਸਾਹਮਣੇ ਲਿਆਂਦਾ ਹੈ, ਉਸਦਾ ਨੈਤਿਕ ਪੱਖ ਲਾਸਾਨੀ ਹੈ। ਇਸਦਾ ਸਬੂਤ ਦੁਸ਼ਮਨਾਂ ਵਲੋਂ ਪ੍ਰਾਪਤ ਕੀਤੀ ਸਿਫਤ ਵਿਚੋਂ ਮਿਲ ਜਾਂਦਾ ਹੈ। ਰੋਜ਼ਾਨਾ ਬੋਲਚਾਲ ਵਿਚ ਵੀ ਸਿਖ ਨਿਮਰ ਤੇ ਮਿਠਾ ਮੰਨਿਆ ਗਿਆ ਹੈ। ਸਿਖਾਂ ਵਿਚ ਸਜਣਾ, ਸ਼ਬਦ ਬਹੁਤ ਵਰਤਿਆ ਜਾਂਦਾ ਸੀ ਜਿਵੇਂ ਕਿ ਦਸ੍ਤਾਰ ਸਜਾਉ, ਸਜ ਜਾਉ ਅਤੇ ਖਾਣਾ ਸਜਾਉ ਆਦਿ। ਭਾਸ਼ਾ ਦੀ ਇਹ ਨਫਾਸਤ ਕਿਹੜੇ ਕਾਰਣਾਂ ਕਰਕੇ ਬਦਲ ਗਈ ਜਾਂ ਗੁਆਚ ਗਈ, ਇਹ ਵੀਚਾਰਨ ਦੀ ਲੋੜ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਸਿਖ ਵਾਸਤੇ ਚੰਗੇ ਕਰਮ ਕਰਣ ਨੂੰ ਉਤਮਤਾ ਪ੍ਰਦਾਨ ਕੀਤੀ ਹੈ। ਹੁਕਮ ਇਹ ਕੀਤਾ ਹੈ :

ਦੇਹੁ ਸ਼ਿਵਾ ਬਰੁ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।

ਚੰਗੇ ਕੰਮਾਂ ਤੋਂ ਨ ਟਲਣਾ ਹੀ ਸਚ ਤੇ ਪਹਿਰਾ ਦੇਣਾ ਹੈ। ਇਸ ਵਾਸਤੇ ਜੋ ਘਾਲਣਾ ਘਾਲਣੀ ਪੈਂਦੀ ਹੈ-ਉਹੀ ਧਰਮ ਯੁਧ ਹੈ। ਇਹੀ ਸਤਿ ਹੈ ਅਤੇ ਇਸ ਵਾਸਤੇ ਜੂਝਣ ਲਈ ਗੁਰੂ ਦੇ ਸਿੱਖ ਨੂੰ ਤਿਆਰ ਰਹਿਣਾ ਚਾਹੀਦਾ ਹੈ। ਇਸ ਵਾਸਤੇ ਹੁਕਮ ਇਹ ਹੈ :

ਸ਼ਸ਼ਤ੍ਰਨ ਸੋਂ ਅਤਿ ਹੀ ਰਨ ਭੀਤਰ
ਜੂਝ ਮਰੋਂ ਕਹਿ ਸਾਚ ਪਤੀਜੈ।

ਮੇਰਾ ਵਿਸ਼ਵਾਸ਼ ਹੈ ਕਿ ਆਚਾਰ-ਵਿਧਾਨ ਦੀ ਜੋ ਵਿਉਂਤ ਸ੍ਰੀ ਗੁਰੂ ਗੋਬਿੰਦ ਜੀ ਨੇ ਸਾਹਮਣੇ ਲਿਆਂਦੀ ਹੈ, ਉਹ ਮਾਨਵਤਾ-ਮੁਖੀ ਹੈ। ਵਰਤਮਾਨ ਸਮੇਂ ਵਿਚ ਮਨੁਖ ਨੇ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਜੋ

ਸੰਕਟ ਪੈਦਾ ਕਰ ਲਏ ਹਨ, ਉਨ੍ਹਾਂ ਵਿਚੋਂ ਨਿਕਲਣ ਵਾਸਤੇ ਸਿਖ ਧਰਮ ਮੁਖ ਭੂਮਿਕਾ ਨਿਭਾ ਸਕਦਾ ਹੈ। ਹਰ ਇਕ ਮਨੁਖ ਲਈ ਸਤਿਕਾਰ ਅਤੇ ਸਮੁਚੀ ਮਾਨਵਤਾ ਦੇ ਗੌਰਵ ਵਿਚ ਵਿਸ਼ਵਾਸ਼ ਦੇ ਸਿਧਾਂਤ ਨੂੰ ਸਿਖ ਧਰਮ ਨੇ ਉਜਾਗਰ ਕੀਤਾ ਹੈ। ਸਿਖੀ ਨੇ, ਜ਼ਖਮਾਂ ਲਈ ਮਲ੍ਹਮ, ਹਉਮੈਂ ਲਈ ਦਵਾ, ਮਾਨਸਿਕ ਬੀਮਾਰੀਆਂ ਲਈ ਦੁਆ, ਸਮਾਜਿਕ ਵਧੀਕੀਆਂ ਲਈ ਲਗਾਮ ਅਤੇ ਨੈਤਿਕ ਸੰਤੁਲਨ ਵਾਸਤੇ ਸਾਧਨਾ ਦੀਆਂ ਭੂਮਿਕਾਵਾਂ ਨਿਭਾਈਆਂ ਹਨ। ਇਨ੍ਹਾਂ ਸਾਰੀਆਂ ਪ੍ਰਾਪਤੀਆਂ ਦੀ ਜੜ੍ਹ ਪ੍ਰੇਮ ਦਾ ਜਜ਼ਬਾ ਹੈ। ਪ੍ਰੇਮ ਨਾਲ ਭਰਾਤ੍ਰੀਅਤਾ ਪੈਦਾ ਹੁੰਦੀ ਹੈ ਅਤੇ ਉਸਾਰੂ ਤੱਤਾਂ ਦਾ ਬੋਲਬਾਲਾ ਹੁੰਦਾ ਹੈ। ਪ੍ਰੇਮ ਧਾਰਮਿਕ ਕਰਮ-ਕਾਂਡ ਨਹੀਂ ਹੈ ਸਗੋਂ ਧਾਰਮਿਕ ਜਜ਼ਬਾ ਹੈ। ਪੰਜਾਂ ਬਾਣੀਆਂ ਦੇ ਪਾਠ ਵਿਚ ਸ਼ਾਮਲ ਤ੍ਵਪ੍ਰਸਾਦਿ ਸਵਯਾਂ ਵਿਚ ਮਾਨਵਤਾ-ਮੁਖੀ ਪ੍ਰੇਮਾ ਭਾਵ ਦੀ ਉਤਮਤਾ ਪ੍ਰਗਟ ਕਰਦਿਆਂ ਦਸਮ ਪਾਤਸ਼ਾਹ ਜੀ ਨੇ ਹੁਕਮ ਕੀਤਾ ਹੈ :

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕਿ ਧਯਾਨ ਲਗਾਇਓ<br>
ਨਾਤ੍ਹ ਫਿਰਿਓ ਲੀਏ ਸਾਤ ਸਮੁੰਦ੍ਰਨਿ ਲੋਕ ਗਯੋ ਪਰਲੋਕ ਗਵਾਇਓ।<br>
ਬਾਸ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ।<br>
ਸਾਚੁ ਕਹੋ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।

ਇਹੀ ਪ੍ਰਕਾਸ਼ ਹੈ, ਜੋ 1666 ਈ. ਮੁਤਾਬਕ ਪੋਹ ਸੁਦੀ ਸੰਮਤ 1723 ਬਿਕਰਮੀ ਨੂੰ ਮਾਨਵ ਕਲਿਆਣ ਦੇ ਸਦੀਵੀ ਸਿਧਾਂਤ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਪ੍ਰਗਟ ਕਰਣ ਵਾਸਤੇ ਸਾਹਮਣੇ ਆਇਆ ਸੀ। ਇਸ ਨਾਲ ਪ੍ਰਗਟ ਹੋਈਆਂ ਸਿਖਿਆਵਾਂ ਜਾਂ ਮਾਰਗ ਦਰਸ਼ਨ ਵੀ ਸਨ ਪ੍ਰਸੰਗਕਤਾ ਦਾ ਜ਼ਿਕਰ ਅਗੇ ਕੀਤਾ ਜਾ ਰਿਹਾ ਹੈ।

ਕਿਸੇ ਵੀ ਚਿੰਤਨ ਦੀ ਸਾਰਥਕਤਾ ਦਾ ਅਨੁਮਾਨ ਉਸਦੇ ਵਰਤਮਾਨ ਦੀ ਪ੍ਰਸੰਗਤਾ ਤੋਂ ਲਾਇਆ ਜਾ ਸਕਦਾ ਹੈ। ਜਿਸ ਚਿੰਤਨ ਦਾ ਵਰਤਮਾਨ ਗੁਆਚ ਸਕਦਾ ਹੈ ਜਾਂ ਜਿਸ ਚਿੰਤਨ ਦੇ ਅਪ੍ਰਸੰਗਕ ਹੋਣ ਦੀਆਂ ਸੰਭਾਵਨਾਵਾਂ ਬਣੀਆਂ ਰਹਿੰਦੀਆਂ ਹਨ, ਉਸ ਨੂੰ ਸਮੇਂ ਅਤੇ ਸਥਾਨ ਤਕ ਸੀਮਿਤ ਵਕਤੀ ਲੋੜ ਦੀ ਪੂਰਤੀ ਲਈ ਪੈਦਾ ਹੋਈ ਲਹਿਰ ਗਰਦਾਨਿਆ ਜਾਣਾ ਚਾਹੀਦਾ ਹੈ। ਅਜਿਹੀਆਂ ਲਹਿਰਾਂ ਅੰਤਰ ਨਿਹਿਤ ਕਾਰਣਾਂ ਕਰਕੇ ਇਕ ਸੀਮਾਂ ਨੂੰ ਪਾਰ ਨਹੀਂ ਕਰ ਸਕਦੀਆਂ ਅਤੇ ਇਹੀ ਸੀਮਾਂ ਇਨ੍ਹਾਂ ਲਹਿਰਾਂ ਦੀ ਪ੍ਰਧਾਨ ਸੁਰ ਹੋ ਜਾਂਦੀ ਹੈ ਅਤੇ ਇਹ ਦੇਹਧਾਰੀ ਗੁਰੂ ਜਾਂ ਤੁਰਤ ਪ੍ਰਾਪਤੀਆਂ ਤਕ ਸੀਮਤ ਰਹਿ ਜਾਂਦੀਆਂ ਹਨ। ਸੁਧਾਰਵਾਦੀ ਲਾਰਾ ਵੀ ਇਨ੍ਹਾਂ ਦੀ ਪ੍ਰਧਾਨ ਸੁਰ ਵਿਚ ਸ਼ਾਮਲ ਹੋ ਜਾਂਦਾ ਹੈ। ਸਹੂਲਤਮੁਖੀ ਪਹੁੰਚ ਅਧੀਨ ਅਜਿਹੀਆਂ ਲਹਿਰਾਂ ਆਪਣੇ ਪ੍ਰਭਾਵ ਅਤੇ ਅਭਿਵਿਅਕਤੀ ਵਿਚ ਵਰਤਮਾਨ ਨਾਲੋਂ ਟੁਟ ਜਾਂਦੀਆਂ ਹਨ ਜਾਂ ਵਰਤਮਾਨ ਨਾਲੋਂ ਟੁਟ ਸਕਣ ਦੀਆਂ ਸੰਭਾਵਨਾਵਾਂ ਦਾ ਸ਼ਿਕਾਰ ਹੋ ਜਾਂਦੀਆਂ ਹਨ। ਇਸ ਪ੍ਰਸੰਗ ਵਿਚ ਸਭ ਤੋਂ ਪਹਿਲਾਂ ਇਹ ਸਮਝ ਲੈਣਾ ਜ਼ਰੂਰੀ ਹੈ ਕਿ ਸਿਖ ਧਰਮ ਕਿਸੇ ਵਕਤੀ ਲੋੜ ਦੀ ਪੂਰਤੀ ਵਾਸਤੇ ਚਲੀ ਕੋਈ ਵਕਤੀ ਲਹਿਰ ਨਹੀਂ ਸੀ। ਗੁਰਮਤਿ ਦਾ ਚਿੰਤਨਾਤਮਕ ਸੰਦਰਭ ਕਾਇਮ ਹੈ ਅਤੇ ਇਸ ਸੰਦਰਭ ਦੇ ਵਰਤਮਾਨ ਦੀ ਸਥਾਪਤੀ ਨੂੰ ਦਸਮ ਪਾਤਸ਼ਾਹ ਜੀ ਨੇ ਆਪਣੀ ਬਾਣੀ ਵਿਚ ਬਿਆਨ ਕੀਤਾ ਹੋਇਆ ਹੈ। ਵਰਤਮਾਨ ਦੀ ਇਹ ਸਿਰਜਣਾਤਮਕ ਸਥਾਪਨਾ ਸਰਬ ਸਮਿਆਂ ਵਾਸਤੇ ਹੈ ਅਤੇ ਇਸ ਵਿਚ ਮਨੁਖਤਾ ਦੇ ਸਮੁੱਚ ਨੂੰ ਧਿਆਨ ਵਿਚ ਰਖਿਆ ਗਿਆ ਹੈ। ਇਹ ਭਾਵਨਾਂ ਸਿਖ ਚਿੰਤਨ ਦਾ ਕੇਂਦਰ ਹੈ ਅਤੇ ਇਸ ਨੂੰ ਦਸਾਂ ਹੀ ਗੁਰੂ ਸਾਹਿਬਾਨ ਨੇ ਚਿੰਤਨ, ਆਦਰਸ਼ ਅਤੇ ਅਮਲ ਦੀ ਪੱਧਰ ਤੇ ਨਿਭਾਇਆ ਹੈ। ਸੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨਾਲੋਂ ਅੱਡ ਕਰਕੇ ਨਹੀਂ ਵੇਖਿਆ ਜਾ ਸਕਦਾ ਕਿਉਂ ਕਿ ਗੁਰਬਾਣੀ ਦੀ ਅੰਦਰਲੀ ਗਵਾਹੀ ਤੋਂ ਵੀ ਸਾਬਤ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ(1469-1708) ਜਿਥੇ ਨਾਨਕ ਰੂਪ ਸਨ, ਉਥੇ ਇਕੋ ਜੋਤਿ ਅਤੇ ਇਕੋ ਜੁਗਤਿ ਦਾ ਪ੍ਰਗਟਾਵਾ ਸਨ :

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ। ਪੰ.966

ਸਪਸ਼ਟ ਹੋਇਆ ਕਿ ਗੁਰੂ ਨਾਨਕ ਦੁਆਰਾ ਪ੍ਰਸਤੁਤ ਵਿਚਾਰ ਆਦਰਸ਼ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਆਤਮਕ ਵਿਧਾਨ ਪਰਦਾਨ ਕੀਤਾ ਹੈ। ਗੁਰੂ ਨਾਨਕ ਦੇਵ ਜੀ ਦੇ ਆਗਮਨ ਵੇਲੇ ਪ੍ਰਾਪਤ ਧਾਰਮਿਕ ਪਰੰਪਰਾਵਾਂ ਦਾ ਵਰਤਮਾਨ ਨਾਲੋਂ ਟੁਟੇ ਹੋਣ ਦਾ ਇਕ ਕਾਰਣ ਇਹ ਸੀ ਕਿ ਮਨੁੱਖ ਨੂੰ ਹਿੰਦੂ ਅਤੇ ਮੁਸਲਮਾਨ ਵਿਚ ਵੰਡ ਕੇ ਵੇਖਿਆ ਜਾ ਰਿਹਾ ਸੀ। "ਵੇਈਂ ਨਦੀ ਪਰਵੇਸ਼" ਉਪਰੰਤ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਰਬਕਾਲੀ ਆਦਰਸ਼ ਦਾ ਸਿੰਘ ਨਾਲ 'ਨ ਕੋ ਹਿੰਦੂ ਨ ਕੋ ਮੁਸਲਮਾਨ' ਦੇ ਸ਼ਬਦਾਂ ਦੁਆਰਾ ਪ੍ਰਸਤੁਤ ਕੀਤਾ ਸੀ। ਇਸ ਤਰ੍ਹਾਂ

ਮਾਨਵ ਮਾਤਰ ਦੀ ਵਿਸ਼ਾਲ ਏਕਤਾ ਦੀ ਸੋਝੀ ਕਰਵਾਈ ਗਈ ਹੈ। ਇਸ ਦੇ ਕਾਰਣਾਂ ਨੂੰ ਭਾਈ ਗੁਰਦਾਸ ਦੇ ਸ਼ਬਦਾਂ ਵਿਚ ਸ਼ੁਭ ਅਮਲਾਂ ਦੀ ਨੈਤਿਕਤਾ ਨਾਲੋਂ ਟੁਟੀ ਹੋਈ ਉਲਾਰ ਵਿਚਾਰਧਾਰਾ ਦੇ ਗੁਆਚੇ ਹੋਏ ਵਰਤਮਾਨ ਵਿਚੋਂ ਲਭਿਆ ਜਾ ਸਕਦਾ ਹੈ। ਉਪਰੋਕਤ ਦੀ ਪ੍ਰੌੜ੍ਹਤਾ ਅਤੇ ਪ੍ਰਗਟਾਵਾ ਗੁਰੂ ਗਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਕੀਤਾ ਹੋਇਆ ਹੈ :

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਮਚਾਰੀ, ਕੋਊ ਜਤੀ ਅਨੁਮਾਨਬੋ।
ਹਿੰਦੂ ਤੁਰਕ, ਕੋਊ, ਰਾਫਿਜ਼ੀ ਇਮਾਮ ਸ਼ਾਫ਼ੀ,
ਮਾਨਸ ਕੀ ਜਾਤਿ, ਸਬੈ ਏਕੈ ਪਹਚਾਨਬੋ।
ਕਰਤਾ ਕਰੀਮ ਸੋਈ, ਰਾਜ਼ਿਕ ਰਹੀਮ ਉਈ,
ਦੂਸਰੋ ਨ ਭੇਦ ਕੋਈ, ਭੂਲਿ ਭ੍ਰਮ ਮਾਨਬੋ।
ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ, ਏਕੈ ਜੋਤਿ ਜਾਨਬੋ।

(15/85, ਅਕਾਲ ਉਸਤਤਿ)

ਤੱਤਕਾਲੀਨ ਵਾਤਾਵਰਣ ਵਿਚ ਸਰਬਵਿਆਪੀ ਮਾਨਵ-ਏਕਤਾ ਨੂੰ ਪ੍ਰਗਟਾਉਣ ਵਾਲਾ ਇਹ ਨਿਰਾਲਾ, ਓਜਸਵੀ ਅਤੇ ਵਿਲਖਣ ਸਵਰ ਸੀ। ਸੋ ਸਿਧਾਂਤਕ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਇਕੋ ਹੀ ਜੋਤਿ ਹਨ ਅਤੇ ਇਕੋ ਹੀ ਜੁਗਤਿ ਦੀ ਨਿਰੰਤਰ ਅਭਿਵਿਅਕਤੀ ਹਨ। ਸੋ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿਖਿਆਵਾਂ ਦਾ ਵਰਤਮਾਨ ਸੰਦਰਭ ਪ੍ਰਸਤੁਤ ਕਰਦਿਆਂ ਇਹ ਧਿਆਨ ਵਿਚ ਰਖ ਲਿਆ ਹੈ ਕਿ ਦਸ ਹੀ ਗੁਰੂ ਸਾਹਿਬਾਨ ਗੁਰਮਤਿ ਦੇ ਆਦਰਸ਼ ਵਿਧਾਨ ਦੇ ਸੰਸਥਾਪਕ ਹਨ ਅਤੇ ਇਸ ਦਾ ਜ਼ਾਹਰਾ ਜ਼ਹੂਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਇਥੇ ਕੀਤੀ ਜਾ ਰਹੀ ਚਰਚਾ ਦਾ ਮੰਤਵ ਦਸਮ ਪਾਤਸ਼ਾਹ ਦੀਆਂ ਸਿਖਿਆਵਾਂ ਨੂੰ ਬਾਕੀ ਗੁਰੂ ਸਾਹਿਬਾਨ ਦੀਆਂ ਸਿਖਿਆਵਾਂ ਨਾਲੋਂ ਨਿਖੇੜ ਕੇ ਵੇਖਣਾ ਨਹੀਂ ਹੈ ਸਗੋਂ ਜੋਤਿ ਓਹਾ ਜੁਗਤਿ ਸਾਇ ਦੇ ਸਿਧਾਂਤ ਦੀ ਰੋਸ਼ਨੀ ਵਿਚ ਸਿਖਿਆਵਾਂ ਦੇ ਵਰਤਮਾਨ ਪ੍ਰਸੰਗ ਨੂੰ ਸਥਾਪਤ ਕਰਨਾ ਹੈ।

ਸਿਖ ਚਿੰਤਨ ਦੀ ਜੁਗਤਿ ਵਿਚ ਸਿਖ ਨੂੰ ਗੁਰਮਤਿ ਚਿੰਤਨ ਦਾ ਹਾਣੀ ਹੋਣਾ ਪਰਵਾਨ ਕੀਤਾ ਹੈ ਅਤੇ ਇਸੇ ਨੂੰ ਰਹਿਤ ਵਜੋਂ ਕੇਂਦਰੀ ਮਹੱਤਤਾ ਪ੍ਰਦਾਨ ਕੀਤੀ ਹੈ। ਮਨੁੱਖ ਦੇ ਚਿੰਤਨ ਵਿਚਕਾਰ ਵਿਥ ਬਣੀ ਰਹਿਣ ਨਾਲ ਦੋਹਾਂ ਵਿਚਕਾਰ ਸਮਾਨਾਂਤਰ ਸਥਿਤੀ ਬਣੀ ਰਹਿੰਦੀ ਹੈ। ਇਸ ਵਿਚੋਂ ਬੁਤ ਪੂਜਾ ਵਰਗੀ ਦ੍ਵੈਤਮੁਖੀ ਬਿਰਤੀ ਜਨਮ ਲੈਂਦੀ ਹੈ ਅਤੇ ਸਿਟੇ ਵਜੋਂ ਪੈਦਾ ਹੋਣ ਵਾਲੀ ਖੜੋਤ ਨਾਲ ਵਰਤਮਾਨ ਗੁਆਚ ਜਾਂਦਾ ਹੈ। ਇਸ ਸਥਿਤੀ ਤੋਂ ਸਿੱਖ ਨੂੰ ਮੁਕਤ ਕਰਵਾਉਣ ਲਈ ਗੁਰੂ ਜੀ ਦਾ 'ਦੇਖਣ ਆਇਓ ਜਗਤ ਤਮਾਸਾ' ਵਾਲਾ ਮਾਨਵੀ ਪੱਖ ਸਾਹਮਣੇ ਹੈ। ਇਹ ਪ੍ਰਸੰਗ ਕਰਾਮਾਤੀ ਸਹੂਲਤ ਦੀ ਥਾਂ ਸ਼ੁਭ ਕਰਮਾਂ ਦੀ ਸਦੀਵੀ ਤਤਪਰਤਾ ਨੂੰ ਪ੍ਰਗਟ ਕਰਣ ਦਾ ਹੈ। ਇਸ ਦੀ ਸਪਸ਼ਟਤਾ ਵਾਸਤੇ ਕੁਝ ਟਿਪਣੀਆਂ ਦਿਤੀਆਂ ਜਾ ਰਹੀਆਂ ਹਨ। ਦਸਮ ਪਾਤਸ਼ਾਹ ਜੀ ਨੂੰ ਮਨੁਖੀ ਮਨਾਂ ਦਾ ਬਾਦਸ਼ਾਹ ਪਰਵਾਨ ਕਰਦਿਆਂ ਸ੍ਰੀ ਹਰਿਕ੍ਰਿਸ਼ਨ ਲਾਲ ਨੇ 1909 ਵਿਚ ਟਿਪਣੀ ਕੀਤੀ ਸੀ ਕਿ ਦੁਨੀਆਂ ਦੇ ਇਤਿਹਾਸ ਵਿਚ ਗੁਰੂ ਜੀ ਦਾ ਸਾਨੀ ਨਹੀਂ ਹੈ ਕਿਉਂ ਕਿ ਕਠਨਤਮ ਸਥਿਤੀਆਂ ਵਿਚ ਵਿਚਰਦਿਆਂ ਉਨ੍ਹਾਂ ਨੇ ਅਦਭੁਤ ਪ੍ਰਾਪਤੀਆਂ ਕੀਤੀਆਂ ਹਨ। ਸਿਖ ਮਾਨਸਿਕਤਾ ਦੀ ਗਲ ਕਰਦਿਆਂ ਪ੍ਰਸਿਧ ਇਤਿਹਾਸਕਾਰ ਏ.ਸੀ. ਬੈਨਰਜੀ ਨੇ ਪਰਵਾਨ ਕੀਤਾ ਹੈ ਕਿ ਸਿਖ ਮਨ ਪ੍ਰਕਾਸ਼ਮਾਨ ਸੀ ਅਤੇ ਇਸ ਦੇ ਬੰਧਨ ਕਟ ਚੁਕੇ ਸਨ। ਸਿਟੇ ਵਜੋਂ ਉਹ ਅਸੰਭਵ ਨੂੰ ਕਰਣ ਦੇ ਸਮਰਥ ਹੋ ਚੁਕਾ ਸੀ। ਗੁਰੂ ਨਾਨਕ ਦੇਵ ਜੀ ਦੀ ਚਿੰਤਨਾਤਮਕ ਸੁਤੰਤ੍ਰਤਾ ਨੂੰ ਪਰਵਾਨ ਕਰਦਿਆਂ ਬੈਨਰਜੀ ਨੇ ਮੰਨਿਆ ਹੈ ਕਿ ਜੋ ਪਰੀਵਰਤਨ ਗੁਰੂ ਜੀ ਨੇ ਲਿਆਂਦਾ ਉਸ ਵਿਚ ਸਰੂਪ ਅਤੇ ਸਿਧਾਂਤ ਦੀ ਨਵੀਨਤਾ ਦੇ ਨਾਲ ਨਾਲ ਮਾਨਵ ਸ਼ਖਸ਼ੀਅਤ ਦਾ ਸਮੁੱਚਾ ਵਿਕਾਸ ਵੀ ਸ਼ਾਮਲ ਹੈ। ਜਦੋਂ ਪ੍ਰੋ. ਪੂਰਨ ਸਿੰਘ ਗੁਰੂ ਗੋਬਿੰਦ ਸਿੰਘ ਜੀ ਨੂੰ ਭਾਰਤ ਦੀ ਨਵੀਂ ਗੀਤਾ ਦੀ ਸੰਗਿਆ ਦੇਂਦਾ ਹੈ ਤਾਂ ਗੁਰੂ ਜੀ ਦੀਆਂ ਸਿਖਿਆਵਾਂ ਨੂੰ ਕਿਸੇ ਨਿਰੰਤਰਤਾ ਜਾਂ ਸਮਨਵੈ ਵਜੋਂ ਨਹੀਂ ਵੇਖਦਾ ਸਗੋਂ ਸਿਖ ਚਿੰਤਨ ਦੀ ਤ੍ਰੈਕਾਲੀ ਸਤਿਅਤਾ ਦਾ ਪ੍ਰਗਟਾਵਾ ਕਰਦਾ ਹੈ। ਇਸ ਤ੍ਰੈਕਾਲੀ ਸਤਿਅਤਾ ਨੂੰ ਧਾਰਮਿਕ ਗਿਲਾਨੀ ਦੇ ਨਿਪਟਾਰੇ ਲਈ ਕੀਤੀ ਗਈ ਵਕਤੀ ਅਵਤਾਰਵਾਦੀ ਦਖਲ ਅੰਦਾਜ਼ੀ ਤਕ ਸੀਮਿਤ ਕਰਣ ਦੀ ਲੋੜ ਨਹੀਂ ਹੈ ਕਿਉਂ ਕਿ ਸੀਮਿਤ ਕਰਣ ਦੀ

ਲੋੜ ਗੁਰਮਤਿ ਚਿੰਤਨ ਦੇ ਮਰਮ ਤੋਂ ਅਭਿਜ ਜਾਂ ਅਗਿਆਨੀ ਹੋਣ ਦਾ ਪ੍ਰਗਟਾਵਾ ਹੋਵੇਗੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਸ਼ਰਧਾਮਈ ਸੁਰ ਵਿਚ ਮੈਥਿਲੀ ਸ਼ਰਣ ਗੁਪਤ (ਰਚਨਾ 1928) ਨੇ ਬੈਨਰਜੀ ਵਾਂਗ ਹੀ ਉਨ੍ਹਾਂ ਨੂੰ ਭੂਤਮੁਖੀ ਪ੍ਰਸੰਗ ਵਿਚ ਵੇਖਦਿਆਂ ਕਿਹਾ ਹੈ ਕਿ ਸਿਖ ਸੰਗਠਨ ਦੀ ਕਿਸਮਤ ਬਨਾਉਣ ਤੇ ਸਿਰਜਨਾ ਕਰਣ ਵਾਲੇ ਗੁਰੂ ਗੋਬਿੰਦ ਸਿੰਘ ਸਨ, ਉਹ ਅਜਿਹੇ ਦਾਤਾਰ ਸਨ ਜਿਨ੍ਹਾਂ ਨੇ ਆਪਣੇ ਵੰਸ਼ ਤਕ ਦਾ ਬਲੀਦਾਨ ਦੇ ਦਿਤਾ।

ਸਿਖ ਸੰਘ ਕੇ ਭਾਗਯ ਵਿਧਾਤਾ, ਨਿਰਮਾਤਾ ਥੇ ਗੁਰ ਗੋਬਿੰਦ।
ਜੋ ਦੇ ਗਏ ਵੰਸ਼ ਤਕ ਕੀ ਬਲਿ, ਵੇ ਦਾਤਾ ਥੇ ਗੁਰ ਗੋਬਿੰਦ।

ਇਹ ਬਿਰਤੀ ਮਨੁਖ ਨੂੰ ਪੂਜਕ ਬਣਾਉਂਦੀ ਹੈ ਅਤੇ ਪੂਜਕ ਦੀ ਬਿਰਤੀ ਦਵੈਤਮੁਖੀ ਹੋ ਜਾਂਦੀ ਹੈ। ਇਸ ਨਾਲ 'ਬਾਰ ਪਰਾਏ ਬੈਸਨਿ' ਦਾ ਸੁਭਾ ਪੈਦਾ ਹੁੰਦਾ ਹੈ। ਸੋ ਹੋ ਚੁਕੇ ਦੀ ਭੂਤਮੁਖੀ ਪਹੁੰਚ ਦੀ ਸੀਮਾਂ ਨੂੰ ਪਾਰ ਕਰਕੇ ਵਰਤਮਾਨ ਨਾਲ ਜੋੜਨ ਦੀ ਭਾਵਨਾ ਬਚਿਤ੍ਰ ਨਾਟਕ ਵਿਚ ਪ੍ਰਗਟ ਹੋਈ ਹੈ:

ਸਭ ਅਪਨੀ ਅਪਨੀ ਉਰਝਾਨਾ।।
ਪਾਰਬ੍ਰਹਮ ਕਾਹੂ ਨ ਪਛਾਨਾ।।

ਇਹ ਸੰਦਰਭ ਗੁਪਤ ਜੀ ਦੀ ਚੇਤਨਾਂ ਦਾ ਭਾਗ ਨ ਹੋਣ ਕਰਕੇ ਉਪ੍ਰੋਕਤ ਟਿਪਣੀ ਵਰਤਮਾਨ ਨਾਲੋਂ ਟੁਟੀ ਹੋਈ ਲਗਦੀ ਹੈ। ਇਹ ਟਿਪਣੀਆਂ ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸਕ ਕਾਰਨਾਮੇ ਦੀ ਅੰਸ਼ਿਕ ਸੂਝ ਨੂੰ ਪ੍ਰਗਟ ਕਰਦੀਆਂ ਹਨ। ਸਯਦ ਮੁਹੰਮਦ ਲਤੀਫ਼ ਨੇ ਗੁਰੂ ਜੀ ਨੂੰ ਵਿਧਾਤਾ, ਸੂਰਮਾ, ਸ਼ਹਿਨਸ਼ਾਹ ਅਤੇ ਫ਼ਕੀਰ ਦੇ ਮੁਜੱਸਮੇ ਦੇ ਰੂਪ ਵਿਚ ਚਿਤਵਿਆ ਹੈ। ਇਹ ਟਿਪਣੀ ਵੀ ਉਨ੍ਹਾਂ ਪਰਤਾਂ ਵਲ ਇਸ਼ਾਰਾ ਕਰਦੀ ਹੈ ਜਿਹੜੀਆਂ ਗੁਰੂ ਸ਼ਖਸ਼ੀਅਤ ਵਿਚ ਨਿਹਿਤ ਹਨ। ਮਹਾਂਪੁਰਖ ਵਿਚੋਂ ਅਜਿਹੇ ਗੁਣਾਂ ਦਾ ਪ੍ਰਕਾਸ਼ਮਾਨ ਹੋ ਜਾਣਾ ਕੋਈ ਅਚੰਭੇ ਵਾਲੀ ਗਲ ਨਹੀਂ ਹੈ। ਮਹਤਵ ਤਾਂ ਇਸ ਗਲ ਦਾ ਹੈ ਕਿ ਇਨ੍ਹਾਂ ਗੁਣਾਂ ਦੀ ਚਿੰਤਨਾਤਮਕ ਅਭਿਵਿਅਕਤੀ ਦੇ ਫਲਸਰੂਪ ਕਿਹੋ ਜਹੀ ਸ਼ਖਸ਼ੀਅਤ ਸਾਹਮਣੇ ਆਈ ਹੈ? ਸਿਖ ਸ਼ਖਸ਼ੀਅਤ ਨੂੰ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿਖਿਆਵਾਂ ਨਾਲੋਂ ਨਿਖੇੜ ਕੇ ਨਹੀਂ ਵੇਖਿਆ ਜਾ ਸਕਦਾ ਕਿਉਂਕਿ ਗੁਰੂ ਜੀ ਦਾ ਖਾਲਸਾ ਗੁਰੂ ਦੀ ਦਾ ਖਾਸ ਰੂਪ ਹੈ। ਖਾਸ ਰੂਪ ਦੀ ਚੇਤਨਾਂ ਅਤੇ ਇਸ ਦੇ ਪ੍ਰਗਟਾਵੇ ਵਿਚੋਂ ਹੀ ਸਿਖਿਆਵਾਂ ਦਾ ਵਰਤਮਾਨ ਸੰਦਰਭ ਸਥਾਪਤ ਹੋਣਾ ਹੈ।

ਧਰਮ ਚਿੰਤਨ ਦੇ ਖੇਤਰ ਵਿਚ ਗੁਰੂ ਨਾਨਕ ਕਾਲ (1469-1709) ਤੋਂ ਪਹਿਲਾਂ ਪ੍ਰਾਪਤ ਧਾਰਮਿਕ ਸਿਖਿਆਵਾਂ ਦੀ ਇਕ ਪਾਸੜਤਾ ਵਾਸਤਵ ਵਿਚ ਭੂਤ ਦੇ ਭਰਮ ਅਤੇ ਭਵਿਖ ਦੇ ਲਾਰੇ ਤੋਂ ਛੁਟ ਕੁਝ ਵੀ ਨਹੀਂ ਸੀ। ਸਿਟੇ ਵਜੋਂ ਧਾਰਮਿਕ ਕੀਮਤਾਂ ਆਪਣੇ ਪ੍ਰਭਾਵ ਵਿਚ ਖੜੋਤ ਗ੍ਰਸਤ ਸਨ। ਇਸ ਦਾ ਵਰਨਣ ਸ੍ਰੀ ਗੁਰੂ ਨਾਨਕ ਦੇਵ ਜੀ ਨੇ *ਆਸਾ ਦੀ ਵਾਰ* ਵਿਚ ਕੀਤਾ ਹੋਇਆ ਹੈ। ਧਾਰਮਿਕ ਆਗੂ ਵੀ ਇਨ੍ਹਾਂ ਕੀਮਤਾਂ ਦਾ ਸੰਦਰਭ ਸਿਰਜਣ ਤੋਂ ਅਵੇਸਲੇ ਸਨ। 'ਸਿਧ ਗੋਸਟਿ' ਅਤੇ 'ਓਅੰਕਾਰ' ਬਾਣੀਆਂ ਵਿਚ ਇਸ ਦਾ ਵਿਸਥਾਰ ਪ੍ਰਾਪਤ ਹੈ। ਦਸਮ ਪਾਤਸ਼ਾਹ ਦੇ ਸਮੇਂ ਹਾਲਤ ਇਹ ਹੋ ਗਈ ਸੀ ਕਿ ਪ੍ਰਭੂ ਭਗਤੀ ਦੀ ਥਾਂ ਵਿਅਕਤੀ ਭਗਤੀ ਨੂੰ ਪਹਿਲ ਦਿਤੀ ਜਾ ਰਹੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਅਪ੍ਰਸੰਗਕਤਾ ਨੂੰ ਸਥਾਪਤ ਕਰਣ ਦੀ ਗੁਰਮਤੀ-ਜੁਗਤਿ ਨੂੰ ਪੰਜ ਪਿਆਰਿਆਂ ਰਾਹੀਂ ਪ੍ਰਗਟ ਕੀਤਾ ਸੀ। ਇਸ ਨਾਲ ਧਰਮ ਨੂੰ ਜਨਮ-ਮੂਲਕ ਮੰਨਣ ਦੀ ਥਾਂ ਕਰਮ-ਮੂਲਕ ਮੰਨਣ ਦਾ ਸੱਜਰਾ ਅਤੇ ਸਕ੍ਰਿਅ ਵਿਚਾਰ ਸਾਹਮਣੇ ਆਇਆ ਹੈ। ਜਿਸ ਵਿਚ ਵਿਅਕਤੀ-ਵਿਸ਼ੇਸ਼ ਦੀ ਥਾਂ ਲੋਕ ਤੰਤ੍ਰੀ ਵਿਉਂਤ ਦੇ ਗੌਰਵ ਨੂੰ ਸਥਾਪਤ ਕੀਤਾ ਗਿਆ ਹੈ। ਧਰਮ ਦੀ ਜਨਮ-ਮੂਲਕ ਮਨੌਤ ਨਾਲ ਜ਼ਿੰਦਗੀ ਦੇ ਹਰ ਖੇਤਰ ਵਿਚ ਡੱਬਾਬੰਦੀ ਹੋ ਗਈ ਸੀ। ਪੰਜ ਪਿਆਰਿਆ ਦੀ ਨਵੀਨ ਘਾੜਤ ਜਿਥੇ ਹਰ ਕਿਸਮ ਦੀ ਮਾਨਵ ਵੰਡ ਨੂੰ ਜੜੋਂ ਪੁਟਦੀ ਹੈ; ਉਥੇ ਗੁਰੂ ਤੇ ਸਿਖ ਦੇ ਰਿਸ਼ਤੇ ਨੂੰ ਸਮਸਵਰ ਵੀ ਕਰਦੀ ਹੈ। ਦਸਮ ਪਾਤਸ਼ਾਹ ਨੇ ਧਰਮ ਨੂੰ ਅਗਿਆਨ ਕਲਪਿਤ ਬੰਧਨਾਂ ਦਾ ਵਿਨਾਸ਼ਕ ਮੰਨਿਆ ਹੈ (ਕੁਬੁਧਿ ਕਰਨ ਤੇ ਲੋਕ ਹਟਾਇ) ਅਤੇ ਭਰਮ ਮੂਲਕ ਕਰਮਾਂ ਦਾ ਮੁਕਤੀ-ਸ੍ਰੋਤ ਪ੍ਰਗਟ ਕੀਤਾ ਹੈ:

ਗਿਆਨਹਿ ਕੀ ਬਢਨੀ ਮਨਹੁ ਹਾਥਿ ਲੈ
ਕਾਤਰਤਾ ਕੁਤਵਾਰ ਬੁਹਾਰੈ।।

ਇਸ ਤਰ੍ਹਾਂ ਮਾਨਵ-ਵਿਸ਼ਵਾਸ਼ ਨੂੰ ਜੀਵੰਤ-ਚਾਅ ਵਿਚ ਪ੍ਰੀਵਰਤਿਤ ਕਰਣ ਵਾਸਤੇ ਸਮਰਪਣ ਮੁਖੀ-ਸਕ੍ਰਿਆਤਾ ਦੀ

ਜੁਗਤਿ ਨੂੰ ਸਥਾਪਤ ਕੀਤਾ ਹੈ। ਇਸ ਜੁਗਤਿ ਦੇ ਪ੍ਰਗਟਾਵੇ ਦੀ ਕੁੰਜੀ ਅਰਦਾਸ ਹੈ। ਧਰਮ ਦੇ ਵਰਤਮਾਨ ਨੂੰ ਸਥਾਪ੍ਤ ਕਰਣ ਦਾ ਸੁੰਦਰ ਮਾਧਿਅਮ ਵੀ ਅਰਦਾਸ ਹੈ। ਅਰਦਾਸ ਗੁਰੂ ਅਤੇ ਸਿਖ ਵਿਚਕਾਰ ਪੁਲ ਹੈ ਅਤੇ ਭਵਜਲ ਪਾਰ ਵਾਸਤੇ ਮਾਧਿਅਮ ਹੈ। ਦਸਮ ਪਾਤਸ਼ਾਹ ਨੇ ਅਰਦਾਸ ਨੂੰ ਸਿਖ ਸ਼ਖਸ਼ੀਅਤ ਦਾ ਸ੍ਰੋਤ ਅਤੇ ਗੁਰਮਤਿ-ਜੁਗਤਿ ਦਾ ਪ੍ਰਗਟਾਵਾ ਪਰਵਾਨ ਕੀਤਾ ਹੈ। ਸਿੱਖ ਨੂੰ ਅਰਦਾਸ ਦੇ ਆਸਰੇ ਸੱਚ ਦੇ ਬੋਲਬਾਲੇ ਅਤੇ ਸਰਬੱਤ ਦੇ ਭਲੇ ਵਾਸਤੇ ਜੂਝ ਮਰਨ ਦਾ ਆਦੇਸ਼ ਦਿਤਾ ਹੈ। ਗੁਰਵਾਕ ਹੈ :

ਹੇ ਰਵਿ ਹੇ ਸਸਿ ਹੇ ਕਰੁਣਾ ਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ॥
ਅਉਰ ਨ ਮਾਂਗਤ ਹਉ ਤੁਮ ਤੇ ਕਛੁ, ਚਾਹਤ ਹਉ ਚਿਤ ਮੈਂ ਸੋਈ ਕੀਜੈ॥
ਸ਼ਸ਼ਤ੍ਰਨ ਸੋ ਅਤਿ ਹੀ ਰਨ ਭੀਤਰ, ਜੂਝਿ ਮਰੋਂ ਕਹਿ ਸਾਚ ਪਤੀਜੈ॥
ਸੰਤ ਸਹਾਇ ਸਦਾ ਜਗ ਮਾਇ, ਕ੍ਰਿਪਾ ਕਰ ਸਯਾਮ ਇਹੈ ਵਰ ਦੀਜੈ॥

ਗੁਰਮਤਿ-ਜੁਗਤਿ ਵਿਚ ਪਰਵਾਨਤ ਤੇ ਪ੍ਰਗਟ ਭਗਤੀ ਤੇ ਸ਼ਕਤੀ ਦੀ ਸਮਸ੍ਰਤਾ ਨੂੰ ਦਸਮ ਪਾਤਸ਼ਾਹ ਜੀ ਨੇ ਸੰਤ-ਸਿਪਾਹੀ ਖਾਲਸਾ ਵਿਚ ਪ੍ਰੀਵਰਤਿਤ ਕਰ ਦਿਤਾ, ਖਾਲਸੇ ਦਾ ਤਰਾਨਾ ਨਿਸ਼ਚਤ ਕਰ ਦਿਤਾ ਅਤੇ ਹੁਕਮ ਹੋ ਗਿਆ ਕਿ ਖਾਲਸੇ ਨੇ ਸ਼ੁਭ ਕਰਮਾਂ ਲਈ ਤਤਪਰ ਰਹਿਣਾ ਹੈ ਅਤੇ ਅਸੂਲ ਤੇ ਪਹਿਰਾ ਦੇਣਾ ਹੈ। ਇਸ ਗੁਰਵਾਕ ਨੂੰ ਇਸੇ ਲਈ ਤਰਾਨਾਂ ਕਿਹਾ ਹੈ :

ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰਿ ਅਪੁਨੀ ਜੀਤ ਕਰੋ॥
ਅਰੁ ਸਿਖ ਹੋ ਅਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਆਉਧ ਨਿਦਾਨ ਬਨੈ, ਅਤਿ ਹੀ ਰਨ ਮੈਂ ਤਬ ਜੂਝ ਮਰੋਂ॥

ਸਿਖ ਦੀ ਅਰਦਾਸ ਅਤੇ ਤਰਾਨਾਂ ਜਿਸ ਕਿਸਮ ਦੀ ਜੀਵਨ-ਜਾਚ ਵਲ ਇਸ਼ਾਰਾ ਕਰਦੇ ਹਨ, ਉਸ ਵਾਸਤੇ ਸ਼ਬਦ 'ਚੜ੍ਹਦੀ ਕਲਾ' ਵਰਤਿਆ ਗਿਆ ਹੈ। ਚੜ੍ਹਦੀ ਕਲਾ ਹੁਕਮ ਅਤੇ ਰਜ਼ਾ ਵਿਚ ਨਿਰੰਤਰ ਟਿਕੇ ਰਹਿਣ ਨਾਲ ਪ੍ਰਾਪਤ ਹੁੰਦੀ ਹੈ। ਇਸ ਵਿਚ ਜਲਾਲ ਅਤੇ ਜਮਾਲ ਦੀ ਸਮਸ੍ਵਰਤਾ ਸ਼ਾਮਲ ਹੈ। ਇਸ ਹਾਲਤ ਵਿਚ ਪ੍ਰਾਪਤ ਹੋਣ ਵਾਲੇ ਸੰਤੁਲਨ ਨਾਲ ਉਸਾਰੂ ਬਿਰਤੀ, ਉਜਵਲ ਪਹੁੰਚ ਅਤੇ ਸਹਜਮਈ ਕਰਮ ਪ੍ਰਾਪਤ ਹੋ ਜਾਂਦੇ ਹਨ। ਚੜ੍ਹਦੀ ਕਲਾ ਨੂੰ ਵਿਅਕਤੀਗਤ ਪ੍ਰਾਪਤੀ ਤਕ ਸੀਮਿਤ ਨਹੀਂ ਰਹਿਣ ਦਿਤਾ ਕਿਉਂਕਿ ਇਸ ਨੂੰ ਇਕਾਂਤਮਈ ਬਿਰਤੀ ਪਰਵਾਨ ਨਹੀਂ ਕੀਤਾ। ਇਹ ਤਾਂ ਸਿਖ ਦਾ (ਵਿਅਕਤੀ ਅਤੇ ਸੰਗਤ ਦਾ) ਤ੍ਰੈਕਾਲੀ ਸੁਭਾ ਹੈ, ਜਿਸ ਨੇ ਸਮੂਹਕ ਪੱਧਰ ਤੇ ਪ੍ਰਗਟ ਹੋਣਾ ਹੈ। ਇਹ ਵਜੂਦ ਨੂੰ 'ਧੀਰਜ ਧਾਮ' ਬਣਾ ਲੈਣ ਦਾ ਲੱਛਣ ਹੈ। ਚੜ੍ਹਦੀ ਕਲਾ ਵਿਚ ਕਰਤਵ ਪਾਲਨ ਦੇ ਨਾਲ ਨਾਲ ਸੁਰਤਿ ਨੂੰ ਬਲਵਾਨ ਕਰਣ ਵਾਸਤੇ ਤਤਪਰ ਰਹਿਣਾ ਹੈ। ਇਹ ਸਥਿਤੀ 'ਮੁਖ ਤੇ ਹਰਿ' ਅਤੇ 'ਚਿਤ ਮਹਿ ਜੁਧ' ਦੀ ਨਜ਼ਰ ਆਉਂਦੀ ਵਿਰੋਧਤਾ ਨੂੰ ਸਮਸ੍ਰ ਕਰਣਾ ਹੈ।

ਗੁਰਵਾਕ ਹੈ :-

ਧੰਨਿ ਜਿਓ ਤਿਹ ਕੋ ਜਗ ਮੈ ; ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ॥
ਦੇਹ ਅਨਿੱਤ ਨ ਨਿੱਤ ਰਹੇ ਜਸੁ-ਨਾਵ ਚੜ੍ਹੇ ਭਵ ਸਾਗਰ ਤਾਰੇ॥
ਧੀਰਜ-ਧਾਮ ਬਨਾਇ ਇਹੈ ਤਨ ; ਬੁਧਿ ਸੁ ਦੀਪਕ ਜਿਉ ਉਜੀਆਰੈ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥

ਦਸਮ ਪਾਤਸ਼ਾਹ ਦੀਆਂ ਸਿਖਿਆਵਾਂ ਵਿਚ ਪ੍ਰੇਮ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਪ੍ਰਭੂ ਨੂੰ ਰਾਗ ਰੂਪ ਪਰਵਾਨ ਕਰਦਿਆਂ ਪ੍ਰੇਮ ਦੀ ਭੇਟ ਨਾਲ ਪ੍ਰਸੰਨ ਹੁੰਦਾ ਵੀ ਦਸਿਆ ਹੈ। ਪ੍ਰੇਮ ਰੂਪ ਵਿਚ ਹੀ ਪ੍ਰਭੂ ਸਰਗੁਣ ਅਤੇ ਨਿਰਗੁਣ ਵਿਚ ਰਮਿਆ ਹੋਇਆ ਹੈ (ਹੋਇ ਫੈਲਿਓ ਅਨੁਰਾਗ ਅਤੇ ਸਰਬਾ ਅਨੁਰਾਗੇ)। ਪ੍ਰੇਮ ਨੂੰ ਪ੍ਰਭੂ ਪ੍ਰਾਪਤੀ ਦਾ ਸਮਰਥ ਸਾਧਨ ਪਰਵਾਨ ਕਰਦਿਆਂ ਹੁਕਮ ਕੀਤਾ ਹੈ ਕਿ ਪ੍ਰੇਮ-ਵਿਹੂਣੀ ਰੂਹ ਪਰਮਾਤਮ-ਮਿਲਾਪ ਤੋਂ ਵਾਂਝੀ ਰਹਿੰਦੀ ਹੈ :

ਸਾਚੁ ਕਹੋ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

ਧਾਰਮਿਕ ਸਿਖਿਆਵਾਂ ਦੇ ਵਰਤਮਾਨ ਨੂੰ ਧੁਆਂਖਣ ਵਿਚ ਸਭ ਤੋਂ ਵਧ ਹਿੱਸਾ ਉਨ੍ਹਾਂ ਸ਼ਕਤੀਆਂ ਦਾ ਹੁੰਦਾ ਹੈ

ਜ਼ਿਹੜੀਆਂ ਧਾਰਮਿਕ ਲਿਬਾਸ ਵਿਚ, ਜਨਤਾ ਜਾਂ ਸ਼ਰਧਾਵਾਨਾਂ ਦਾ ਸ਼ੋਸ਼ਨ ਕਰਦੀਆਂ ਹਨ। ਇਨ੍ਹਾਂ ਵਿਚ ਸਿਆਸਤਦਾਨ, ਧਾਰਮਿਕ ਈਜਾਰੇਦਾਰ ਅਤੇ ਧਨਾਢ ਦੀ ਤ੍ਰਿਕੜੀ ਨੂੰ ਗਿਣਿਆ ਜਾ ਸਕਦਾ ਹੈ। ਇਸ ਤ੍ਰਿਕੜੀ ਦਾ ਅਪਵਿਤਰ ਗਠਜੋੜ ਧਰਮ ਵਾਸਤੇ ਹਮੇਸ਼ਾਂ ਘਾਤਕ ਸਿਧ ਹੋਇਆ ਹੈ। ਦਸਮ ਪਾਤਸ਼ਾਹ ਨੇ ਧਰਮ ਨਾਲੋਂ ਟੁਟੇ ਹੋਏ ਸਿਆਸਤਦਾਨ ਦੇ ਪ੍ਰਸੰਗ ਨੂੰ 'ਜ਼ਫ਼ਰਨਾਮਾ' ਵਿਚ ਪ੍ਰਸਤੁਤ ਕੀਤਾ ਹੋਇਆ ਹੈ। ਧਾਰਮਿਕ ਈਜਾਰੇਦਾਰੀ ਦੇ ਪ੍ਰਤੀਨਿਧ 'ਮਸੰਦਾਂ' ਬਾਰੇ ਇਤਿਹਾਸਕ ਤੱਥ ਸਾਹਮਣੇ ਹਨ। ਸਿੱਖ ਨੂੰ ਸਿਧਾ ਸ਼ਬਦ ਜਾਂ ਗੁਰਬਾਣੀ ਨਾਲ ਜੋੜਿਆ ਹੈ। ਮਾਨਵੀ ਦਖਲਅੰਦਾਜ਼ੀ ਤਾਂ ਇਕ ਪਾਸੇ, ਅਵਤਾਰਵਾਦੀ ਦਖਲਅੰਦਾਜ਼ੀ ਨੂੰ ਵੀ ਰੱਦ ਕੀਤਾ ਹੋਇਆ ਹੈ। ਧਨਾਢ ਦਾ ਧਰਮ ਤਾਂ ਸਪਸ਼ਟ ਹੀ ਹੈ। ਇਸ ਤ੍ਰਿਕੜੀ ਵਾਸਤੇ ਚੇਤਾਵਨੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਰਾਗ ਦੇ ਪਹਿਲੇ ਸ਼ਬਦ ਵਿਚ 'ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤੁ ਨ ਆਵੈ ਨਾਉ' ਰਾਹੀਂ ਕੀਤੀ ਹੋਈ ਹੈ। ਦਸਮ ਪਾ ਤਸ਼ਾਹ ਜੀ ਨੇ ਆਦੇ ਸ਼ ਦਿਤਾ ਹੈ।

ਏਤੇ ਭਏ ਤਉ ਕਹਾ ਭਏ ਭੂਪਤਿ,
ਅੰਤ ਕਉ ਨਾਂਗੇ ਹੀ ਪਾਏਂ ਪਧਾਰੇ॥

ਸੋ ਦੁਨਿਆਵੀ ਪੱਧਰ ਤੇ ਪ੍ਰਾਪਤ ਪ੍ਰਤਾਪ ਧਾਰਮਿਕ ਹੋਣ ਦੀ ਗਰੰਟੀ ਨਹੀਂ ਹੈ। ਲੋੜ ਆਤਮ ਪ੍ਰਕਾਸ਼ ਦੀ ਹੈ ਕਿਉਂਕਿ ਚਿੱਤ ਦੀਆਂ ਚੇਸ਼ਟਾਵਾਂ ਦਾ ਉਦਾਤੀਕਰਣ (sublimation) ਇਸੇ ਤਰ੍ਹਾਂ ਹੀ ਹੋ ਸਕਦਾ ਹੈ :

ਕਹਾ ਕਰਮ ਕੁਕਰਮ ਹੈ ਕਹਾ ਭਰਮ ਕੋ ਨਾਸ॥
ਕਹਾ ਚਿਤਨ ਕੀ ਚੇਸ਼ਟਾ ਕਹਾ ਅਚੇਤ ਪ੍ਰਕਾਸ਼॥

ਧਰਮ ਜਦੋਂ ਖੜੋਤਮੁਖੀ ਹੋ ਜਾਵੇ ਜਾਂ ਵਰਤਮਾਨ ਨੂੰ ਨਾਲ ਲੈਕੇ ਨ ਤੁਰ ਸਕੇ ਤਾਂ ਧਰਮ ਸਹੂਲਤ -ਗ੍ਰਸਤ ਮਾਧਿਅਮ ਬਣ ਜਾਂਦਾ ਹੈ। ਇਸ ਹਾਲਤ ਵਿਚ ਕਰਮਕਾਂਡੀ ਬਿਰਤੀ ਪ੍ਰਧਾਨ ਹੋ ਜਾਂਦੀ ਹੈ। ਧਰਮ ਭੂਤ ਦੀ ਕਲਪਨਾ ਅਤੇ ਭਵਿਖ ਦੇ ਲਾਰੇ ਵਿ੍ਚ ਉਲਝ ਜਾਂਦਾ ਹੈ। ਇਸ ਸਥਿਤੀ ਵਿਚ ਧਰਮ ਦਾ ਰੂਹ ਨਾਲੋਂ ਨਾਤਾ ਟੁਟ ਜਾਂਦਾ ਹੈ। ਧਾਰਮਿਕ ਸਿਖਿਆਵਾਂ ਆਤਮਾ ਦਾ ਨਵਨਿਰਮਾਨ ਕਰਣ ਦੀ ਥਾਂ ਬਾਹਰੀ ਅਡੰਬਰ ਬਣ ਕੇ ਰਹਿ ਜਾਂਦੀਆਂ ਹਨ। ਧਾਰਮਿਕ ਕਟੜਪੰਥੀ ਨੂੰ ਹੀ ਸਭੋ ਕੁਝ ਪਰਵਾਨ ਕਰ ਲਿਆ ਜਾਂਦਾ ਹੈ। ਦਸਮ ਪਾਤਸ਼ਾਹ ਜੀ ਨੇ ਧਰਮ ਨੂੰ ਯੋਗਤਾਮੂਲਕ ਜੁਗਤਿ ਪਰਵਾਨ ਕੀਤਾ ਹੈ। ਵਿਖਾਵੇ ਨੂੰ ਧਾਰਮਿਕ ਮਰਿਆਦਾ ਦਾ ਭਾਗ ਪਰਵਾਨ ਨਹੀਂ ਕੀਤਾ ਅਤੇ ਹੁਕਮ ਕੀਤਾ ਹੈ :

ਕਹਾ ਭਯੋ ਜੋ ਦੋਊ ਲੋਚਨ ਮੂੰਦਿ ਕੈ
ਬੈਠਿ ਰਹਿਓ ਬਕ ਧਿਆਨੁ ਲਗਾਇਓ॥
ਨਾਤ੍ਰ ਫਿਰਿਓ ਲੀਏ ਸਾਤ ਸਮੁੰਦ੍ਰਨ
ਲੋਕ ਗਇਓ ਪਰਲੋਕੁ ਗਵਾਇਓ॥
ਸਾਚ ਕਹਉ ਸੁਨਿ ਲੇਹੁ ਸਭੈ
ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥

ਧਾਰਮਿਕ ਸਿਖਿਆਵਾਂ ਵਾਸਤੇ ਸ਼ਰਧਾ ਜਾਂ ਸਤਿਕਾਰ ਕਾਫ਼ੀ ਨਹੀਂ ਹੈ। ਇਹ ਤਾਂ ਆਰੰਭ ਹੈ। ਸਿਖਿਆਵਾਂ ਨੂੰ ਧਾਰਨ ਕਰੇ ਬਗੈਰ ਸਿਖਿਆ ਅਤੇ ਸਿਖਿਅਕ ਵਿਚ ਵਿਥ ਬਣੀ ਰਹਿੰਦੀ ਹੈ। ਇਹ ਵਿਥ ਪੂਜਕ ਬਿਰਤੀ ਨੂੰ ਪੱਕਿਆਂ ਕਰਦੀ ਹੈ। ਸਿੱਖ ਨੇ ਪੂਜਕ ਨਹੀਂ ਧਾਰਕ ਬਣਨਾ ਹੈ। ਇਤਿਹਾਸ ਗਵਾਹ ਹੈ ਕਿ ਪੂਜਕ ਬਿਰਤੀ ਦੇ ਫਲਸਰੂਪ ਜੋ ਸ਼ਖਸ਼ੀਅਤ ਪੈਦਾ ਹੋਈ ਹੈ ਉਹ ਆਪਣੇ ਵਰਤਮਾਨ ਦੀ ਹਾਣੀ ਨਹੀਂ ਸੀ ਕਿਉਂ ਕਿ ਪੂਜਾਰੀ ਖੁਦ ਵਿਚੋਲਗੀ ਕਰਦਾ ਹੈ ਅਤੇ ਪੂਜਾਰੀ ਬਿਰਤੀ ਜ਼ਿੰਦਗੀ ਨੂੰ ਟੁਕੜਿਆਂ ਵਿਚ ਵੰਡ ਕੇ ਵੇਖਦੀ ਹੈ। ਜੀਵਨ ਦੇ ਸਮੁੱਚ ਦੇ ਅਹਿਸਾਸ ਨੂੰ ਹੰਢਾ ਸਕਣ ਦੇ ਉਪਰੋਕਤ ਬਿਰਤੀ ਅਸਮਰਥ ਰਹਿੰਦੀ ਹੈ। ਖਾਲਸੇ ਦੀ ਸਿਰਜਨਾਂ ਇਸ ਘਾਟ ਦੇ ਅਤਿਕ੍ਰਮਣ ਵਾਸਤੇ ਸੀ। ਗੁਰੂ ਦੇ ਸਿਖ ਨੂੰ ਕਿਸੇ ਵਿਚੋਲੇ ਦੀ ਲੋੜ ਨਹੀਂ ਹੈ ਕਿਉਂਕਿ ਉਸਨੇ ਪਰਚਾ ਸ਼ਬਦ ਦਾ ਲੈਣਾ ਹੈ। ਇਸ ਦੇ ਨਾਲ ਹੀ ਇਹ ਵਿਸ਼ਵਾਸ਼ ਵੀ ਦ੍ਰਿੜਾਇਆ ਗਿਆ ਹੈ ਕਿ ਸ਼ਬਦ-ਗੁਰੂ ਤੋਂ ਬਿਨਾ ਦੇਹਧਾਰੀ ਮਾਧਿਅਮ ਤ੍ਰੈਕਾਲੀ ਨਹੀਂ ਹੋ ਸਕਦਾ ਅਤੇ ਗੁਰੂ ਤ੍ਰੈਕਾਲੀ ਸਤਿ ਦਾ ਜੋਤਿ-ਸ੍ਰੋਤ ਹੈ। ਦਸਮ ਗੁਰੂ ਦੀ ਸਿਖਿਆ ਨਾਲ ਇਹ ਸਪਸ਼ਟ ਹੋਇਆ ਕਿ ਕਾਲ ਦੀ ਸੀਮਾਂ ਵਿਚ ਸਤਿ ਦਾ ਪ੍ਰਗਟਾਵਾ ਵੀ ਖੜੋਤਗ੍ਰਸਤ ਹੋ ਜਾਂਦਾ ਹੈ। ਇਹ ਧਾਰਨਾਂ 'ਨਮੋ ਸਰਬ ਕਾਲੇ' ਰਾਹੀਂ ਪੁਸ਼ਟ ਹੋ ਜਾਂਦੀ ਹੈ?

ਇਹ ਪ੍ਰਸ਼ਨ ਹੋ ਸਕਦਾ ਹੈ ਕਿ ਜਿਨ੍ਹਾਂ ਵਿਸ਼ਵਾਰਥੀ ਸਿਖਿਆਵਾਂ ਦਾ ਪਿਛੇ ਵਰਨਣ ਕੀਤਾ ਗਿਆ ਹੈ, ਇਹ ਤਾਂ ਸਾਰੇ ਧਰਮਾਂ ਵਿਚ ਪਰਵਾਨਤ ਹਨ? ਇਹ ਵੀ ਪ੍ਰਸ਼ਨ ਹੋ ਸਕਦਾ ਹੈ ਕਿ ਖਾਲਸੇ ਦੇ ਰੂਪ ਵਿਚ ਪ੍ਰਗਟ ਹੋਏ ਜਮਾਲ ਤੇ ਜਲਾਲ ਦੀ ਸਮਸਵਰਤਾ ਰਿਸ਼ੀ ਪਰੰਪਰਾ ਦੀ ਨਿਰੰਤ੍ਰਤਾ ਜਾਂ ਪੁਨਰ ਸਥਾਪਨ ਹੈ? ਇਹ ਵੀ ਪ੍ਰਸ਼ਨ ਹੋ ਸਕਦਾ ਹੈ ਕਿ ਕੀ ਕਕਾਰਧਾਰੀ ਖਾਲਸਾ ਸੰਸਥਾਗਤ ਧਰਮ ਦਾ ਧਾਰਨੀ ਹੋ ਕੇ ਖੜੋਤਗ੍ਰਸਤ ਤਾਂ ਨਹੀਂ ਹੋ ਗਿਆ ਹੈ?

ਇਨ੍ਹਾਂ ਪ੍ਰਸ਼ਨਾਂ ਦੇ ਸੰਖੇਪ ਉਤਰ ਨਾਲ ਦਸਮ ਪਾਤਸ਼ਾਹ ਦੀਆਂ ਸਿਖਿਆਵਾਂ ਦਾ ਸਮੁੱਚ ਸਾਹਮਣੇ ਆ ਜਾਵੇਗਾ। ਉਹ ਵਿਸ਼ਵਾਰਥੀ ਸਚਾਈ ਜਿਹੜੀ ਪੁਕਾਰ ਤਕ ਸੀਮਤ ਰਹੇ ਅਤੇ ਜੁਗਤਿ ਵਿਚ ਪਰਵਰਤਿਤ ਨ ਹੋ ਸਕੇ, ਉਹ ਮਾਨਵ ਵਿਕਾਸ ਲਈ ਵਿਅਰਥ ਹੈ। ਇਸ ਹਾਲਤ ਵਿਚ ਮਾਨਵ-ਮਾਤਰ ਸਿਧਾਂਤਕ-ਚੇਤਨਾਂ ਨੂੰ ਆਪਣੇ ਅਮਲ ਵਿਚ ਧਾਰਨ ਦੀ ਥਾਂ, ਸਿਧਾਂਤਕਾਰ ਦੀ ਪ੍ਰਤਿਮਾ ਨਾਲ ਸੰਤੁਸ਼ਟ ਹੋਣ ਦੀ ਸ਼ਰਧਾ ਪੈਦਾ ਕਰ ਲੈਂਦਾ ਹੈ। ਮੂਰਤੀ ਪੂਜਾ ਅਤੇ ਕਬਰਾਂ ਤੋਂ ਮੰਨਤਾਂ ਦੀ ਆਸ ਇਸੇ ਭਾਵਨਾ ਦਾ ਸਿੱਟਾ ਹੈ। ਗੁਰੂ ਸਾਹਿਬਾਨ ਨੇ 1499 ਵਿਚ ਵੇਈ ਨਦੀ ਪਰਵੇਸ਼ ਨਾਲ ਜਿਸ ਗੁਰਮਤੀ-ਜੁਗਤਿ ਦਾ ਐਲਾਨ ਕੀਤਾ ਸੀ, ਉਹੀ 1699 ਈ. ਨੂੰ ਅਨੰਦਪੁਰ ਵਿਖੇ ਵੈਸਾਖੀ ਦੇ ਸ਼ੁਭ ਅਵਸਰ ਤੇ ਖਾਲਸੇ ਦੇ ਰੂਪ ਵਿਚ ਪ੍ਰਗਟ ਹੋਈ ਸੀ। ਸੰਤ ਜਾਂ ਭਗਤ ਵਿਸ਼ਵਾਰਥੀ ਸਤਿ ਨੂੰ ਪੁਕਾਰ ਤੋਂ ਅਗੇ ਨਹੀਂ ਲਿਜਾ ਸਕਿਆ ਜਦੋਂ ਕਿ ਗੁਰੂ ਇਸ ਨੂੰ ਤ੍ਰੈਕਾਲੀ-ਜੁਗਤਿ ਪਰਦਾਨ ਕਰਦਾ ਹੈ। ਇਹ ਇਕੋ ਅਨੁਭਵ ਦੀ ਅਭਿਵਿਅਕਤੀ ਦੇ ਵਖਰੇ ਵਖਰੇ ਪ੍ਰਸੰਗ ਹਨ। ਇਹ ਅੰਤਰ, ਸੁਧਾਰਵਾਦੀ ਅਤੇ ਸੰਸਥਾਪਕ ਦੇ ਫਰਕ ਜਿੰਨਾ ਹੈ। ਇਸ ਦੀ ਪੋੜ੍ਹਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਬਾਣੀਕਾਰਾਂ ਤੋਂ ਹੋ ਜਾਂਦੀ ਹੈ।

ਦੂਸਰੇ ਪ੍ਰਸ਼ਨ ਦਾ ਉਤਰ ਵੀ ਗੁਰਮਤੀ-ਜੁਗਤਿ ਦੇ ਪ੍ਰਸੰਗ ਵਿਚ ਹੀ ਸਮਝਿਆ ਜਾ ਸਕਦਾ ਹੈ। ਖਾਲਸਾ ਸੰਕਲਪ ਵਿਚ ਨਿਰੰਤਰਤਾ ਜਾਂ ਸਮਲਵੈ ਨਹੀਂ ਹੈ। ਖਾਲਸਾ ਜਟਾ ਜੂਟ ਰਿਸ਼ੀ ਪਰੰਪਰਾ ਦਾ ਮਾਲਕ ਤਾਂ ਹੈ ਪਰੰਤੂ ਚਿੰਤਨ ਅਤੇ ਪ੍ਰਗਟਾਵੇ ਵਿਚ ਬਿਲਕੁਲ ਵਖਰਾ ਹੈ। ਖਾਲਸਈ-ਕੀਮਤਾਂ ਦੇ ਮੂਲ ਤੇ ਪ੍ਰਗਟਾਵੇ ਨੂੰ ਅਰਦਾਸ ਰਾਹੀਂ ਹਰ ਰੋਜ਼, ਹਰ ਸਿਖ ਸਦਾ ਹੀ ਸਨਮੁਖ ਰਖ਼ਦਾ ਹੈ। ਖਾਲਸਈ-ਜੁਗਤਿ ਦੀ ਚਿੰਤਨਾਤਮਕ ਸੁਤੰਤਰਤਾ ਇਸ ਦੇ ਸੰਸਾਰ ਧਰਮ ਬਣ ਸਕਣ ਦੇ ਤੱਤਾਂ ਕਰਕੇ ਵੀ ਹੈ। ਇਸ ਨੂੰ ਸੀਮਿਤ ਸਮਝਣ ਦੇ ਫੈਸ਼ਨ ਦੇ ਪ੍ਰਭਾਵ ਅਧੀਨ, ਕਾਹਲੀ ਵਿਚ ਕਢੇ ਜਾ ਰਹੇ ਨਤੀਜਿਆਂ ਨੇ ਸਿਖ ਚਿੰਤਨ ਦੇ ਸਹੀ ਸੰਦਰਭ ਨੂੰ ਸਥਾਪਤ ਕਰਣ ਵਿਚ ਰੁਕਾਵਟਵਾਂ ਪਾਈਆਂ ਹਨ।

ਤੀਸਰੇ ਪ੍ਰ ਸ਼ਨ ਦਾ ਉਤਰ ਪਿਛੇ ਵਰਨਣ ਹੋਈ ਤ੍ਰਿਕੜੀ ਦੇ ਅਪਵਿਤਰ ਗਠਜੋੜ ਵਿਚ ਮਿਲ ਜਾਂਦਾ ਹੈ। ਖਾਲਸਈ ਜੀਵਨ ਕਠਿਨ ਜੀਵਨ ਹੈ। ਇਸ ਜੀਵਨ ਨੂੰ ਭਾਵੇਂ ਵਿਲਿਆਂ ਨੇ ਜੀਵਿਆ ਹੈ ਪਰ ਜੀਵਿਆ ਤਾਂ ਹੈ। ਇਸੇ ਸਦੀ ਵਿਚ ਸੰਤ ਅਤਰ ਸਿੰਘ ਜੀ ਮਸਤੂਆਵਣਾ ਸਾਹਿਬ ਵਾਲੇ, ਅਕਾਲੀ ਕੌਰ ਸਿੰਘ ਜੀ ਅਤੇ ਭਾਈ ਰਣਧੀਰ ਸਿੰਘ ਜੀ ਨੇ ਖਾਲਸਈ ਜੀਵਨ ਜੀਵਿਆ ਹੈ। ਜਿਹੜੇ ਖੜੋਤ ਮੁੱਖੀ ਅੰਸ਼ ਸਿਖ ਚਿੰਤਨ ਵਿਚ ਪਰਵੇਸ਼ ਕਰ ਗਏ ਹਨ ਜਾਂ ਕਰ ਰਹੇ ਹਨ, ਉਸ ਦੀ ਗੁਰਬਾਣੀ ਦੇ ਆਸਰੇ ਨਾਲ ਇਵੇਂ ਹੀ ਪਛਾਣ ਕੀਤੀ ਜਾ ਸਕਦੀ ਹੈ ਜਿਵੇਂ ਜੀਭ ਬੁਰਕੀ ਵਿਚ ਆਏ ਬਰੀਕ ਤੋਂ ਬਰੀਕ ਵਾਲ ਨੂੰ ਪਛਾਣ ਲੈਂਦੀ ਹੈ। ਗੁਰਬਾਣੀ ਵਿਚ 'ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ' ਦਾ ਉਪਦੇਸ਼ ਕਾਇਮ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਸ ਪ੍ਰਥਾਏ ਤ੍ਰੈਕਾਲੀ ਸਿਖਿਆ ਨੂੰ ਪਰੰਪਰਾ ਨੇ ਇਨ੍ਹਾਂ ਸ਼ਬਦਾਂ ਵਿਚ ਸੰਭਾਲਿਆ ਹੋਇਆ ਹੈ ਅਤੇ ਇਸੇ ਵਿਚੋਂ ਤੀਸਰੇ ਪ੍ਰਸ਼ਨ ਦਾਉਤਰ ਮਿਲ ਜਾਂਦਾ ਹੈ :

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ॥
ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥
ਗੁਰੂ ਗ੍ਰੰਥ ਜੀ ਮਾਨਿਉ ਪ੍ਰਗਟ ਗੁਰਾਂ ਕੀ ਦੇਹ॥
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮਹਿ ਲੇਹ॥

ਸ਼ਬਦ ਨੂੰ ਗੁਰੂ ਪਰਵਾਨ ਕਰਣ ਨਾਲ ਸੰਸਥਾਪਕ ਦੀ ਸ਼ਖਸ਼ੀਅਤ ਬਾਰੇ ਦ੍ਰਿਸ਼ਟੀਕੋਨ ਸਿਹਤਮੰਦ ਹੋ ਜਾਂਦਾ ਹੈ। ਸੰਸਥਾਪਕ ਵੀ ਸਰੀਰਕ ਅਹਿਮੀਅਤ ਨੂੰ ਬੇਲੋੜੀ ਮਹਤਤਾ, ਮੂਲ ਸ੍ਰੋਤ ਵਲੋਂ ਧਿਆਨ ਨੂੰ ਉਖੇੜਦਾ ਹੈ। ਇਸ ਵਿਚ ਪੈਦਾ ਹੋਣ ਵਾਲੀਆਂ ਕ੍ਰਾਂਤੀਆਂ ਤੋਂ ਮਾਨਵ ਨੂੰ ਮੁਕਤ ਕਰਣ ਦੇ ਸਦੀਵੀ ਹੱਲ ਵਾਸਤੇ ਸੰਸਥਾਪਕ ਦੇ ਈਸ਼ਵਰੀਕਰਣ ਦਾ ਪ੍ਰਗਟ ਵਿਰੋਧ ਕੀਤਾ ਗਿਆ ਹੈ। ਦਸਮ ਪਾਤਸ਼ਾਹ ਹਜ਼ੂਰ ਨੇ ਪਰਮਪੁਰਖ ਦਾ ਦਾਸ ਹੋਣ ਦੇ ਫ਼ਖ਼ਰ ਨੂੰ ਪ੍ਰਸਤੁਤ

ਕਰਦਿਆਂ ਅਵਤਾਰੀਕਰਣ ਦੇ ਮੁਦਈਆਂ ਨੂੰ 'ਨਰਕਕੁੰਡ' ਦੇ ਅਧਿਕਾਰੀ ਗਰਦਾਨਿਆ ਹੈ। ਸਤਿ ਦੇ ਸੰਦੇਸ਼ ਦੀ ਇਸ ਸਥਾਪਨਾ ਦੇ ਵਰਤਮਾਨ ਨੂੰ ਗੁਰਮਤੀ-ਰਹਿਤ ਰਾਹੀਂ ਪ੍ਰਗਟ ਕੀਤਾ ਹੋਇਆ ਹੈ। ਪੰਜਾ ਬਾਣੀਆਂ ਦੇ ਨਿਤਨੇਮ ਨਾਲ ਜਿਥੇ ਵਿਸ਼ਵਾਸ਼ ਨੇ ਜੀਵੰਤ, ਪ੍ਰਕਾਸ਼ਮਾਨ ਅਤੇ ਪ੍ਰਚੰਡ ਹੋਣਾ ਹੈ,ਉਥੇ ਰਹਿਤਵਾਨ ਨੇ ਸਮੇਂ ਤੇ ਸਰਦਾਰੀ ਕਰਣ ਦਾ ਬਲ ਵੀ ਪ੍ਰਾਪਤ ਕਰਣਾ ਹੈ। ਇਹੀ ਸ਼ਬਦ ਦੇ ਪ੍ਰੇਮ ਵਿਚ ਰੰਗਿਆ ਜਾਣਾ ਹੈ। ਇਹੀ ਵਿਅਕਤੀਗਤ ਉਡਾਨ ਦੇ ਨਾਲ ਨਾਲ ਸਮੂਹਕ ਉਥਾਨ ਵੀ ਹੈ। ਦਸਮ ਪਾਤਸ਼ਾਹ ਜੀ ਸਿੰਘ ਨੇ ਨਾਲ ਨਾਲ ਖਾਲਸੇ ਨੂੰ ਆਪਣੇ ਤੇਜ ਦਾ ਮਾਲਕ ਪਰਵਾਨ ਕਰਦੇ ਹਨ। ਇਹ ਗੁਰੂ ਦਾ ਖਾਲਸੇ ਵਿਚ ਵਿਦਮਾਨ ਹੋਣਾ ਹੈ। ਖਾਲਸਾ ਕੀਮਤ-ਵਿਧਾਨ ਮਾਨਵ ਦੀ ਸਮਰਥਾ ਨੂੰ ਫਲੀਭੂਤ ਹੋਣ ਦਾ ਅਵਸਰ ਪਰਦਾਨ ਕਰਦਾ ਹੈ। ਇਸ ਵਿਚ ਨਤੀਜਿਆਂ ਦੇ ਸੰਸਿਆਂ ਦੀ ਥਾਂ ਪ੍ਰਕ੍ਰਿਆ (process) ਤੇ ਜ਼ੋਰ ਹੈ। ਗੁਰਮਤੀ-ਕੀਮਤਾਂ ਦੇ ਬੋਲਬਾਲੇ ਦੇ ਸ਼ੁਭ ਕੰਮ ਵਾਸਤੇ ਖਾਲਸੇ ਨੇ ਤਤਪਰਤਾ ਦੀ ਨਿਰੰਤਰਤਾ ਨੂੰ ਕਾਇਮ ਰਖਣਾ ਹੈ। ਇਸੇ ਵਿਚ ਦਸਮ ਪਾਤਸ਼ਾਹ ਹਜ਼ੂਰ ਦੀਆਂ ਸਿਖਿਆਵਾਂ ਦਾ ਤ੍ਰੈਕਾਲੀ ਸੰਦਰਭ ਕਾਇਮ ਹੈ। ਪ੍ਰੇਮ ਦੀ ਇਸ ਖੇਡ ਦਾ ਚਾਅ ਸਿਰਾਂ ਨਾਲ ਨਿਭਦਾ ਹੈ ਅਤੇ ਇਸ ਨੂੰ ਵਰਤਮਾਨ ਤੋਂ ਤੋੜਕੇ ਵੇਖਣ ਦੀ ਕੋਈ ਮਜਬੂਰੀ ਨਹੀਂ ਹੈ। ਦਸਮ ਪਾਤਸ਼ਾਹ ਜੀ ਦੀ ਸਿਖਿਆ ਦੇ ਪ੍ਰਸੰਗ ਲਈ ਅਕਾਲ ਉਸਤਤਿ ਨੂੰ ਧਿਆਨ ਵਿਚ ਰਖ ਕੇ ਪ੍ਰਸੰਗ ਸਥਾਪਤੀ ਨਾਲ ਸੰਬੰਧਤ ਨਤੀਜੇ ਕਢੇ ਜਾ ਸਕਦੇ ਹਨ।

"ਅਕਾਲ ਉਸਤਤਿ" ਦੇ ਕਰਤੀਤਵ ਬਾਰੇ ਕੋਈ ਕਿੰਤੂ ਨਹੀਂ ਹੈ ਕਿਉਂਕਿ ਬਾਣੀ ਦਾ ਆਰੰਭ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥਾਂ ਦੀ ਲਿਖਤ ਹੋਣ ਦੇ ਪਰਮਾਣ ਨਾਲ ਹੁੰਦਾ ਹੈ :

ਉਤਾਰ ਖਾਸੇ ਦਸਤਖਤ ਦਾ। ਪਾਤਸ਼ਾਹੀ ੧੦॥

ਪਰੰਪਰਾ ਨੇ ਇਹ ਵੀ ਪਰਵਾਨ ਕੀਤਾ ਹੋਇਆ ਹੈ ਕਿ ਅਗਲੀਆਂ ਚਾਰ ਤੁਕਾਂ "ਅਕਾਲ ਪੁਰਖ ਕੀ ਰੱਛਾ ਹਮਨੈ" ਦਸਮ ਪਾਤਸ਼ਾਹੀ ਜੀ ਨੇ ਆਪਣੇ ਪਵਿਤਰ ਹਸਤਕਮਲਾਂ ਨਾਲ ਲਿਖੀਆਂ ਹਨ। ਪਰੰਪਰਾ ਵਿਚ ਇਹ ਸੂਚਨਾ ਦੇਣ ਵਾਲੇ ਭਾਈ ਮਨੀ ਸਿੰਘ ਸ਼ਹੀਦ ਮੰਨੇ ਜਾਂਦੇ ਹਨ। ਸੋ ਸਿਧਾਂਤਕ ਦ੍ਰਿਸ਼ਟੀ ਤੋਂ ਇਸ ਬਾਣੀ ਦੀ ਪਰਮਾਣਿਕਤਾ ਦਾ ਵੱਡਾ ਮਹੱਤਵ ਹੈ।

ਇਸ ਬਾਣੀ ਦਾ ਅਧਿਐਨ ਪ੍ਰਸਤੁਤ ਕਰਣ ਤੋਂ ਪਹਿਲਾਂ ਇਹ ਦਸ ਦੇਣਾ ਪ੍ਰਸੰਗਯੁਕਤ ਹੋਵੇਗਾ ਕਿ ਸਿਧਾਂਤਕ ਦ੍ਰਿਸ਼ਟੀਕੋਣ ਤੋਂ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਇਕੋ ਜੋਤਿ ਅਤੇ ਇਕੋ ਜੁਗਤਿ ਦੇ ਅਲਮਬਰਦਾਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੰਦਰਲੀ ਗਵਾਹੀ ਦੇ ਆਧਾਰ ਤੇ ਇਹ ਸਾਬਤ ਹੋ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਸਤੁਤ ਵਿਚਾਰ ਆਦਰਸ਼ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਆਤਮਕ ਵਿਸ਼ੇਸ਼ਤਾ ਪਰਦਾਨ ਕੀਤੀ ਹੈ। ਸਿਧਾਂਤ ਇਹ ਹੈ :

ਲਹਣੈ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥

ਗੁਰੂ ਨਾਨਕ ਦੇਵ ਜੀ ਨੇ ਆਗਮਨ ਵੇਲੇ ਪ੍ਰਾਪਤ ਧਾਰਮਿਕ ਪਰੰਪਰਾਵਾਂ ਦੇ ਪਤਨਮੁਖੀ ਹੋਣ ਦੇ ਕਾਰਣਾਂ ਵਿਚ "ਸ਼ੁਭ ਅਮਲਾਂ" ਦੀ ਨੈਤਿਕਤਾ ਨਾਲੋਂ ਟੁਟੀ ਹੋਈ ਉਲਾਰ ਅਤੇ ਇਕਾਂਤਕ ਵਿਚਾਰਧਾਰਾ ਨੂੰ ਮੁਖ ਰੂਪ ਵਿਚ ਗਿਣਿਆ ਹੈ। ਅਮਲ ਨਾਲੋਂ ਟੁਟੇ ਹੋਏ, ਧਰਮ-ਵਿਗਿਆਨ ਨੂੰ ਗੁਰਮਤਿ ਚਿੰਤਨ ਦਾ ਭਾਗ ਪਰਵਾਨ ਨਹੀਂ ਕੀਤਾ ਗਿਆ। "ਅਕਾਲ ਉਸਤਤਿ" ਵਿਚ ਇਸ ਪੱਖ ਨੂੰ ਉਜਾਗਰ ਕੀਤਾ ਹੋਇਆ ਹੈ। "ਅਕਾਲ ਉਸਤਤਿ" ਬਾਣੀ ਵਿਚ ਪ੍ਰਾਪਤ 20 ਕਬਿਤਾਂ (71-90) ਵਿਚੋਂ ਧਰਮ ਵਿਗਿਆਨ ਦੇ ਦੋ ਪੱਖ ਸਾਹਮਣੇ ਆਉਂਦੇ ਹਨ। ਇਨ੍ਹਾਂ ਵਿਚੋਂ ਇਕ ਪੱਖ ਪੂਜਕ ਦਾ ਹੈ ਅਤੇ ਇਸ ਪੱਖ ਨੂੰ ਭਾਰਤੀ ਧਰਮ ਚਿੰਤਨ ਦੇ ਅਮਲ-ਖੇਤਰ ਵਿਚ ਪ੍ਰਧਾਨਤਾ ਪ੍ਰਾਪਤ ਰਹੀ ਹੈ। ਪੂਜਕ ਦਵੈਤਮੁਖੀ ਬਿਰਤੀ ਤੋਂ ਮੁਕਤ ਨਹੀਂ ਹੋ ਸਕਦਾ ਅਤੇ ਧਰਮ ਨੂੰ ਕਰਮ ਕਾਂਡ ਦੀ ਸੀਮਾਂ ਵਿਚ ਹੀ ਪਰਵਾਨ ਕਰਦਾ ਹੈ। ਅਜਿਹੀ ਬਿਰਤੀ ਨੂੰ ਸੂਰ, ਹਾਥੀ, ਖੋਤੇ, ਉਲੂ, ਬੰਦਰ, ਬਲਦ ਅਤੇ ਬਘਿਆੜ ਆਦਿ ਦੀਆਂ ਉਦਾਹਰਣਾਂ ਰਾਹੀਂ ਪ੍ਰਗਟ ਕਰਦਿਆਂ ਪਾਖੰਡ ਗਰਦਾਨਿਆ ਹੈ ਅਤੇ ਸਿਟਾ ਇਹ ਕਢਿਆ ਹੈ ਕਿ ਗਿਆਨ ਦੇ ਬਖਾਨ ਦਾ ਅੰਤਰ ਉਹੀ ਹੈ ਜਿਸ ਨੂੰ ਬਾਬਾ ਫਰੀਦ ਨੇ "ਮਨ ਹੋਰ ਮੁਖ ਹੋਰ" ਵਾਲੇ ਕੱਚੇ ਆਖਿਆ ਹੈ। ਮਨੁਖ ਨੇ ਇਸ ਪਾਖੰਡ-ਜਾਲ ਵਿਚੋਂ ਨਿਕਲਨਾ ਹੈ :

ਜੇਤੇ ਬੜੇ ਗਯਾਨੀ ਤਿਨੋ ਜਾਨੀ ਪੈ ਬਖਾਨੀ ਨਾਹਿ॥
ਐਸੇ ਨ ਪ੍ਰਪੰਚ ਮਨ ਭੂਲ ਆਨੀਅਤ ਹੈ।

ਇਸ ਚੇਤੰਨਾ ਦਾ ਪਰਸਾਰਨ "ਅਕਾਲ ਉਸਤਤਿ" ਦਾ ਕੇਂਦਰੀ ਨੁਕਤਾ ਹੈ। ਇਸ ਚੇਤਨਾਂ ਦਾ ਭੇਦ ਇਸ ਤੱਥ ਵਿਚ ਲੁਪਤ ਪਰਵਾਨ ਕੀਤਾ ਹੈ ਕਿ ਇਹ ਚੇਤਨਾ ਅਵੱਸ਼ ਪ੍ਰਗਟ ਹੋਣੀ ਹੈ। ਇਸੇ ਦੀ ਅਗਲੀ ਪਰਤ ਵਲ ਇਸ਼ਾਰਾ ਕਰਦਿਆਂ ਪਰਵਾਨ ਕ੍ਰੀਤਾ ਹੈ ਕਿ ਚੇਤਨਾ ਹੁੰਦਿਆਂ ਵੀ ਚੁਪ ਰਹਿਣਾ ਪੂਜਕ ਦਾ ਲੱਛਣ ਹੈ। ਇਹ ਆਪਣੀ ਕਿਸਮ ਦੀ "ਪਤਿਹੀਨ" ਬਿਰਤੀ ਹੈ। ਇਹ ਬਿਰਤੀ ਪਰੰਪਰਕ ਵਹਿਣ ਵਿਚ ਵਹਿ ਜਾਣ ਦੀ ਹੈ। ਅਗਿਆਨ ਦੀ ਇਸ ਅਵਸਥਾ ਨੂੰ ਕਾਲ ਦਾ ਫੰਧਾ ਅਤੇ ਭਟਕਣ ਦਾ ਕਾਰਨ ਮੰਨਿਆ ਹੋਇਆ ਹੈ ਕਿਉਂਕਿ ਚੇਤਨਾ ਹੀ ਗਿਆਨ ਦਾ ਸ੍ਰੋਤ ਹੈ :

ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ ਸਦਾ
ਜੁੱਗਨ ਕੀ ਚਉਕਰੀ ਫਿਰਾਏ ਹੀ ਫਿਰਤ ਹੈ।। 76 ।।

ਜੁੱਗਾਂ ਦੀ ਚੌਕੜੀ ਵਿਚ ਆਮ ਮਨੁੱਖਾਂ ਵਾਂਗ ਹੀ ਵਡੇ ਵਡੇ ਦੇਵੀ ਦੇਵਤੇ ਵੀ ਫਸੇ ਫਿਰਦੇ ਹਨ। ਫਰਕ ਮਾਤਰਾ ਦਾ ਹੀ ਹੋ ਸਕਦਾ ਹੈ। ਅਵਤਾਰ ਧਾਰਕੇ ਆਉਣ ਤੇ ਜਾਣ ਦੀ ਸਭਿਅਤਾ ਨੂੰ ਇਸ ਦੀ ਪ੍ਰੋੜਤਾ ਲਈ ਪ੍ਰਸਤੁਤ ਕੀਤਾ ਹੋਇਆ ਹੈ ਅਤੇ ਕੀਤਾ ਜਾ ਸਕਦਾ ਹੈ। ਆਮ ਮਨੁੱਖ ਦੀ "ਭਾਵਨਾ ਬਿਹੀਨ" ਬਿਰਤੀ ਹੀ ਉਸਨੂੰ ਪੂਜਕ ਬਣਾਉਂਦੀ ਹੈ। ਪੂਜਕ ਅਤੇ ਪੂਜਯ ਜੇ ਸਮਾਨਾਂਤਰ ਸਥਿਤੀ ਵਿਚ ਰਹਿਣ ਤਾਂ ਇਨ੍ਹਾਂ ਨਾਲ ਸੰਬੰਧਤ ਧਰਮ ਵਿਗਿਆਨ ਵਿਚ ਮਨੁੱਖ ਦੀ ਡਬਾਬੰਦੀ ਹੋ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਗੁਰੂ ਜੀ ਨੇ ਹਿੰਦੂ ਅਤੇ ਮੁਸਲਮਾਨ ਦੀ ਅਜਿਹੀ ਡੱਬਾਬੰਦੀ ਦਾ ਵਰਨਣ ਕੀਤਾ ਹੈ ਅਤੇ ਇਸਨੂੰ ਦੈਵੀ-ਵਿਧਾਨ ਦੀ ਕੇਂਦਰੀ ਸਤਿਅਤਾ "ਏਕੈ ਪਹਿਚਾਨਬੋ" ਦੇ ਵਿਪਰੀਤ ਦਸਿਆ ਹੈ :

ਕੋਊ ਭਾਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ।।
ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸ਼ਾਫ਼ੀ
ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।।

ਪਹਿਲੀਆਂ ਤਿੰਨਾਂ ਸੱਤਰਾਂ ਵਿਚ ਪੂਜਕ ਦੀ ਸਥਿਤੀ ਬਿਆਨ ਹੋਈ ਹੈ। ਇਨ੍ਹਾਂ ਤਿੰਨਾਂ ਸੱਤਰਾਂ ਦੀ ਧਾਰਨਾਂ ਨੂੰ ਚੌਥੀ ਸੱਤਰ ਵਿਚ ਤੋੜ ਦਿੱਤਾ ਹੈ। ਇਹੀ ਪੂਜਕ ਨੂੰ ਧਾਰਕ ਵਿਚ ਪਰਿਵਰਤਿਤ ਕੀਤੇ ਜਾਣ ਦੀ ਗੁਰਮਤਿ-ਜੁਗਤਿ ਦੀ ਕੇਂਦਰੀ ਸਤਿਅਤਾ ਹੈ। ਇਸਦਾ ਆਰੰਭ 1499 ਈ. ਵਿਚ "ਵੇਈ ਨਦੀ ਪਰਵੇਸ਼" ਉਪਰੰਤ ਕੀਤੇ ਗਏ ਐਲਾਨਨਾਮੇ "ਨ ਕੋ ਹਿੰਦੂ ਨ ਕੋ ਮੁਸਲਮਾਨ" ਨਾਲ ਹੋਇਆ ਸੀ ਅਤੇ ਇਸ ਦੀ ਸਥਾਪਨਾ ਅਕਾਲ ਉਸ਼ਤਤਿ ਵਿਚ ਕੀਤੀ ਜਾ ਰਹੀ ਹੈ। ਮਨੁਖ ਨੂੰ ਵੰਡਕੇ ਵੇਖਣ ਦੀ ਉਪਰੋਕਤ ਬਿਰਤੀ ਦੇ ਵਿਰੋਧ ਦੇ ਨਾਲ ਇਸਦਾ ਸਤਿ-ਪ੍ਰਸੰਗ ਸਥਾਪਨ ਕੀਤਾ ਜਾ ਰਿਹਾ ਹੈ :

ਕਰਤਾ ਕਰੀਮ ਸੋਈ ਰਾਜਕ ਰਹੀਮ ਓਈ
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ।।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਭੈ ਏਕੈ ਜੋਤ ਜਾਨਬੋ।। 85

ਪੂਜਕ ਰਹਿਣ ਦੇ ਕਾਰਣਾਂ ਜਾਂ ਧਾਰਕ ਹੋਣ ਦੀਆਂ ਰੁਕਾਵਟਾਂ ਦਾ ਵਰਨਣ ਦਸ ਸਵੱਸਾਂ (21-30) ਵਿਚ ਕੀਤਾ ਹੋਇਆ ਹੈ। ਵਿਸ਼ਲੇਸ਼ਣ ਉਪਰੰਤ ਨਿਰਣਾ ਇਹ ਦਿਤਾ ਹੈ ਕਿ ਸਾਰੇ ਹੀ ਮਤਾਂ ਨੂੰ ਵੇਖ ਲਿਆ ਹੈ ਅਤੇ ਇਨ੍ਹਾਂ ਵਿਚੋਂ ਕੋਈ ਵੀ ਪ੍ਰਭੂ ਮਿਲਣ ਦੀ ਜੁਗਤਿ ਜਾਂ ਪ੍ਰਭੂ ਪ੍ਰੇਮ ਦਾ ਮਾਰਗ ਨਹੀਂ ਦਸਦਾ ਕਿਉਂਕਿ ਇਸ ਨਾਲ ਸਭ ਦੀ ਡੱਬਾਬੰਦੀ ਹੋ ਜਾਂਦੀ ਹੈ ਅਤੇ ਜਗਿਆਸੂ ਨੂੰ ਪੂਜਕ ਦੀ ਸੀਮਾਂ ਵਿਚ ਬੰਨ੍ਹ ਦੇਂਦੀ ਹੈ। ਅਜਿਹੇ ਧਰਮਾਂ ਦਾ ਪ੍ਰਸੰਗਕ ਮੁੱਲ ਕੁਝ ਨਹੀਂ ਦੇ ਬਰਾਬਰ ਪਰਵਾਨ ਕੀਤਾ ਹੈ :

ਸਾਰੇ ਦੀ ਦੇਸ ਕੋ ਦੇਖਿ ਰਹਿਓ ਮਤ
ਕੋਊ ਨ ਦੇਖੀਅਤ ਪ੍ਰਾਨ ਪਤੀ ਕੇ।।
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ
ਏਕ ਰਤੀ ਬਿਨੁ ਏਕ ਰਤੀ ਕੇ।।

ਇਨ੍ਹਾਂ ਸਵੱਯਾਂ ਵਿਚੋਂ ਧਰਮ ਵਿਗਿਆਨ ਦੇ ਯੋਗਤਾ-ਮੂਲਕ ਅਤੇ ਸਹੂਲਤ ਮੂਲਕ ਦੋ ਦ੍ਰਿਸ਼ਟੀਕੋਣ

ਸਾਹਮਣੇ ਆ ਜਾਂਦੇ ਹਨ। ਸਹੂਲਤ ਮੂਲਕ ਬਿਰਤੀ, ਸੀਮਿਤ ਪਹੁੰਚ ਹੈ ਅਤੇ ਇਸ ਨੂੰ ਅਗਿਆਨ ਕਲਪਿਤ ਬੰਧਨਾਂ ਅਤੇ ਭਰਮਮੂਲਕ ਕਰਮਾਂ ਦਾ ਹੇਤੂ ਪਰਵਾਨ ਕੀਤਾ ਜਾ ਸਕਦਾ ਹੈ। ਇਹ ਬਿਰਤੀ ਵਿਅਕਤੀਗਤ ਉਥਾਨ ਦੀ ਹੈ ਅਤੇ ਇਸ ਵਿਚੋਂ ਸਮੂਹਕ ਕਲਿਆਣ ਦੀ ਸਤਿਅਤਾ ਅਲੋਪ ਰਹਿੰਦੀ ਹੈ। ਇਸ ਦਾ ਸੰਬੰਧ ਧਾਰਮਿਕ ਹਉਮੈ ਨਾਲ ਰਹਿੰਦਾ ਹੈ। ਇਸ ਦਾ ਪ੍ਰਾਪਤ ਭਾਰਤੀ ਧਾਰਮਿਕ ਪ੍ਰਸੰਗ ਇਸ ਤਰ੍ਹਾਂ ਬਿਆਨ ਕੀਤਾ ਹੋਇਆ ਹੈ। ਇਹੀ ਇਨ੍ਹਾਂ ਦਸਾਂ ਸਵੱਯਾਂ ਦਾ ਤੱਤ ਹੈ :

ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੈ ਲਟਕਾਇਓ ।।
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਹਿ ਕਾਹੂ ਪਛਾਹ ਕੋ ਸੀਸ ਨਿਵਾਇਓ।।
ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ।।
ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਨਾ ਪਾਇਓ।।

ਸਹੂਲਤਮੁੱਖੀ ਪਹੁੰਚ ਧਾਰਮਿਕ ਕੱਟੜਤਾ ਹੈ। ਇਹ ਧਰਮ ਦਾ ਵਿਅਕਤੀਗਤ ਅਤੇ ਸਥਾਨਕ ਪ੍ਰਸੰਗ ਹੈ। ਇਸ ਪਹੁੰਚ ਦਾ ਖੰਡਨ ਕੀਤਾ ਗਿਆ ਹੈ ਅਤੇ ਯੋਗਤਾ-ਮੂਲਕ ਗੁਰਮਤੀ-ਜੁਗਤਿ ਨੂੰ ਵਕਤੀ ਪ੍ਰਾਪਤੀਆਂ, ਇੰਦ੍ਰਿਆਵੀ ਰਸਾਂ ਅਤੇ ਫੋਕਟ ਕਰਮਾਂ ਤੋਂ ਨਿਰਲੇਪ ਪਰਵਾਨ ਕੀਤਾ ਹੋਇਆ ਹੈ। ਸਹੂਲਤ ਮੁੱਖੀ ਪਹੁੰਚ ਭੋਗ ਬਿਰਤੀ ਨੂੰ ਜਨਮ ਦਿੰਦੀ ਹੈ ਅਤੇ ਇਸ ਬਿਰਤੀ ਦੇ ਪ੍ਰਤੀਨਿਧਾਂ ਨੂੰ ਪਿਛੇ ਪੂਜਕ ਆਖਿਆ ਹੈ। ਯੋਗਤਾ ਮੂਲਕ ਪਹੁੰਚ ਆਧਾਰ-ਬਿਰਤੀ ਹੈ ਅਤੇ ਇਸ ਬਿਰਤੀ ਨੂੰ ਧਾਰਮਿਕ ਦੀ ਸੰਗਿਆ ਦਿਤੀ ਜਾ ਰਹੀ ਹੈ। ਗੁਰਮਤਿ-ਜੁਗਤਿ ਦੇ ਖੇੜੇ ਦੀ ਪ੍ਰਤੀਨਿਧਤਾ ਇਸੇ ਬਿਰਤੀ ਰਾਹੀਂ ਹੁੰਦੀ ਹੈ। ਇਹ ਸਮਸਵਰ ਹੋਣ ਦੀ ਅਕਾਂਖਿਆ ਦਾ ਫਲੀਭੂਤ ਹੋਣਾ ਹੈ। ਇਹ ਪ੍ਰੇਮਾ ਭਗਤੀ ਹੈ ਅਤੇ ਇਸ ਨੂੰ ਗੁਰਮਤਿ ਜੁਗਤਿ ਦਾ ਕੇਂਦਰੀ ਨੁਕਤਾ ਪਰਵਾਨ ਕੀਤਾ ਹੋਇਆ ਹੈ। ਇਹ ਸਮਰੱਥ ਮਾਧਿਅਮ ਹੈ ਅਤੇ ਇਸਦੀ ਪ੍ਰਾਪਤੀ ਲਈ ਯਤਨਸ਼ੀਲ ਹੋਣ ਦਾ ਆਦੇਸ਼ ਦਿੱਤਾ ਗਿਆ ਹੈ ਅਤੇ ਨਾਲ ਹੀ ਇਸ ਵਾਸਤੇ ਲੋੜੀਂਦਾ ਪ੍ਰੇਮ-ਮਾਰਗ ਸੁਝਾਇਆ ਹੋਇਆ ਹੈ :

ਸਾਚੁ ਕਹੋ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ।।

ਧਰਮ ਚੇਤਨਾਂ ਦੇ ਪ੍ਰਸੰਗ ਵਿਚ ਪ੍ਰਾਪਤ ਉਪਰੋਕਤ ਪਹੁੰਚ-ਵਿਧੀ ਦਾ ਕਰਮ ਅਸਲ ਵਿਚ ਪਰਮਾਤਮਾ ਪ੍ਰਤੀ ਪਹੁੰਚ-ਵਿਧੀ ਦਾ ਕਰਮ ਹੀ ਹੈ। ਧਰਮ-ਵਿਗਿਆਨ ਦਾ ਕੇਂਦਰੀ ਧੁਰਾ ਪਰਮਾਤਮਾ ਦਾ ਸੰਕਲਪ ਹੈ। ਇਕ ਪਛਮੀ ਵਿਦਵਾਨ ਦੇ ਸ਼ਬਦਾਂ ਵਿਚ ਬਹੁ-ਸੰਮਤੀ ਵਾਸਤੇ ਪਰਮਾਤਮਾ ਦੀ ਹੋਂਦ ਦੀ ਕੋਈ ਸਮੱਸਿਆ ਹੀ ਨਹੀਂ ਹੈ। ਪੜ੍ਹਿਆ ਲਿਖਿਆਂ ਵਿਚ ਇਸ ਵਲ ਹੋਰ ਵੀ ਧਿਆਨ ਘਟ ਹੈ। ਇਸ ਦ੍ਰਿਸ਼ਟੀ ਤੋਂ ਅਕਾਲ ਉਸਤਤਿ ਨੂੰ ਪ੍ਰਸਤੁਤ ਕਰਨਾ ਸੌਖਾ ਕੰਮ ਨਹੀਂ ਹੈ ਕਿਉਂਕਿ ਵਧੇਰੇ ਇਸ ਪਾਸੇ ਵਲ ਰੁਚਿਤ ਹੀ ਨਹੀਂ ਹਨ। ਕੁਝ ਵਿਥ ਤੋਂ ਵੇਖਣ ਦਾ ਯਤਨ ਕਰ ਰਹੇ ਹਨ ਅਤੇ ਇਸਦੇ ਸਿਟ ਵਜੋਂ ਸਮਾਨਾਂਤਰ ਸਥਿਤੀ ਵਿਚ ਰਹਿਣ ਕਰਕੇ ਸਮਸਵਰਤਾ ਦੇ ਅਨੁਭਵ ਤੋਂ ਵਿਰਵੇ ਰਹਿ ਜਾਂਦੇ ਹਨ। ਨੇੜਿਓ ਜਾਂ ਨਾਲ ਹੋਕੇ ਵੇਖਣ ਦੀ ਪਹੁੰਚ-ਵਿਧੀ ਨੂੰ ਉਪਰ 'ਧਾਰਕ' ਗੁਰਮਤਿ ਰਾਹੀਂ ਪ੍ਰਸਤੁਤ ਕੀਤਾ ਹੋਇਆ ਹੈ। ਇਸ ਦ੍ਰਿਸ਼ਟੀ ਤੋਂ ਅਕਾਲ ਉਸਤਤਿ ਨੂੰ ਪਰਮਾਤਮਾ ਬਾਰੇ ਨਿਬੰਧ ਕਿਹਾ ਜਾ ਸਕਦਾ ਹੈ। ਨਿਬੰਧ ਇਸ ਲਈ ਆਖਿਆ ਹੈ ਕਿ ਇਸ ਬਾਣੀ ਦੀ ਪ੍ਰਧਾਨ ਸੁਰ ਸੰਬਾਦ ਛੇੜਨ ਦੀ ਹੈ। ਇਹ ਵਿਸ਼ਵਾਸ ਪ੍ਰਸਤੁਤ ਕੀਤਾ ਗਿਆ ਹੈ ਕਿ ਹਜ਼ਰਤ ਮੁਹੰਮਦ, ਵਿਆਸ ਰਿਸ਼ੀ, ਕੁਬੇਰ ਅਤੇ ਗੰਧਰਬ ਆਦਿ ਪ੍ਰਭੂ ਬਾਰੇ ਵਿਚਾਰਾਂ ਤਾਂ ਕਰਦੇ ਹਨ ਪਰੰਤੂ ਉਸ ਪੂਰਨ ਪੁਰਖ ਦਾ ਅੰਤ ਨਹੀਂ ਪਾ ਸਕੇ। ਜੇ ਅਪ ਨਹੀਂ ਪਾ ਸਕੇ ਤਾਂ ਹੋਰਨਾਂ ਨੂੰ ਕਿਵੇਂ ਪੁਆ ਸਕਣਗੇ। ਅਸਲ ਵਿਚ ਇਹ ਸ਼ੰਕਾ ਇਨ੍ਹਾਂ ਮਹਾਂ ਪੁਰਖਾਂ ਵਲੋਂ ਪ੍ਰਸਤੁਤ ਕੀਤੀ ਗਈ ਜੁਗਤਿ ਬਾਰੇ ਕੀਤਾ ਗਿਆ ਹੈ। ਇਹ ਜੁਗਤਿ ਸਮਾਨਾਂਤਰ ਸਥਿਤੀ ਤੋਂ ਜਗਿਆਸੂ ਨੂੰ ਅਗੇ ਲੈਕੇ ਨਹੀਂ ਜਾਂਦੀ ਅਤੇ ਸਿਟੇ ਵਜੋਂ ਮਾਨਵ, ਧਾਰਕ ਦੀ ਸ਼ਖਸ਼ੀਅਤ ਨਾਲ ਸੰਤੁਸ਼ਟ ਹੋਣ ਲਈ ਮਜਬੂਰ ਹੋ ਜਾਂਦਾ ਹੈ। ਇਹ ਵੀ ਕਿਹਾ ਗਿਆ ਹੈ ਕਿ ਇਹ ਮਹਾਪੁਰਖ ਕੇਵਲ ਇੰਨਾ ਹੀ ਪਤਾ ਲਾ ਸਕੇ ਹਨ ਕਿ ਪ੍ਰਭੂ ਕਿਸੇ ਵੀ ਆਸਰੇ ਤੋਂ ਬਿਨਾਂ ਹੈ

ਕੇਤੇ ਮਹਾਂਦੀਨ ਕੇਤੇ ਬਿਆਨ ਸੋ ਪ੍ਰਬੀਨ
ਕੇਤੇ ਕੁਮੇਰ ਕੁਲੀਨ ਕੇਤੇ ਜੱਛ ਕਹੀਅਤ ਹੈ।
ਕਰਤ ਹੈ ਬਿਚਾਰ ਪੈ ਨ ਪੂਰਨ ਕੋ ਪਾਵੇ ਪਾਰ

ਤਾਹੀ ਤੇ ਅਪਾਰ ਨਿਰਾਧਾਰ ਲਹੀਅਤੁ ਹੈ।। 257

ਜਿਸ ਪ੍ਰਭੂ ਦਾ ਪਾਰਾਵਾਰ ਪਾਉਣਾ ਕਠਨ ਹੈ ਉਸ ਬਾਰੇ ਵਿਚਾਰ ਕਰਣ ਦਾ ਮਾਰਗ ਖੁਲਾ ਪਰਵਾਨ ਕੀਤਾ ਹੈ। ਇਸ ਅਸੀਮਤਾ ਨੂੰ ਅਨੁਭਵ ਦੀ ਪੱਧਰ ਤੇ ਹੰਢਾਉਣ ਦੇ ਨਾਲ ਨਾਲ ਵੀਚਾਰ ਦੀ ਪੱਧਰ ਤੇ ਪਰਵਾਨ ਕਰਕੇ ਚੇਤਨਾਂ ਵਿਚ ਲਿਆਉਣ ਦੀਆਂ ਸੰਭਾਵਨਾਵਾਂ ਵਲ ਵੀ ਇਸ਼ਾਰਾ ਕਰ ਦਿਤਾ ਹੈ। ਇਸ ਵਿਚ ਬਿਬੇਕ ਦੀ ਸੰਗਿਆ ਵਰਤੀ ਹੈ। ਇਸ ਬਿਬੇਕ ਮਾਰਗ ਤੇ ਤੁਰਿਆਂ ਇਹ ਪ੍ਰਤੀਤ ਹੁੰਦਾ ਹੈ ਕਿ ਪਰਮਾਤਮਾ ਵੀਚਾਰ ਦਾ ਘਰ ਹੈ :

ਪਾਈਐ ਨ ਪਾਰ ਪਾਰਾਵਾਰ ਹੂੰ ਕੋ ਪਾਰ ਜਾਂ ਕੋ
ਕੀਜਤ ਬਿਚਾਰ ਸੁ ਬਿਚਾਰ ਕੋ ਨਿਵਾਸ ਹੈ।। 262

ਸਪੱਸ਼ਟ ਹੈ ਕਿ ਪਰਮਾਤਮਾ ਦਾ ਕੋਈ ਸਰੀਕ ਨਹੀਂ ਹੈ। ਕੋਈ ਜਾਤ ਨਹੀਂ ਹੈ ਅਤੇ ਨ ਹੀ ਇਸਦਾ ਕੋਈ ਪਿਤਾ ਜਾਂ ਮਾਂ ਹੈ। ਇਸਦਾ ਬਿਆਨ ਗੁਰੂ ਜੀ ਨੇ ਅਨੁਭਵ ਦੀ ਪੱਧਰ ਤੇ ਸੰਭਵ ਪਰਵਾਨ ਕੀਤਾ ਹੈ। ਬਿਬੇਕ ਦੀ ਪੱਧਰ ਤੇ ਸਮਝ ਆਉਣ ਵਾਲੀ ਪਰਮਾਤਮ ਹੋਂਦ ਨੂੰ ਪੂਰਨ ਸੁੰਦਰਤਾ ਦੀ ਬਿਜਲੀ ਆਖਿਆ ਹੈ। ਇਸਦੇ ਨਾਲ ਹੀ ਇਹ ਵੀ ਪਰਵਾਨ ਕੀਤਾ ਹੈ ਕਿ ਪ੍ਰਭੂ ਪ੍ਰਕਾਸ਼ ਦਾ ਘਰ ਹੈ। ਰਾਜਨੀਤੀ ਦੀ ਮਸ਼ੀਨ ਅਤੇ ਮੋਹਨੀ ਸ਼ਕਤੀ ਦਾ ਮੰਤ੍ਰ ਹੈ। ਇਸ ਨੂੰ ਪ੍ਰੇਰਨਾ ਸ਼ਕਤੀ ਵਜੋਂ ਵੀ ਪਰਵਾਨ ਕੀਤਾ ਜਾ ਸਕਦਾ ਹੈ :

ਜੰਤ੍ਰ ਹੂੰ ਨ ਜਾਤ ਜਾ ਕੀ ਬਾਪ ਹੂੰ ਨ ਮਾਇ ਤਾ ਕੀ
ਪੂਰਨ ਪ੍ਰਭਾ ਕੀ ਸੁ ਛਟਾ ਕੈ ਅਨੁਮਾਨੀਐ ।।
ਤੇਜ ਹੂੰ ਕੋ ਤੰਤ੍ਰ ਹੈ ਕਿ ਰਾਜਸੀ ਕੋ ਜੰਤ੍ਰ ਹੈ
ਕਿ ਮੋਹਨ ਕੋ ਮੰਤ੍ਰ ਹੈ ਨਿਜੰਤ੍ਰ ਕੈ ਕੈ ਜਾਨੀਐ ।। 258।।

ਪਰਮਾਤਮਾ ਨੂੰ ਕਿਸੇ ਨਿਸ਼ਚਤ ਮਾਧਿਅਮ ਤਕ ਸੀਮਿਤ ਕਰਨ ਤੋਂ ਗੁਰੇਜ਼ ਕਰਨ ਲਈ ਪ੍ਰੇਰਨਾ ਕੀਤੀ ਹੋਈ ਹੈ। ਇਥੋਂ ਤਕ ਕਿ ਦੇਵਤੇ ਵੀ ਪਰਮਾਤਮਾ ਜਾਂ ਇਸਦਾ ਬਦਲ ਨਹੀਂ ਹੋ ਸਕਦੇ ਕਿਉਂਕਿ ਦੇਵਤੇ ਵੀ ਬਾਕੀ ਮਨੁੱਖਾਂ ਵਾਂਗ ਪ੍ਰਭੂ-ਲੀਲ੍ਹਾ ਦਾ ਹੀ ਹਿੱਸਾ ਹਨ। ਇਸਨੂੰ ਗੁਰਮਤਿ ਚਿੰਤਨ ਵਿਚ ਪ੍ਰਭੂ ਮੌਜ ਦਾ ਉਦਕਰਖਣ ਤੇ ਆਕਰਖਣ ਸਿਧਾਂਤ ਵਜੋਂ ਪਰਵਾਨ ਕੀਤਾ ਹੋਇਆ ਹੈ। ਇਹ ਖੇਡ ਹੈ ਅਤੇ ਇਸਨੂੰ ਪਰਮਾਤਮਾ ਜਦੋਂ ਜੀਅ ਚਾਹੇ ਰਚ ਲੈਂਦਾ ਹੈ ਅਤੇ ਆਪਣੀ ਇੱਛਾ ਮੁਤਾਬਿਕ ਹੀ ਇਸ ਨੂੰ ਸਮੇਟ ਵੀ ਲੈਂਦਾ ਹੈ।

ਕੋਟਿ ਇੰਦ੍ਰ ਉਪਇੰਦ੍ਰ ਬਨਾਏ ।। ਬ੍ਰਹਮਾ ਰੁਦ੍ਰ ਉਪਾਇ ਖਪਾਇ।।
ਲੋਕ ਚਤੁਰਦਸ ਖੇਲ ਰਚਾਇਓ।। ਬਹੁਰਿ ਆਪ ਹੀ ਬੀਚ ਮਿਲਾਇਓ ।। 6

ਉਪਰੋਕਤ ਪ੍ਰੋੜ੍ਹਤਾ ਵਿਚ ਹੀ ਦੇਵਤਿਆਂ ਦਾ ਕਿਰਤਮ ਪ੍ਰਸੰਗ ਪ੍ਰਸਤੁਤ ਕਰਦਿਆਂ ਇੰਦਰ, ਕੁਬੇਰ, ਚੰਦ੍ਰਮਾ, ਸੂਰਜ, ਸ਼ਿਵ ਜੀ ਅਤੇ ਵਰੁਣ ਦੇਵ ਸਭ ਦੇਵਤਿਆਂ ਨੂੰ ਪਰਮਾਤਮਾ ਦੀ ਪੈਦਾ ਕੀਤੀ ਹੋਈ ਜਗਦੀਸ਼ੇ- ਅੰਸ਼ ਦਸਿਆ ਹੈ। ਅੰਸ਼ ਸਮੁੱਚ ਨਹੀਂ ਹੋ ਸਕਦੀ। ਅੰਸ਼ ਤਾਂ ਸਮੁੱਚ ਦੀ ਸੇਵਕ ਪਰਵਾਨ ਕੀਤੀ ਹੈ :

ਗਜਾਧਾਪੀ ਨਰਾਧਾਪੀ ਕਰੰਤ ਸੇਵ ਹੈ ਸਦਾ।
ਸਿਤਸਪਤੀ ਤਪਸਪਤੀ ਬਨਸਪਤੀ ਜਪਸ ਸਦਾ।
ਅਗਸਤ ਆਦਿ ਜੇ ਬੜੇ ਬਨਸਪਤੀ ਬਿਸੇਖੀਐ।।
ਬਿਅੰਤ ਬਿੰਅਤ ਬਿਅੰਤ ਕੋ ਕਰੰਤ ਪਾਠ ਪੇਖੀਐ ।। 79

ਸਪਸ਼ਟ ਹੈ ਕਿ ਕਰਤੇ ਦਾ ਬਦਲ ਕਿਰਤਮ ਨਹੀਂ ਹੋ ਸਕਦਾ। ਗੁਰੂ ਜੀ ਨੇ ਕੇਵਲ ਅਕਾਲ ਪੁਰਖ ਨੂੰ ਹੀ ਸੰਪੂਰਨ (infallible) ਮੰਨਿਆ ਹੈ। ਉਸ ਤੋਂ ਬਿਨਾਂ ਸਭ ਕੁਝ ਬਿਸਣਹਾਰ ਹੈ। ਇਸੇ ਵਿਚ ਪ੍ਰਭੂ ਦਾ ਭੇਦ ਪਤ ਹੈ। ਇਸ ਭੇਦ ਨੂੰ ਗੁਰੂ ਜੀ ਨੇ ਆਤਮਾ ਤੇ ਬੁਧੀ ਦੇ ਸੰਬਾਦ ਰਾਹੀਂ ਪ੍ਰਸਤੁਤ ਕੀਤਾ ਹੋਇਆ ਹੈ। ਬੁਧੀ ਦੀ ਸੀਮਾਂ ਆਤਮਾ ਨੂੰ ਹੀ ਪਰਮਾਤਮਾ ਮੰਨ ਲੈਣ ਤਕ ਦਰਸਾਈ ਹੈ :

ਏਕ ਸਮੇਂ ਸ੍ਰੀ ਆਤਮਾ ਉਚਰਿਓ ਮਤਿ ਸਿਉ ਬੈਨ ।।
ਸਭ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧਿ ਤੈਨ।। 201

ਇਸ ਸੰਬਾਦ ਰਾਹੀਂ ਮਨੁਖ ਨੂੰ ਜਗਦੀਸ਼ੇ-ਅੰਸ਼ ਪਰਵਾਨ ਕਰਕੇ ਅੰਸ਼ ਦੇ ਅਭੇਦ ਹੋ ਸਕਣ ਦੀਆਂ ਸੰਭਾਵਨਾਵਾਂ ਨੂੰ ਉਜਾਗਰ ਕੀਤਾ ਗਿਆ ਹੈ। ਇਸ ਤੋਂ ਅਗਲੇ ਨੌ ਦੋਹਿਰਆਂ (202-210) ਵਿੱਚ ਧਰਮ ਵਿਗਿਆਨ ਨਾਲ

ਸੰਬੰਧਤ ਸਾਰੇ ਹੀ ਸੰਭਵ ਪ੍ਰਸ਼ਨ ਪੈਦਾ ਕਰ ਦਿਤੇ ਹਨ। ਇਨ੍ਹਾਂ ਪ੍ਰਸ਼ਨਾਂ ਦੇ ਉਤਰ ਮਨੁਖ ਨੇ ਲਭਣੇ ਹਨ। ਉਤਰ ਲਭਣ ਦੀ ਤੜਪ ਹੀ ਧਾਰਮਿਕ ਜਗਿਆਸਾ ਹੈ। ਸਾਮੀ ਧਰਮਾਂ ਵਿੱਚ ਇਹ ਜਗਿਆਸਾ ਵਿਚੋਲੇ ਰਾਹੀਂ ਸਰਚਦੀ ਹੈ। ਭਾਰਤੀ ਧਰਮ ਚਿੰਤਨ ਵਿੱਚ ਪ੍ਰਾਪਤ ਵਕਤੀ ਅਵਤਾਰਵਾਦੀ ਦਖਲਅੰਦਾਜ਼ੀ ਆਪਣੇ ਸੁਭਾਅ ਅਤੇ ਪ੍ਰਭਾਵ ਵਿੱਚ ਉਪਰੋਕਤ ਨਾਲੋਂ ਬਹੁਤੀ ਵਖਰੀ ਨਹੀਂ ਹੈ ਅਤੇ ਪ੍ਰਭਾਵ ਵਿੱਚ ਵਿਚੋਲੇ ਦੀ ਭੂਮਿਕਾ ਨਿਭਾਉਂਦੀ ਹੀ ਨਜ਼ਰ ਆਉਂਦੀ ਹੈ। ਗੁਰਮਤਿ ਚਿੰਤਨ ਵਿਚ ਵਿਚੋਲੇ ਨੂੰ ਪਰਵਾਨ ਨਹੀਂ ਕੀਤਾ ਗਿਆ ਅਤੇ ਸ਼ਬਦ ਜੁਗਤਿ ਦੀ ਵਿਲਖਣ ਪਹੁੰਚ ਵਿਧੀ ਸਾਹਮਣੇ ਲਿਆਂਦੀ ਹੈ। ਸੋ ਇਸ ਜਗਿਆਸਾ ਨੇ ਵਿਚੋਲੇ ਦਾ ਆਸਰਾ ਨਹੀਂ ਤਕਣਾ ਸਗੋਂ ਸ਼ਬਦ ਜਾਂ ਬਾਣੀ ਦੀ ਸ਼ਰਨ ਜਾਣਾ ਹੈ। ਪ੍ਰਸ਼ਨਾਂ ਦੇ ਮੋਤੀ ਰੂਪ ਉਤਰ, ਇਸ ਬਿਰਤੀ ਨਾਲ ਚੁਣੇ ਜਾਣੇ ਹਨ। ਗੁਰੂ ਜੀ ਅਕਾਲ ਉਸਤਤਿ ਵਿਚ ਹੀ ਆਪਣੇ ਸਿਖ ਦਾ ਮਾਰਗ-ਦਰਸ਼ਨ ਕਰਦੇ ਹੋਏ ਪ੍ਰਭੂ ਦਾ ਵਿਚਾਰ ਦਸਦੇ ਹਨ ਕਿ ਕਰਤਾ ਪੁਰਖ ਨੇ ਆਪਣੇ ਆਪ ਤੋਂ ਇਹ ਸਭ ਪਸਾਰਾ ਪਸਾਰਿਆ ਹੈ। ਪਰਮਾਤਮਾ ਤੱਤਾਂ ਦੀ ਰਚਨਾ ਤੋਂ ਨਹੀਂ ਬਣਿਆ। ਉਹ ਅਨੁਭਵ ਸਰੂਪ ਅਤੇ ਅੰਤ ਰਹਿਤ ਹੈ। ਗੁਰੂ ਜੀ ਹਲੀਮੀ ਸੁਰ ਵਿੱਚ ਬਿਆਨ ਕਰਦੇ ਹਨ ਕਿ ਫਿਰ ਵੀ ਜਿੰਨੀ ਕੁ ਬੁਧੀ ਦੀ ਸੀਮਾ ਹੋ ਸਕਦੀ ਹੈ ਉਸ ਅਨੁਸਾਰ ਇਸਦਾ ਸਿਧਾਂਤ ਵਰਣਨ ਕਰਦਾ ਹਾਂ:

ਤੁਮ ਕਹੋ ਦੇਵ ਸਰਬੰ ਵਿਚਾਰ ॥ ਜਿਮ ਕੀਓ ਆਪ ਕਰਤੇ ਪਸਾਰ ॥
ਜੱਦਪਿ ਅਭੂਤ ਅਨਭੈ ਅਨੰਤ॥ ਤਉ ਕਹੋ ਜਥਾ ਮਤ ਤ੍ਰੈਣ ਤੰਤ॥ 1231

ਸਿੱਟਾ ਇਹ ਕਢਿਆ ਜਾ ਸਕਦਾ ਹੈ ਕਿ ਅਕਾਲ ਪੁਰਖ ਸਿਫਤਾਂ ਦਾ ਮੁਜੱਸਮਾ ਹੈ ਅਤੇ ਸਿਫਤਾਂ ਦਾ ਸ੍ਰੋਤ ਵੀ ਹੈ। ਇਨ੍ਹਾਂ ਸਿਫਤਾਂ ਦਾ ਬਖਾਨ ਹੀ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਨੂੰ ਜਪਦਿਆਂ ਇਹ ਮਾਨਵ ਦੇ ਸੁਭਾ ਦਾ ਭਾਗ ਬਣ ਜਾਣ। ਇਹੀ ਨਾਮ ਸਿਮਰਨ ਹੈ। ਸਿਮਰਨ ਹੀ ਇਕੋ ਇਕ ਸਮਰਥ ਮਾਧਿਅਮ ਹੈ ਜੋ ਮਾਨਵ ਨੂੰ ਪ੍ਰਭੂ ਨਾਲ ਸਮਸਵਰ ਕਰ ਸਕਦਾ ਹੈ। ਇਸੇ ਨੂੰ "ਇਕ ਚਿੱਤ ਕ੍ਰਿਪਾਨਿਧਿ ਕੋ ਭਜਿ ਹੈ।" ਦੇ ਪ੍ਰਸੰਗ ਵਿਚ ਬਿਆਨ ਕੀਤਾ ਹੋਇਆ ਹੈ। ਨਾਮ ਦੇ ਨਾਲੋਂ ਟੁਟੇ ਹੋਏ ਧਾਰਮਿਕ ਕਰਮ ਫਜ਼ੂਲ ਹਨ। ਇਹ ਸਿਖਿਆ ਵੇਦਾਂ ਅਤੇ ਸਿਮਰਤੀਆਂ ਵਿੱਚ ਵੀ ਦਿਤੀ ਹੋਈ ਹੈ। ਮਨੁੱਖ ਨੇ ਇਸ ਸਿਖਿਆ ਦੇ ਅਮਲ ਨੂੰ ਗ੍ਰਹਿਣ ਕਰਣ ਦੀ ਥਾਂ, ਸਿਖਿਆ ਦਾਤਾ ਦੀ ਮੂਰਤੀ ਦਾ ਪੂੱਜਣ ਸ਼ੁਰੂ ਕਰ ਦਿਤਾ ਸੀ ਅਤੇ ਸਿੱਟੇ ਵਜੋਂ ਪੂਜਕ ਅਵਸਥਾ ਤਕ ਸੀਮਿਤ ਰਹਿ ਗਿਆ ਸੀ। ਗੁਰਮਤਿ ਚਿੰਤਨ ਵਿੱਚ ਮਾਨਵ ਨੂੰ ਨਾਮ ਦੀ ਸਕ੍ਰਿਅਤਾ ਨਾਲ ਜੋੜਿਆ ਗਿਆ ਹੈ ਅਤੇ ਦਸਿਆ ਹੈ ਕਿ ਨਾਮ ਰਸ ਦਾ ਸੁਆਦ ਸਭ ਪ੍ਰਕਾਰ ਦੇ ਬੰਧਨਾਂ ਤੋਂ ਮੁਕਤ ਕਰ ਦੇਂਦਾ ਹੈ :

ਇਕ ਨਾਮ ਬਿਨਾਂ ਨਹੀਂ ਕੋਟ ਬ੍ਰਤੀ ॥
ਇਮ ਬੇਦ ਉਚਾਰਤ ਸਾਰਸੁਤੀ॥
ਜੋਊ ਵਾ ਰਸ ਕੇ ਰਸ ਕੇ ਰਸ ਹੈ॥
ਤੇਊ ਭੂਲ ਨ ਕਾਲ ਫਧਾ ਫਸਿ ਹੈ॥ 60

ਅਕਾਲ ਦੀ ਉਸਤਤੀ ਵਿੱਚ ਉਚਾਰਨ ਕੀਤੀ ਇਸ ਬਾਣੀ ਵਿੱਚ ਪੂਰਬੀ ਤੇ ਪਛਮੀ ਧਰਮਾਂ ਨਾਲ ਸੰਬੰਧਤ ਤੱਤਾਂ ਦਾ ਤੁਲਨਾਤਮਕ ਵਿਸ਼ਲੇਸ਼ਣ ਵੀ ਪ੍ਰਸਤੁਤ ਹੋਇਆ ਹੈ। ਵੱਖ ਵੱਖ ਇਲਾਕਿਆਂ ਵਿਚ ਪ੍ਰਾਪਤ ਪਰਮਾਤਮ-ਪਹੁੰਚ ਦਾ ਵਰਣਨ ਵੀ ਆਇਆ ਹੈ। ਇਸ ਤਰ੍ਹਾਂ ਪਰਮਾਤਮਾ ਦੇ ਸੰਕਲਪ ਨੂੰ ਧਰਮ-ਵਿਗਿਆਨਕ ਸਭਿਆਚਾਰ ਦੇ ਸਮੂਹਕ ਪ੍ਰਸੰਗ ਵਿਚ ਪ੍ਰਸਤੁਤ ਕੀਤਾ ਗਿਆ ਹੈ। ਇਸ ਵਿਚੋਂ ਪ੍ਰਗਟ ਹੁੰਦੀ ਧਾਰਮਿਕ ਚੇਤਨਾ ਆਪਣੇ ਪ੍ਰਭਾਵ ਅਤੇ ਪ੍ਰਗਟਾ ਵਿੱਚ ਪ੍ਰਕਾਸ਼ਮੁੱਖੀ ਹੈ। ਇਹ ਅੰਦਰੋਂ ਮੁਕਤ ਹੋਣ ਦੀ ਸਫਲ ਜੁਗਤਿ ਹੈ ਅਤੇ ਇਸ ਵਾਸਤੇ ਬਾਹਰੀ ਦਖਲਅੰਦਾਜ਼ੀ ਦੀ ਲੋੜ ਨਹੀਂ ਹੈ। ਇਹ ਸੁਤੰਤ੍ਰ ਚਿੰਤਨ-ਜੁਗਤਿ ਹੈ ਅਤੇ ਇਸਨੂੰ ਨਿਰੰਤਰਤਾ ਜਾਂ ਸਮਨਵੈ ਤਕ ਸੀਮਿਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਸ ਵਿਚ ਤ੍ਰੈਕਾਲੀ ਸਤਿਅਤਾ ਤੇ ਵਿਸ਼ਵਾਰਥੀ ਪ੍ਰਸੰਗ ਦਾ ਪ੍ਰਗਟਾਵਾ ਹੋਇਆ ਹੈ। ਇਸ ਤ੍ਰੈਕਾਲੀ ਸਤਿਅਤਾ ਨੂੰ ਧਾਰਮਿਕ ਗਿਲਾਨੀ ਦੇ ਨਿਪਟਾਰੇ ਲਈ ਕੀਤੀ ਗਈ ਵਕਤੀ ਅਵਤਾਰਵਾਦੀ ਦਖਲਅੰਦਾਜ਼ੀ ਤਕ ਸੀਤਿਮਕ ਕਰਨ ਦੀ ਲੋੜ ਵੀ ਨਹੀਂ ਹੈ; ਕਿਉਂਕਿ ਸੀਮਿਤ ਕਰਣ ਦੀ ਲੋੜ ਗੁਰਮਤਿ ਚਿੰਤਨ ਦੇ ਮਰਮ ਤੋਂ ਅਭਿੱਜ ਜਾਂ ਅਗਿਆਨੀ ਹੋਣ ਦਾ ਪ੍ਰਗਟਾਵਾ ਹੋਵੇਗੀ। ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਦਸਮ ਪਾਤਸ਼ਾਹ ਨੇ ਅਗਿਆਨ ਮੂਲਕ ਧਾਰਮਿਕ-ਜੁਗਤਿ ਵਿਰੁੱਧ ਇਸ ਬਾਣੀ ਰਾਹੀਂ ਜੋ ਧਰਮਯੁੱਧ ਛੇੜਿਆ ਹੈ, ਉਹ ਮਾਨਵ ਵਿਸ਼ਵਾਸ਼ ਨੂੰ ਜੀਵੰਤ-ਚਾਅ ਵਿੱਚ ਪ੍ਰੀਵਰਤਿਤ ਕਰਣ ਵਾਸਤੇ ਸਮਰਪਣ-ਮੁੱਖੀ ਸਕ੍ਰਿਅਤਾ ਦੀ ਗੁਰਮਤਿ-ਜੁਗਤਿ ਦਾ ਸਥਾਪਨ ਹੀ ਹੈ। ਇਸ ਵਿਸ਼ਵਾਰਥੀ ਪਹੁੰਚ ਨੂੰ ਧਿਆਨ ਵਿੱਚ

ਰਖਦਿਆਂ ਸਿੱਖ ਧਰਮ ਨੂੰ ਧਾਰਮਿਕ-ਸਭਿਆਚਾਰ ਦਾ ਸਮਰਥਕ, ਨਿਗਰਾਨ ਅਤੇ ਰਖਵਾਲਾ ਪਰਵਾਨ ਕੀਤਾ ਜਾ ਸਕਦਾ ਹੈ। ਇਨ੍ਹਾਂ ਮੂਲ ਤੱਤਾਂ ਦੇ ਆਧਾਰ ਤੇ ਇਹ ਸਿੱਟਾ ਕਢਿਆ ਜਾ ਸਕਦਾ ਹੈ ਕਿ ਸਿੱਖ-ਚਿੰਤਨ ਵਿੱਚ ਇਕ ਪਾਸੇ ਸੰਸਾਰ-ਧਰਮ ਬਣ ਸਕਣ ਦੀਆਂ ਸੰਭਾਵਨਾਵਾਂ ਲੁਪਤ ਹਨ ਅਤੇ ਦੂਜੇ ਪਾਸੇ ਪੂਰਬੀ ਧਰਮ-ਚਿੰਤਨ ਦੇ ਸਹੀ ਵਾਰਸ ਹੋਣ ਦੀ ਸਮਰਥਾ ਪ੍ਰਗਟ ਹੈ।

ਧਰਮ ਵਿਗਿਆਨਕ ਦ੍ਰਿਸ਼ਟੀ ਤੋਂ ਧਰਮ ਚਿੰਤਨ ਦੀ ਕੇਂਦਰੀਅਤਾ ਪ੍ਰਭੂ ਦੇ ਸੰਕਲਪ ਨੂੰ ਪ੍ਰਾਪਤ ਹੈ। ਪ੍ਰਭੂ ਚਿੰਤਨ ਨਾਲ ਸੰਬੰਧਤ ਪ੍ਰਗਟਾਵੇ ਦੀਆਂ ਜੋ ਪਰਤਾਂ ਲਿਖਤੀ ਰੂਪ ਵਿੱਚ ਸਾਹਮਣੇ ਆਈਆਂ ਹਨ ਉਨ੍ਹਾਂ ਦੇ ਆਧਾਰ ਤੇ ਹੀ ਆਮ ਤੌਰ ਤੇ ਪ੍ਰਭੂ ਦੇ ਨਾਮ ਰਖ ਲਏ ਗਏ ਹਨ। ਇਹ ਨਾਮ ਹੀ ਹਨ, ਜਿਹੜੇ ਮਾਨਵੀ-ਸੂਝ ਦੇ ਆਸਰੇ ਇਹ ਵੀ ਹੈ (ਇਤਿ) ਅਤੇ ਇਹ ਵੀ ਨਹੀਂ ਹੈ (ਨੇਤਿ) ਦੇ ਵਰਗਾਂ ਵਿਚ ਵੰਡ ਲਏ ਗਏ ਹਨ। ਸੌਖਿਆ ਸਮਝਣ ਵਾਸਤੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਪ੍ਰਭੂ ਨੂੰ ਸਪੂੰਰਨ ਰੂਪ ਵਿੱਚ ਪ੍ਰਗਟਾ ਸਕਣਾ, ਮਾਨਵੀ-ਸੂਝ ਵਾਸਤੇ ਸੰਭਵ ਨਹੀਂ ਹੈ। ਇਸ ਵਾਸਤੇ ਮਾਨਵ ਦੀ ਪ੍ਰਭੂ ਨੂੰ ਪਰਤਾ ਵਿੱਚ ਵੇਖਣ ਦੀ ਮਜਬੂਰੀ ਹਾਥੀ ਅਤੇ ਅੰਨ੍ਹਿਆਂ ਦੇ ਇਕ ਪਰਤੀ ਸੰਬੰਧਾਂ ਦੇ ਹਵਾਲੇ ਨਾਲ ਪ੍ਰਗਟ ਕੀਤੀ ਜਾ ਸਕਦੀ ਹੈ। ਅੰਨ੍ਹਾਂ ਸੰਪੂਰਨ ਹਾਥੀ ਨੂੰ ਛੂਹ ਰਾਹੀਂ ਅਨੁਭਵ ਵਿੱਚ ਉਤਾਰ ਨਹੀਂ ਸਕਦਾ। ਸਾਬਤ ਹੋਇਆ ਕਿ ਇੰਦ੍ਰਿਆਵੀ ਮਾਧਿਅਮ ਰਾਹੀਂ, ਸਤਿ ਦੀ ਸਮੁੱਚਤਾ ਦਾ ਨਹੀਂ ਸਗੋਂ ਸਤਿ ਦਾ ਅੰਸ਼ਿਕ ਪ੍ਰਗਟਾਂਵਾ ਹੀ ਕੀਤਾ ਜਾ ਸਕਦਾ ਹੈ। ਸੰਪੂਰਨ ਸਤਿ ਪ੍ਰਭੂ ਨੂੰ, ਰਿਸ਼ੀਆਂ ਜਾਂ ਅਨੁਭਵੀ ਦ੍ਰਸ਼ਟਿਆਂ ਵਲੋਂ ਇਕ ਦੀ ਥਾਂ ਵੇਸਾਂ ਵਿੱਚ ਵੇਖਣ ਦੀ ਸੀਮਾਂ ਸਦਕਾ, ਛੇ ਦਰਸ਼ਨਾਂ ਨੂੰ ਜਨਮ ਮਿਲ ਗਿਆ ਹੈ। ਦਾਅਵਾ ਇਹ ਕੀਤਾ ਗਿਆ ਹੈ ਕਿ ਧਰਮ ਚਿੰਤਨ ਦੇ ਰੂਪ ਵਿੱਚੋਂ ਜੋ ਮਾਰਗ ਸਾਹਮਣੇ ਆਏ ਹਨ ਉਹ ਸਾਰੇ ਇਕ ਪਰਮਾਤਾਮਾ ਤਕ ਹੀ ਪਹੁੰਚਦੇ ਹਨ। ਮਾਰਗ ਦੀ ਮੰਜ਼ਲ ਬਾਰੇ ਅਪਨਾਈ ਗਈ ਧਾਰਮਿਕ ਜੁਗਤਿ ਨਾਲ ਦੋ ਤਰ੍ਹਾਂ ਦੀਆਂ ਜੁਗਤਿ ਪਰਨਾਲੀਆਂ ਸਾਹਮਣੇ ਆ ਗਈਆਂ ਹਨ। ਇਕ ਮਾਰਗ ਤੇ ਮੰਜ਼ਲ ਨੂੰ ਸਮਾਨਾਂਤਰਤਾ ਵਿੱਚ ਪ੍ਰਸਤੁਤ ਕਰਦੀ ਹੈ ਅਤੇ ਦੂਜੀ ਸਮਸਵਰਤਾ ਵਿੱਚ ਪ੍ਰਗਟ ਕਰਦੀ ਹੈ। ਸਿਖ ਧਰਮ ਦੀ ਆਮਦ ਤਕ ਸਮਾਨਾਂਤਰਤਾ ਵਾਲੀ ਜੁਗਤਿ ਨੇ ਧਰਮ ਦੀ ਸਦ-ਤਾਜ਼ਗੀ ਨੂੰ ਖੜੌਤ ਵਿਚ ਬਦਲ ਦਿਤਾ ਸੀ। ਸਮਾਨਾਂਤਰਤਾ ਵਾਲੀ ਜੁਗਤਿ ਵਿਚ ਪੂਜਯ ਤੇ ਪੂਜਕ ਦੋ ਧਿਰਾਂ ਕਾਇਮ ਰਹਿੰਦੀਆਂ ਹਨ। ਇਕ ਧਿਰ ਦੇਣ ਵਾਲੀ ਧਿਰ ਹੋ ਜਾਂਦੀ ਹੈ ਅਤੇ ਦੂਜੀ ਮੰਗਣ ਵਾਲੀ ਧਿਰ ਬਣ ਜਾਂਦੀ ਹੈ। ਦੋਹਾਂ ਵਿੱਚ ਮਾਨਵ ਹੀ ਪ੍ਰਧਾਨ ਰਹਿੰਦਾ ਹੈ। ਹੌਲੀ ਹੌਲੀ ਇਹ ਹਾਲਤ ਧਰਮ ਸੰਸਥਾਪਕ ਜਾਂ ਧਰਮ ਅਵਲੰਬੀ ਦੇ ਸਿਧਾਂਤਕ ਜਾਂ ਅਧਿਆਤਮਿਕ ਪ੍ਰਸੰਗ ਤੋਂ ਵਿਛੜ ਜਾਦੀ ਹੈ ਅਤੇ ਇਸਦੀ ਥਾਂ ਤੇ ਵਿਅਕਤੀ-ਮੂਲਕ ਇਤਿਹਾਸਕਤਾ ਦਾ ਬੋਲਬਾਲਾ ਹੋ ਜਾਂਦਾ ਹੈ। ਇਹ ਸਥਿਤੀ ਬਾਣੀ ਜਾਂ ਸੰਬੋਧਨ ਤੋਂ ਪਾਸੇ ਹੋ ਜਾਣ ਦੀ ਹੈ ਅਤੇ ਸੰਬੋਧਕ ਜਾਂ ਨਿਰਦੇਸ਼ਕ ਨਾਲ ਜੁੜੀ ਇਤਿਹਾਸਕਤਾ ਦੇ ਕੇਂਦਰੀ ਹੋ ਜਾਣ ਦੀ ਹੈ। ਮੂਰਤੀ ਪੂਜਾ ਇਸੇ ਦਾ ਸਿਟਾ ਹੈ ਅਤੇ ਅਜਿਹੀ ਹਾਲਤ ਵਿਚ ਹੀ ਸਤਿ-ਸਥਾਪਨ ਵਾਸਤੇ ਪੈਗੰਬਰੀ-ਅਗਵਾਈ ਦੀ ਲੋੜ ਮਹਿਸੂਸ ਹੁੰਦੀ ਰਹਿੰਦੀ ਹੈ। ਇਹ ਮਾਨਵ ਦਾ ਸ਼ਬਦ ਦੀ ਥਾਂ ਸ਼ਬਦ-ਕਰਤਾ ਨਾਲ ਜੁੜਨ ਦੇ ਉਪਭੋਗੀ ਸੁਭਾ ਦਾ ਬੋਲਬਾਲਾ ਹੈ। ਉਪਭੋਗੀ ਸੁਭਾ ਨੂੰ ਆਧਾਰ-ਬਿਰਤੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਪਭੋਗੀ ਸੁਭਾ ਹਰ ਕਿਸਮ ਦੇ ਵਿਕਾਰ ਦੀ ਜੜ੍ਹ ਹੈ। ਉਪਭੋਗੀ ਸੁਭਾ ਨੂੰ ਆਧਾਰ-ਬਿਰਤੀ ਵਿਚ ਪਰਿਵਰਤਿਤ ਕਰਨਾ ਧਰਮ ਦਾ ਮੁਢਲਾ ਕਾਰਜ ਹੈ। ਇਸ ਕਾਰਜ ਦੇ ਨਿਭਾਅ ਵਿਚ ਰਹੀ ਘਾਟ, ਮਾਨਵ ਨੂੰ ਸਤਿ ਤੋਂ ਦੂਰ ਲੈ ਜਾਂਦੀ ਹੈ। ਇਸ ਸਥਿਤੀ ਦਾ ਸੰਕੇਤ ਦਸਮ ਪਾਤਸ਼ਾਹ ਹਜ਼ੂਰ ਨੇ ਕੀਤਾ ਹੋਇਆ ਹੈ। ਇਹ ਸੰਕੇਤ ਵਿਸਥਾਰ ਵਿਚ *"ਬਚਿਤ੍ਰ ਨਾਟਕ ਅਪਨੀ ਕਥਾ" ਵਿਚ ਕੀਤਾ ਗਿਆ ਹੈ। ਇਸ ਵਿਚੋਂ ਉਭਰਨ ਵਾਲੇ ਨੁਕਤੇ ਜਾਪੁ ਸਾਹਿਬ ਦੀ ਧਰਮ ਵਿਗਿਆਨਕਤਾ ਨੂੰ ਸਮਝਣ ਵਿਚ ਸਹਾਈ ਹੋ ਸਕਦੇ ਹਨ। ਗੁਰੂ ਨਾਨਕ-ਆਗਮਨ ਤਕ ਖਾਸ ਕਰਕੇ ਅਤੇ ਪਿਛੋਂ ਵੀ ਆਮ ਕਰਕੇ ਜਿਹੜੀ ਧਾਰਮਿਕ ਜੁਗਤਿ ਮਾਨਵ ਨੂੰ ਪ੍ਰਭੂ ਨਾਲ ਜੋੜਨ ਵਾਸਤੇ ਵਰਤੀ ਜਾ ਰਹੀ ਸੀ, ਉਹ ਧਰਮ ਨੂੰ ਵਿਅਕਤੀਗਤ ਉਥਾਨ ਤਕ ਸੀਮਤ ਕਰਦੀ ਹੈ। ਸਾਮੀ ਧਰਮਾਂ ਵਿਚ ਕਰਾਮਾਤ ਨੂੰ ਪੈਗੰਬਰੀ ਗੁਣ ਪਰਵਾਨ ਕੀਤਾ ਗਿਆ ਹੈ ਅਤੇ ਮਾਨਵ ਦਾ ਕਰਾਮਾਤ ਤਕ ਪਹੁੰਚਣ ਦਾ ਯਤਨ, ਪ੍ਰਭੂ ਨੂੰ ਕਰਾਮਾਤੀ-ਮੁਜੱਸਮੇਂ ਦੇ ਰੂਪ ਵਿਚ ਪਰਵਾਨ ਕਰਦਾ ਰਿਹਾ ਹੈ। ਇਸ ਵਿਚੋਂ ਹਉਮੈਂ-ਮੂਲਕ ਉਲਾਰਪਨ ਵਾਲਾ ਸੁਖਾਲਾ ਧਾਰਮਿਕ ਮਾਰਗ ਸਾਹਮਣੇ ਆ ਜਾਂਦਾ ਹੈ ਅਤੇ ਸਿਟੇ ਵਜੋਂ ਨਿਕਲਣ ਵਾਲੇ ਨਤੀਜਿਆਂ ਵਲ ਦਸਮ ਪਾਤਸ਼ਾਹ ਜੀ ਨੇ ਸੰਕੇਤ ਕੀਤਾ ਹੋਇਆ ਹੈ :

ਜਿਨਿ ਜਿਨਿ ਤਨਿਕਿ ਸਿੱਧ ਕੋ ਪਾਯੋ।। ਤਿਨਿ ਤਿਨਿ ਅਪਨਾ ਰਾਹੁ ਚਲਾਯੋ।।
ਪਰਮੇਸੁਰ ਨ ਕਿਨਹੂੰ ਪਹਿਚਾਨਾ ।। ਮਮ ਉਚਾਰਿ ਤੇ ਭਯੋ ਦਿਵਾਨਾ।।

ਇਸਦਾ ਸਿੱਟਾ ਇਹ ਨਿਕਲਨਾ ਲਾਜ਼ਮੀ ਸੀ ਕਿ ਅਵਤਾਰ ਜਾਂ ਪੈਗਬੰਰ ਅਤੇ ਪ੍ਰਭੂ ਨੂੰ ਮਾਨਵ, ਸਮਾਨਾਂਤਰਤਾ ਵਿਚ ਵੇਖਦਾ ਹੈ ਕਿਉਂਕਿ ਬਿਨਸਨਹਾਰ ਸਰੀਰ ਤੋਂ ਅਬਿਨਾਸ਼ੀ ਵਾਲੇ ਵਰਤਾਰੇ ਦੀ ਕਰਾਮਾਤੀ ਤੱਵਕੋਂ ਕੀਤੇ ਜਾਣ ਦਾ ਸਿਟਾਂ ਇਹੀ ਨਿਕਲਦਾ ਹੈ। ਸੋ ਪ੍ਰਭੂ ਦੀ ਪਛਾਣ ਦਾ ਕਾਰਜ ਗਵਾਚ ਗਿਆ ਅਤੇ ਵਿਅਕਤੀ-ਪੂਜਾ ਸਾਹਮਣੇ ਆ ਗਈ। ਇਹ ਸਤਿਨਾਮ ਦੀ ਸਦ-ਤਾਜ਼ਗੀ ਦਾ ਗੁਆਚਣਾ ਹੈ :

ਸਭ ਤੇ ਅਪਨਾ ਨਾਮ ਜਪਾਯੋ। ਸਤਿਨਾਮ ਕਾਹੂੰ ਨ ਦ੍ਰਿੜਾਯੋ।। 27

ਜਾਪੁ ਸਾਹਿਬ ਦੀ ਰਚਨਾਂ ਇਸੇ ਸਮਾਨਾਂਤਰਤਾ ਨੂੰ ਸਮਸਵਰਤਾ ਵਿਚ ਪਰਵਰਤਿਤ ਕਰਨ ਦੇ ਨਿਸ਼ਾਨੇ ਨੂੰ ਸਾਹਮਣੇ ਲਿਆਉਂਦੀ ਹੈ। ਪੈਗੰਬਰ ਦਾ ਬਦਲ ਗੁਰੂ ਜਾਂ ਸ਼ਬਦ ਗੁਰੂ ਦਿਤਾ ਗਿਆ ਹੈ ਅਤੇ ਗੁਰੂ ਦਾ ਕੰਮ "ਮ੍ਰਿਤ ਲੋਗ ਤੇ ਮੋਨਿ ਨ ਰਹਿ ਹੋ" ਹੈ। ਪੈਗੰਬਰ ਦੀ ਪਛਾਣ ਬਾਣੀ ਹੈ। ਗੁਰੂ "ਪਰਮ ਪੁਰਖ ਕੋ ਦਾਸਾ" ਹੈ। ਗੁਰੂ ਪ੍ਰਭੂ-ਸੁਤ ਹੋ ਕੇ ਜਿਸ ਪੰਥ ਦਾ ਵਿਸਥਾਰ ਕਰਦਾ ਹੈ, ਉਸ ਨਾਲ ਧਰਮ ਦੀ ਅਗਵਾਈ ਵਿਚ ਆਮ ਲੋਕਾਂ ਨੇ ਭਰਮ-ਮੂਲਕ ਕਰਮਾਂ ਅਤੇ ਅਗਿਆਨ ਕਲਪਿਤ ਬੰਧਨਾਂ ਤੋਂ ਮੁਕਤ ਹੋਣਾ ਹੈ:

ਮੈਂ ਅਪਨਾ ਸੁਤ ਤੋਹਿ ਨਿਵਾਜਾ।। ਪੰਥੁ ਪ੍ਰਚੁਰ ਕਰਬੈ ਕਰ ਸਾਜਾ ।।
ਜਾਹਿ ਤਹਾਂ ਤੈ ਧਰਮ ਚਲਾਇ।। ਕਬੁਧਿ ਕਰਨ ਤੇ ਲੋਕ ਹਟਾਇ।। 28

ਸਮਸਵਰਤਾ ਵਾਲੀ ਜੁਗਤਿ ਪਰਣਾਲੀ ਦੇ ਸੰਕੇਤਕ ਜਾਂ ਅੰਸ਼ਿਕ ਪ੍ਰਗਟਾਂਵੇ ਤਾਂ ਧਰਮ ਚਿੰਤਨ ਦੇ ਇਤਿਹਾਸ਼ ਵਿਚੋਂ ਮਿਲ ਜਾਂਦੇ ਹਨ। ਪਰੰਤੂ ਇਸਦਾ ਸੰਪੰਨ-ਦੀਦਾਰ ਸਿਖ ਗੁਰੂ ਸਾਹਿਬਾਨ ਨਾਲ ਸਾਹਮਣੇ ਆਇਆ ਹੈ। ਇਸ ਜੁਗਤਿ ਦੀ ਕੇਂਦਰੀਅਤਾ ਪ੍ਰਭੂ ਦੇ ਸੰਕਲਪ ਨੂੰ ਪ੍ਰਾਪਤ ਹੈ ਅਤੇ ਇਸ ਕੇਂਦਰੀ ਸਤਿਤਾ ਦਾ ਪ੍ਰਕਾਸ਼ਨ ਜਾਪੁ ਸਾਹਿਬ ਵਿਚ ਹੋਇਆ ਹੈ। ਇਸੇ ਦਾ ਬਖਾਨ ਇਥੇ ਕੀਤਾ ਜਾ ਰਿਹਾ ਹੈ। ਅਤੇ ਇਸਦੇ ਪਿਛੋਕੜ ਦਾ ਸੰਖੇਪ ਵਰਣਨ ਅਗੇ ਕੀਤਾ ਗਿਆ ਹੈ।

ਪਰਮਾਤਮਾ ਦੀ ਵਿਆਖਿਆ ਜਾਪੁ ਸਾਹਿਬ ਦੇ ਮੁਢ ਵਿਚ ਕੀਤੀ ਹੋਈ ਹੈ। ਇਸ ਵਿਆਖਿਆ ਦੀ ਧਰਾਤਲ ਸਤਿਤਾ ਨੂੰ ਪਰਵਾਨ ਕੀਤਾ ਗਿਆ ਹੈ ਅਤੇ ਇਸ ਵਿਆਖਿਆ ਵਿਚ ਇੰਦ੍ਰਿਆਵੀ ਚੇਤਨਾਂ ਨੂੰ ਕੋਈ ਦਖਲ ਪ੍ਰਾਪਤ ਨਹੀਂ ਹੈ। ਇਸੇ ਲਈ ਇਹ ਕਵਿਤਾ ਨਹੀਂ, ਬਾਣੀ ਹੈ। ਇਥੇ ਪਰਮਾਤਾਮਾਂ ਨੂੰ ਚਿੰਨ੍ਹ, ਨਿਸ਼ਾਨ, ਵਰਨ ਅਤੇ ਗੋਤਰ ਤੋਂ ਮੁਕਤ ਮੰਨਿਆ ਹੈ। ਪ੍ਰਭੂ ਹਸਤੀ ਨਹੀਂ ਸਤਿ-ਜੋਤਿ ਹੈ ਅਤੇ ਇਸਦੀ ਵਿਆਖਿਆ ਅਕਸਰ ਨੇਤਿ ਜਾਂ ਇਤਿ ਕਹਿਕੇ ਹੀ ਕੀਤੀ ਜਾ ਸਕਦੀ ਹੈ। ਕਾਰਣ ਇਹ ਹੈ ਕਿ ਕਰਮ ਨਾਮਾਂ ਰਾਹੀਂ ਪ੍ਰਭੂ ਨੂੰ ਬਿਆਨ ਕਰਣ ਦੀ ਵਿਧੀ ਠੀਕ ਹੋਕੇ ਵੀ ਸੰਪੰਨ ਨਹੀਂ ਹੈ। ਪ੍ਰਭੂ ਵਿਆਖਿਆ ਦਾ ਖਾਕਾ ਇਸ ਤਰ੍ਹਾਂ ਤਿਆਰ ਕੀਤਾ ਗਿਆ ਹੈ :

ਚਕ੍ਰ ਚਿਹਨ ਅਰੁ ਬਰਨ, ਜਾਤਿ ਅਰੁ ਪਾਤਿ ਨਹਿਨ ਜਿਹ।।
ਰੂਪ ਰੰਗ ਅਰੁ ਰੇਖ ਭੇਖ, ਕੋਊ ਕਹਿ ਨ ਸਕਤਿ ਕਿਹ ।।
ਅਚਲ ਮੂਰਤਿ ਅਨਭਉ ਪ੍ਰਕਾਸ਼, ਅਮਿਤੋਜ ਕਹਿਜੈ।।
ਕੋਟਿ ਇੰਦ੍ਰ ਇੰਦ੍ਰਾਣਿ, ਸ਼ਾਹ ਸਾਹਾਣਿ ਗਣਿਜੈ।।
ਤ੍ਰਿਭਵਨ ਮਹੀਪ ਸੁਰ ਨਰ ਅਸੁਰ, ਨੇਤਿ ਨੇਤਿ ਬਣ ਤ੍ਰਿਣ ਕਹਿਤ।।
ਤਵ ਸਰਬ ਨਾਮ ਕਥੈ ਕਵਨ ? ਕਰਮ ਨਾਮ ਬਰਣਤ ਸੁਮਤਿ।।

ਸਪਸ਼ਟ ਹੋਇਆ ਕਿ ਪਰਮਾਤਮਾ ਦੀ ਵਿਆਖਿਆ ਕਰਮ-ਨਾਮਾਂ ਦੇ ਆਧਾਰ ਤੇ ਹੀ ਸੰਭਵ ਹੈ। ਮਾਨਵ ਨੂੰ ਅਸਚਰਜ ਲਗਦੇ ਕੰਮਾਂ ਦਾ ਕਰਤਾਰੀ-ਸ੍ਰੋਤ ਜਿਨ੍ਹਾਂ ਨੂੰ ਨਹੀਂ ਪਤਾ, ਉਨ੍ਹਾਂ ਵਾਸਤੇ ਬਾਣੀ ਵੀ ਪ੍ਰਭੂ ਦੀਆਂ ਪਰਤਾਂ ਜਾਂ ਜਾਵੀਏ ਹੀ ਬਖਾਨ ਕਰ ਸਕਦੀ ਹੈ। ਇਥੇ ਇਹ ਸਪਸ਼ਟ ਕਰ ਦੇਣਾ ਜ਼ਰੂਰੀ ਹੈ ਕਿ ਬਾਣੀ ਦੀ ਤਾਸੀਰ ਸਦ-ਸਤਿ-ਪ੍ਰਕਾਸ਼ਨ ਹੈ। ਇਹ ਕਿਸੇ ਤਰ੍ਹਾਂ ਵੀ ਵਕਤੀ ਲੋੜ, ਇੰਦ੍ਰਿਆਵੀ ਆਵੇਸ਼ ਜਾਂ ਬੌਧਿਕ ਸਮਾਧਾਣ ਨਾਲ ਸਬੰਧਤ ਕਾਵਿਕ-ਪ੍ਰਗਟਾ ਨਹੀਂ ਹੈ। ਬਾਣੀ ਉਲਾਰ ਵਿਸ਼ਵਾਸ਼ ਦੀ ਮੁਥਾਜ ਵੀ ਨਹੀਂ ਹੈ ਕਿਉਂਕਿ ਵਿਸ਼ਵਾਸ਼ ਆਮ ਤੌਰ ਤੇ ਅੰਨ੍ਹਾਂ ਵੀ ਹੁੰਦਾ ਹੈ ਅਤੇ ਸੀਮਾਂ ਵਿਚ ਵੀ ਹੁੰਦਾ ਹੈ। ਚਾਨਣ ਅੰਨ੍ਹੇ ਦਾ ਵਿਸ਼ਵਾਸ਼ ਹੈ। ਪਰੰਤੂ ਸੁਜਾਖੇ ਦਾ ਸਤਿ ਹੈ। ਨਾਨਕ ਦੇ ਘਰ ਵਿੱਚ ਪਾਤਸ਼ਾਹ "ਜ਼ਾਹਰਾ" ਦਿਸਦਾ ਹੈ ਅਤੇ ਇਸਨੂੰ ਵਿਸ਼ਵਾਸ਼ ਦੀ ਸੀਮਾਂ ਵਿਚ

ਬੰਨ੍ਹੇ ਜਾਣ ਦੀ ਕੋਈ ਮਜਬੂਰੀ ਨਹੀਂ ਹੈ। ਸਿਖ ਦਾ ਗੁਰੂ ਵੀ ਇਸੇ ਆਧਾਰ ਤੇ "ਜ਼ਾਹਰ ਪੀਰ" ਹੈ। ਇਸੇ ਵਿਚੋਂ ਸਿਖ ਦੀ ਸਨਮੁਖਤਾ ਸਾਹਮਣੇ ਆਏ ਹੈ। ਇਹ ਸਿਧਾਂਤ ਦਾ ਅਮਲੀ-ਪ੍ਰਕਾਸ਼ਨ ਹੈ। ਇਹੀ ਸਿਖ-ਧਰਮ ਵਿਗਿਆਨ ਹੈ ਅਤੇ ਇਸ ਨਾਲ ਜੁੜੀ ਨੈਤਿਕਤਾ ਦਾ ਮੂਲ, ਪ੍ਰਭੂ ਦਾ ਸੰਕਲਪ ਹੈ। ਪ੍ਰਭੂ ਦਾ ਸੰਕਲਪ, ਜਿਸ ਨਾਲ ਵਧੇਰੇ ਪ੍ਰਤੀਸ਼ਤ ਦਾ ਕੋਈ ਵਾਸਤਾ ਹੀ ਨਹੀਂ ਹੁੰਦਾ ਅਤੇ ਸਿਟੇ ਵਜੋਂ ਅਜਿਹੇ ਮਨਮੁਖਾਂ ਨੂੰ ਚੇਤਨਾਂ ਹੀ ਨਹੀਂ ਹੁੰਦੀ ਕਿ ਉਨ੍ਹਾਂ ਦੀ ਆਪਣੇ ਸ੍ਰੋਤ ਵਲ ਪਿੱਠ ਹੋ ਗਈ ਹੈ। ਰਹਿੰਦੀਆਂ ਵਿਚੋਂ ਵਧੇਰੇ ਪ੍ਰਤੀਸ਼ਤ ਵਕਤੀ-ਪੂਰਤੀਆਂ ਤੇ ਤਿੜਕਵੇਂ ਵਿਸ਼ਵਾਸ਼ ਦੀ ਸੀਮਾਂ ਵਿਚ ਅਸੀਮ ਨੂੰ ਬੰਨ੍ਹਣ ਦੀ ਭ੍ਰਾਂਤੀ ਕਾਰਣ ਸਮਾਨਾਂਤਰਤਾ ਵਿਚ ਰਹਿੰਦੇ ਹਨ। ਧਰਮ ਇਨ੍ਹਾਂ ਵਾਸਤੇ ਇੰਦ੍ਰਿਆਵੀ-ਸੰਤੁਸ਼ਟਤਾ ਦਾ ਮਾਧਿਅਮ ਮਾਤਰ ਹੋ ਜਾਂਦਾ ਹੈ। ਵਿਰਲੇ ਅਜਿਹੇ ਵੀ ਹਨ, ਜਿਨ੍ਹਾਂ ਨੇ ਪਰਮਾਤਮਾ ਨੂੰ ਸਤਿ ਰੂਪ ਵਿਚ ਪਛਾਣ ਲਿਆ ਹੈ। ਇਹ ਸਾਰੀਆ ਸਮਸਿਆਵਾਂ ਕਿਉਂਕਿ ਮਾਨਵ ਮਨ ਨਾਲ ਸੰਬੰਧਤ ਹਨ, ਸੋ ਇਨ੍ਹਾਂ ਸਾਰੀਆਂ ਨੂੰ ਜਾਪੁ ਸਾਹਿਬ ਵਿਚ ਇਕ ਸਮਾਧਾਨ ਨਾਲ ਜੋੜਿਆ ਹੋਇਆ ਹੈ ਅਤੇ ਉਹ ਸਮਾਧਾਨ ਇਕੋ ਇਕ ਸਤਿ ਨਾਲ ਸਮਸਵਰ ਹੋ ਜਾਣ ਵਿਚ ਹੈ। ਪ੍ਰਭੂ ਸਰਬਵਿਆਪਕ ਹੈ ਅਤੇ ਇਸ ਸਰਬ-ਵਿਆਪਕਤਾ ਦੀ ਸਦ-ਚੇਤਨਾ ਅਤੇ ਸਦ-ਪਾਲਨਾ ਹੀ ਸਮਸਵਰਤਾ ਹੈ। ਪ੍ਰਭੂ ਅਜੋਨੀ ਹੋਣ ਕਰਕੇ ਆਦਿ ਅਤੇ ਅੰਤ ਦਾ ਮੁਥਾਜ ਵੀ ਨਹੀਂ ਹੈ। ਉਸਦੀ ਦਇਆ ਦਾ ਪਤਾਰ ਹੋ ਜਾਣ ਵਿਚ ਹੀ ਮੁਕਤੀ ਹੈ। ਮਾਲਕ ਹੋਕੇ ਵੀ ਮਾਨਵ ਦੇ ਅੰਗ ਸੰਗ ਰਹਿਣ ਦਾ ਬਿਰਦ ਪ੍ਰਭੂ ਪਾਲਦਾ ਹੈ ਅਤੇ ਮਾਨਵ ਨੇ ਇਸ ਚੇਤਨਾਂ ਨੂੰ ਅਨੁਭਵ ਵਿਚ ਉਤਾਰਨਾ ਹੈ :

ਚਤੁਰ ਚਕ੍ਰ ਵਰਤੀ, ਚਤੁਰ ਚਕ੍ਰ ਭੁਗਤੇ॥
ਸੁਯੰਭਵ ਸੁਭੰ, ਸਰਬਦਾ ਸਰਬ ਜੁਗਤੇ॥
ਦੁਕਾਲੰ ਪ੍ਰਣਾਸੀ, ਦਇਆ ਲੰ ਸਰੂਪੇ॥
ਸਦਾ ਅੰਗ ਸੰਗੇ, ਅਭੰਗੰ ਬਿਭੂਤੇ॥ 199

ਪਹਿਲੇ ਅਤੇ ਅੰਤਲੇ ਛੰਦ ਵਿਚ ਪ੍ਰਭੂ ਦੀਆਂ ਜਿਨ੍ਹਾਂ ਸਿਫਤਾਂ ਦੀ ਸਹਾਇਤਾ ਨਾਲ ਪ੍ਰਭੂ ਦੀ ਵਿਆਖਿਆ ਕੀਤੀ ਗਈ ਹੈ ਅਤੇ ਪ੍ਰਭੂ ਨੂੰ ਸਮਾਧਾਨ ਮੂਲਕ ਸੰਪੰਨ ਸ਼ਕਤੀ ਪਰਵਾਨ ਕੀਤਾ ਗਿਆ ਹੈ, ਇਹੀ ਸਿਫਤਾਂ ਸਿਖ ਧਰਮ-ਵਿਗਿਆਨ ਦੀਆਂ ਆਧਾਰ-ਸਿਫਤਾਂ ਹਨ। ਦਸਮ ਪਾਤਸ਼ਾਹ ਹਜ਼ੂਰ ਨੇ ਪਰਵਾਨ ਕੀਤਾ ਹੈ ਕਿ ਸਾਰੇ ਹੀ ਸ਼ਾਸ਼ਤਰ ਪਰਮਾਤਮਾ ਦੇ ਰੂਪ ਰੰਗ ਦਾ ਬਖਾਨ ਸਮਾਨਾਂਤਰ ਜੁਗਤਿ ਵਿਚ ਤਾਂ ਕਰਦੇ ਹਨ ਪਰੰਤੂ ਸਮਸਵਰ ਜੁਗਤਿ ਵਿਚ ਨਹੀਂ ਕਰਦੇ। ਵੇਦ, ਪੁਰਾਣ, ਸਿਮਰਤੀਆਂ ਅਤੇ ਸ਼ਾਸ਼ਤਰ ਪ੍ਰਭੂ ਦੇ ਬਖਾਣ ਦਾ ਯਤਨ ਇਤਿ (ਇਹ ਵੀ ਹੈ।) ਅਤੇ ਨੇਤਿ (ਇਹ ਵੀ ਨਹੀਂ ਹੈ) ਦੇ ਪ੍ਰਸੰਗ ਵਿਚ ਤਾਂ ਕਰਦੇ ਹਨ ਪਰੰਤੂ ਇਸ ਗਲ ਦੀ ਹਾਮੀ ਨਹੀਂ ਭਰਦੇ ਕਿ ਪ੍ਰਭੂ ਕਿਸੇ ਦੇ ਚਿੱਤ ਵਿਚ ਵੀ ਆ ਸਕਦਾ ਹੈ ? ਹੁਕਮ ਕੀਤਾ ਹੈ ਇਸ ਪਰਥਾਏ :

ਸਰਬ ਗੰਤਾ ਸਰਬ ਹੰਤਾ ਸਰਬ ਤੇ ਅਨਭੇਖ ॥
ਸਰਬ ਸ਼ਾਸਤ੍ਰ ਨ ਜਾਨਹੀ, ਜਿਹ ਰੂਪ ਰੰਗ ਅਰੁ ਰੇਖ॥
ਪਰਮਬੇਦ ਪੁਰਾਨ ਜਾਕਹਿ, ਨੇਤਿ ਭਾਖਤ ਨਿਤ ॥
ਕੋਟਿ ਸਿਮ੍ਰਿਤਿ, ਪੁਰਾਨ ਸ਼ਾਸਤ੍ਰ, ਨ ਆਵਹੀ ਵਹੁ ਚਿਤਿ ॥ 86

ਇਸਦਾ ਸਿੱਟਾ ਇਹ ਨਿਕਲਿਆ ਹੈ ਕਿ ਪ੍ਰਭੂ ਮੁਕਤ ਕਰਨ ਵਾਲੀ ਜਾਂ ਨਾਸ਼ ਕਰਨ ਵਾਲੀ ਤੀਜੀ ਤੇ ਵਖਰੀ ਧਿਰ ਹੋ ਗਿਆ ਹੈ। ਇਹੀ ਸਮਾਨਾਂਤਰਤਾ ਹੈ। ਇਸ ਵਿਥ ਨਾਲ ਮਾਨਵ ਅੰਦਰ ਦੂਰ ਦੇ ਭੈ ਕਰਕੇ ਜੋ ਭਰਮ ਪੈਦਾ ਹੋ ਜਾਂਦੇ ਹਨ ਉਹ ਮਨੁੱਖ ਨੂੰ ਪਰਮਾਤਮਾ ਨਾਲ ਸਜਾਤੀਯ-ਸੰਜੋਗ ਦਾ ਅਧਿਕਾਰੀ ਨਹੀਂ ਹੋਣ ਦਿੰਦੇ। ਵਿਸ਼ਵਾਸ ਇਸ ਸਮਾਨਾਂਤਰਤਾ ਦੀ ਥੰਮੀ ਤਾਂ ਹੈ ਪਰੰਤੂ ਇਸ ਥੰਮੀ ਨੂੰ ਅਗਿਆਨ ਕਲਪਿਤ ਬੰਧਨਾਂ ਦੀ ਸਿਉਂਕ ਅਵਸ਼ ਖਾ ਜਾਂਦੀ ਹੈ। ਪਰਮਾਤਮਾ ਨੂੰ ਸਵਰਗ ਜਾਂ ਸਤਵੇਂ ਆਸਮਾਨ ਵਿਚ ਮੂਰਤੀਮਾਨ ਕਰਨ ਦੀ ਕਲਪਨਾ ਭੂਤ ਦੇ ਭੈਅ ਜਾਂ ਭਵਿਖ ਦੇ ਲਾਰੇ ਨੂੰ ਜਨਮ ਦੇਂਦੀ ਹੈ। ਇਹੀ ਅਗਿਆਨ ਕਲਪਤ ਬੰਧਨ ਅਤੇ ਭਰਮ ਭੂਲਕ ਕਰਮ ਹਨ। ਸੋਚ ਨੂੰ ਵਿਸ਼ਵਾਸ਼ ਜਾ ਲਾਰੇ ਨਾਲ ਬੰਨ੍ਹਣ ਦੀ ਥਾਂ ਲੋੜ ਇਹ ਹੈ ਕਿ ਮਾਨਵ ਚੇਤਨਾ ਨੂੰ ਇਸ ਪਾਸੇ ਰੁਚਿਤ ਕੀਤਾ ਜਾਵੇ ਕਿ ਪ੍ਰਭੂ-ਪਛਾਣ ਪ੍ਰਭੂ ਦੇ ਗੁਣਾਂ ਨੂੰ ਪਛਾਨਣ ਤੇ ਗ੍ਰਹਿਣ ਕਰਨ ਵਿਚ ਹੈ। ਪ੍ਰਭੂ ਦਾ ਭੇਦ ਇਤਿਹਾਸਕਤਾ ਦੇ ਮਾਧਿਅਮ ਰਾਹੀਂ ਨਹੀਂ ਅਧਿਆਤਮਕਤਾ ਦੇ ਮਾਧਿਅਮ ਰਾਹੀਂ ਜਾਣਿਆ ਜਾ ਸਕਦਾ ਹੈ। ਪਰਮਾਤਮਾ ਦਾ ਪ੍ਰੀਭਾਸ਼ਿਕ ਭੇਦ (secret) ਭਾਰਤੀ ਅਤੇ ਸਾਮੀ ਧਰਮ ਪੁਸਤਕਾਂ ਵਿਚ ਪ੍ਰਗਟ ਨਹੀਂ ਹੋ ਸਕਿਆ

ਅਤੇ ਜਿਹੜਾ ਭੇਦ ਰਿਸ਼ੀਆਂ ਮੁਨੀਆਂ ਅਤੇ ਪੀਰਾਂ ਫਕੀਰਾਂ ਨੂੰ ਸਮਝ ਨਹੀਂ ਆਇਆ, ਉਹ ਨਿਰਸੰਦੇਹ ਮਾਨਵੀ ਪਹੁੰਚ ਵਿਚ ਵੀ ਨਹੀਂ ਆ ਸਕਦਾ। ਇਹ ਗੁੰਝਲ ਸਰਬ-ਪਰਵਾਨਤ ਹੈ। ਇਸਦਾ ਸਮਾਧਾਨ ਜਾਪੁ ਸਾਹਿਬ ਵਿਚ ਕੀਤਾ ਹੋਇਆ ਹੈ :

ਦੇਵ ਭੇਦ ਨ ਜਾਨਹੀ, ਜਿਹ, ਬੇਦ ਅਉਰ ਕਤੇਬ ॥
ਰੂਪ ਰੰਗ ਨ ਜਾਤਿ ਪਾਤਿ, ਸੁ ਜਾਨਹੀ ਕਿਹ ਜੇਬ ॥
ਤਾਤ ਮਾਤ ਨ ਜਾਤ ਜਾਕਰ, ਜਨਮ ਮਰਨ ਬਿਹੀਨ ॥
ਚਕ੍ਰ ਬਕ੍ਰ ਫਿਰੈ ਚਤੁਰ ਚੱਕ, ਮਾਨਹੀ ਪੁਰਤੀਨ ॥ 82

ਇਸ ਗੁੰਝਲ ਦੀ ਇਕ ਤੰਦ ਵਲ ਹਜ਼ੂਰ ਨੇ ਸੰਕੇਤ ਕਰ ਦਿਤਾ ਹੈ ਕਿ ਪ੍ਰਭੂ ਦਿਲ ਦਾ ਵਿਸ਼ਾ ਹੈ। ਰਾਗ ਮਨ ਦਾ ਵਿਸ਼ਾ ਹੈ ਅਤੇ ਅਨੁਰਾਗ ਦਿਲ ਦਾ ਵਿਸ਼ਾ ਹੈ। ਨੌਂਵੇ ਸਵੱਯੇ ਵਿਚ ਪ੍ਰਭੂ ਪ੍ਰਾਪਤੀ ਅਤੇ ਪ੍ਰੇਮ ਮੂਰਤ ਨੂੰ ਜਿਵੇਂ ਸਮਾਨਾਰਥਕ ਪਰਵਾਨ ਕੀਤਾ ਹੈ, ਉਸੇ ਤਰ੍ਹਾਂ ਜਾਪੁ ਸਾਹਿਬ ਵਿੱਚ ਪ੍ਰਭੂ ਨੂੰ ਪ੍ਰੇਮ ਰੂਪ ਵਿੱਚ ਸਭ ਥਾਈਂ ਪਸਰ ਰਿਹਾ ਪਰਵਾਨ ਕਰ ਲਿਆ ਹੈ :

ਦੇਸ ਅਉਰ ਨ ਭੇਸ ਜਾਕਰ, ਰੂਪ ਰੇਖ ਨ ਰਾਗ ॥
ਜਤ੍ਰ ਤਤ੍ਰ, ਦਿਸਾ ਵਿਸਾ, ਹੁਇ ਫੈਲਿਓ ਅਨੁਰਾਗ ॥ 80

ਇਹ ਪ੍ਰਭੂ ਦਾ ਚਿਤ ਵਿਚ ਆ ਵਸਨਾ ਹੈ। ਇਹ ਅੰਤਰ-ਪ੍ਰਕਾਸ਼ਨ ਹੈ। ਇਹ ਸਿਖ ਧਰਮ-ਵਿਗਿਆਨ ਦੀ ਸਮਸਵਰ ਜੁਗਤਿ ਹੈ। ਇਹ "ਸੁਧਰਮ" ਹੈ ਅਤੇ ਪ੍ਰਭੂ ਇਸ ਸੋਹਣੇ ਧਰਮ ਦਾ ਆਸਰਾ ਹੈ :

ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥ 197

ਇਹ ਧਰਮ ਕਿਸੇ ਕਿਸਮ ਦੀ ਡੱਬਾਬੰਦੀ ਤੋਂ ਮੁਕਤ ਹੈ (ਅਬ੍ਰਿਤ ਧਰਮੇ, 74) ਅਤੇ ਇਸ ਧਰਮ ਨੂੰ ਸਮੇਂ ਅਤੇ ਸਥਾਨ ਦਾ ਬੰਧਨ ਵੀ ਨਹੀਂ ਹੈ ਕਿਉਂਕਿ ਇਹ ਧਰਮ ਸੰਪੂਰਨ ਜ਼ਿੰਦਗੀ ਨੂੰ ਆਪਣੇ ਕਲਾਵੇ ਵਿਚ ਲੈਣ ਕਰਕੇ ਸਮੂਹਕ ਸਰੋਕਾਰਾਂ ਵਾਲਾ ਹੈ (ਅਖਲ ਧਰਮੰ, 75)। ਇਹ ਉਹੀ ਧਾਰਮਿਕ ਜੁਗਤਿ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਵੇਈਂ ਨਦੀ ਪਰਵੇਸ਼ ਵੇਲੇ 1499 ਈ. ਵਿਚ "ਨ ਕੋ ਹਿੰਦੂ ਨ ਕੋ ਮੁਸਲਮਾਨ" ਕਹਿਕ ਐਲਾਨੀ ਸੀ। ਪ੍ਰਭੂ ਵਾਂਗ ਹੀ ਇਨਸਾਨ ਦੀ ਪਛਾਣ ਉਸਦੀ ਜਨਮ ਜਾਂ ਜਾਤੀ ਤੋਂ ਨਹੀਂ ਹੋਣੀ ਸਗੋਂ ਉਸਦੀਆਂ ਸਿਫਤਾਂ ਤੋਂ ਹੋਣੀ ਹੈ। ਸਿਫਤ ਤੋਂ ਰਹਿਤ ਹੋਂਦ, ਤਿੜਕਿਆ ਹੋਇਆ ਵਿਸ਼ਵਾਸ਼ ਹੈ ਅਤੇ ਸਮਾਨਾਂਤਰਤਾ ਵਿਚ ਗਵਾਚਿਆ ਹੋਇਆ ਅਵਸਰ ਹੈ। ਸਿਫਤ-ਯੁਕਤ ਪਛਾਣ ਹੀ ਧਰਮ ਹੈ। ਇਸੇ ਨੂੰ ਸਮਸਵਰ ਜੁਗਤਿ ਆਖਿਆ ਹੈ ਅਤੇ ਇਸੇ ਦਾ ਬਖਾਨ ਜਾਪੁ ਸਾਹਿਬ ਵਿਚ ਹੋਇਆ ਹੈ। ਇਸਨੇ ਮਾਨਵ ਨੂੰ ਆਤਮ-ਪਛਾਣ (self realisation) ਦਾ ਧਾਰਨੀ ਬਨਾਉਣਾ ਹੈ।

ਪ੍ਰਭੂ ਦੀ ਇਕ ਸਿਫਤ ਜਿਸਨੂੰ ਸਿਖ ਧਰਮ ਵਿਗਿਆਨ ਵਿਚ ਵਿਸ਼ੇਸ਼ ਮਾਨਤਾ ਪ੍ਰਾਪਤ ਹੈ, ਉਹ ਪਰਮਾਤਮਾ ਦਾ ਉਦਕਰਖਣ ਅਤੇ ਆਕਰਖਣ, ਸਰਗੁਣ ਅਤੇ ਨਿਰਗੁਣ ਜਾਂ ਇਕ ਅਤੇ ਅਨੇਕ ਰੂਪ ਹੈ। ਪ੍ਰਭੂ ਦੀਆਂ ਜਿਨ੍ਹਾਂ ਸਰਬਪੱਖੀ ਸਿਫਤਾਂ ਦੇ ਹਵਾਲੇ ਜਾਪੁ ਸਾਹਿਬ ਵਿਚ ਆਏ ਹਨ, ਉਹ ਇਕ ਅਤੇ ਅਨੇਕ ਰੂਪ ਦੀਆਂ ਹੀ ਸੂਚਕ ਪਰਵਾਨ ਕੀਤੀਆਂ ਜਾ ਸਕਦੀਆਂ ਹਨ। ਜੋ ਜੋਤਿ ਰੂਪ ਵਿਚ ਇਕ ਹੈ ਅਤੇ ਬੇਅੰਤ ਰੂਪ ਵਿਚ ਦਰਸ਼ਨ ਦੇਣ ਦੇ ਸਮਰਥ ਹੈ, ਇਹ ਉਸਦੀ ਲੀਲ੍ਹਾ ਦਾ ਪ੍ਰਕਾਸ਼ਨ ਹੈ। ਜਿਵੇਂ ਉਹ ਆਪਣੇ ਆਪ ਨੂੰ ਮਰਜ਼ੀ ਨਾਲ ਪ੍ਰਗਟ ਕਰਦਾ ਹੈ, ਉਵੇਂ ਹੀ ਉਹ ਇੱਛਾ ਮੁਤਾਬਿਕ ਆਪਣੇ ਆਪਣੇ ਨੂੰ ਸਮੇਟ ਵੀ ਸਕਦਾ ਹੈ। ਸਤਿ ਰੂਪ ਉਸਦਾ ਇਕ ਹੋਣ ਵਿਚ ਹੀ ਹੈ ਅਤੇ ਇਸਦਾ ਆਧਾਰ ਜਾਪੁ ਸਾਹਿਬ ਵਿਚੋਂ ਵੇਖਿਆ ਜਾ ਸਕਦਾ ਹੈ :

ਏਕ ਮੂਰਤਿ, ਅਨੇਕ ਦਰਸ਼ਨ, ਕੀਨ ਰੂਪ ਅਨੇਕ॥
ਖੇਲ ਖੇਲ, ਅਖੇਲ ਖੇਲਨ, ਅੰਤ ਕੋ ਫਿਰ ਏਕ ॥ 81

ਇਸ ਰੂਪ ਵਿਚ ਨਜ਼ਰੀ ਆਉਂਦੇ ਜਾਂ ਪੇਤਲੀ ਦ੍ਰਿਸ਼ਟੀ ਨੂੰ ਸਰਚਾਉਂਦੇ ਇਕ ਦੂਜੇ ਦੇ ਵਿਰੋਧੀ ਪ੍ਰਗਟ ਰੂਪ ਆਪਣੇ ਆਪ ਸਮਾਨਾਂਤਰਤਾ ਤੋਂ ਸਮਰਵਰਤਾ ਵਿੱਚ ਤਬਦੀਲ ਹੋ ਜਾਂਦੇ ਹਨ।

ਜਾਪੁ ਸਾਹਿਬ ਵਿਚ "ਸਰਬ ਪਾਲਕ ਸਰਬ ਘਾਲਕ (੭੯), ਅੰਧਕਾਰੇ ਅਤੇ ਤੇਜ ਤੇਜੇ (੧੮੫) ਕਲੇ ਕਰਤਾ ਅਤੇ ਸ਼ਾਂਤ ਰੂਪੇ (੧੮੭) ਆਦਿ ਸਮਾਨਾਂਤਰ ਮੂਲ ਰੂਪਾਂ ਨੂੰ ਸਮਸਵਰ ਕੀਤਾ ਹੋਇਆ ਹੈ। ਇਸੇ ਤਰ੍ਹਾਂ ਕਰਮ ਨਾਵਾਂ ਦੀਆਂ ਛੋਹਾਂ ਨਾਲ ਜਿਸ ਪ੍ਰਭੂ-ਸਰੂਪ ਨੂੰ ਜਾਪੁ ਸਾਹਿਬ ਵਿਚ ਕੇਂਦਰੀ ਸ਼ਕਤੀ ਵਜੋਂ ਸਾਹਮਣੇ

ਲਿਆਂਦਾ ਗਿਆ ਹੈ, ਉਹ ਮਾਨਵੀ-ਪਹੁੰਚ ਵਿੱਚ ਬੁਧੀ ਰਾਹੀਂ ਨਹੀਂ, ਅਨੁਭਵ ਰਾਹੀਂ ਆ ਸਕਦਾ ਹੈ। ਅਨੁਭਵ ਮੁਖੀ ਧਰਮ-ਮੀਮਾਂਸਿਕ ਜੁਗਤਿ ਜਾਪੁ ਸਾਹਿਬ ਵਿਚੋਂ ਉਭਰਦੀ ਹੈ, ਉਸਦਾ ਇਕ ਆਧਾਰ ਆਪਾ-ਸਮਰਪਨ ਹੈ। ਇਸ ਵਾਸਤੇ ਸ਼ਬਦ "ਨਮੋ" ਵਰਤਿਆ ਗਿਆ ਹੈ। ਨਮੋ ਸਮਰਪਨ ਵੀ ਹੈ ਅਤੇ ਸਿਮਰਨ ਵੀ ਹੈ। ਨਮੋ ਸਤਿਮੁਖੀ ਸਕਰਮਕਤਾ ਹੈ। ਨਮੋ ਮਾਨਵ ਦਾ ਸੁਧਰਮ ਹੈ ਕਿਉਂਕਿ ਨਮੋ ਨਾਲ ਚਿਤ ਦੀਆਂ ਚੇਸ਼ਟਾਵਾਂ ਦਾ ਪ੍ਰਸੰਗ ਸਥਾਪਨ ਹੋ ਸਕਦਾ ਹੈ। ਨਮੋ ਅਗਿਆਨ ਅਤੇ ਆਤਮ ਪ੍ਰਕਾਸ਼ ਵਿਚਕਾਰ ਪੁਲ ਹੋ ਸਕਦੀ ਹੈ। ਨਮੋ ਦਾ ਭਰੋਸਾ ਭਗਤੀ ਹੈ ਅਤੇ ਨਮੋ ਵਾਲਾ ਸੁਭਾ ਸ਼ਕਤੀ ਹੈ। ਇਸਨੂੰ ਨਾਭਾ ਨਰੇਸ਼ ਮਹਾਰਾਜਾ ਰਿਪੁਦਮਨ ਸਿੰਘ ਦੇ ਸ਼ਬਦਾਂ ਵਿਚ ਵੀ ਕਿਹਾ ਜਾ ਸਕਦਾ ਹੈ :

ਪੂਰਨ ਕੀਨੋ ਵੋ ਕਾਜ ਪ੍ਰਭ ਤੁਮ
ਜਾ ਹਿਤ ਤੋਹਿ ਅਕਾਲ ਪਠਾਯੋ।
ਵੇਦ ਕਤੇਬ ਛੁਡਾਇ ਕੈ
ਕੇਵਲ ਇਕ ਅਕਾਲ ਅਕਾਲ ਜਪਾਯੋ।।

ਜਾਪੁ ਸਾਹਿਬ ਇਸ ਸਤੁਤੀ ਦਾ ਸ੍ਰੋਤ ਹੈ।

ਇਸ ਵਿਸਥਾਰ ਨਾਲ ਇਹ ਗੱਲ ਸਾਹਮਣੇ ਆ ਜਾਂਦੀ ਹੈ ਕਿ ਦਸਮ ਪਾਤਸ਼ਾਹ ਹਜ਼ੂਰ ਨੇ ਜੀਵਨ ਦੇ ਵਖ ਵਖ ਪੱਖਾਂ ਨੂੰ ਧਿਆਨ ਵਿਚ ਰਖਦਿਆਂ ਮਾਨਵ ਕਲਿਆਣ ਲਈ ਲੋੜੀਂਦੇ ਧਾਰਮਿਕ ਮਾਡਲ ਦਾ ਪ੍ਰਗਟਾਵਾ ਕਰ ਦਿਤਾ ਹੈ। ਇਹ ਪ੍ਰਗਟਾਵਾ ਗੁਰੂ ਨਾਨਕ ਚਿੰਤਨ ਦੀ ਨਿਰੰਤਰਤਾ ਵਿਚ ਹੈ ਅਤੇ ਇਸਨੂੰ ਗੁਰਮਤਿ ਚਿੰਤਨ ਦੇ ਪ੍ਰਗਟਾਵੇ ਵਜੋਂ ਹੀ ਲਿਆ ਜਾਣਾ ਚਾਹੀਦਾ ਹੈ। ਜਾਪੁ ਸਾਹਿਬ ਅਤੇ ਹੋਰ ਬਾਣੀਆਂ ਜਿਨ੍ਹਾਂ ਬਾਰੇ ਕੋਈ ਕਿੰਤੂ ਨਹੀਂ ਹੈ, ਉਨ੍ਹਾਂ ਦਾ ਪਾਠ, ਤੁਕ ਤਤਕਰਾ, ਅਨੁਕ੍ਰਮਣਿਕਾ, ਅਤੇ ਸ਼ਬਦ ਕੋਸ਼ ਦੇ ਦਿਤਾ ਗਿਆ ਹੈ। ਮੰਤਵ ਇਹੀ ਹੈ ਕਿ ਦਸਮ ਪਾਤਸ਼ਾਹ ਹਜ਼ੂਰ ਦੀਆਂ ਉਹ ਬਾਣੀਆਂ ਜਿਨ੍ਹਾਂ ਦਾ ਗੁਰਬਾਣੀ ਵਿਚ ਨਿਹਿਤ ਸਿਧਾਂਤ ਨਾਲ ਕੋਈ ਵਿਰੋਧ ਨਹੀਂ ਹੈ, ਉਨ੍ਹਾਂ ਨੂੰ ਪਾਠਕਾਂ ਤਕ ਪਹੁੰਚਾਇਆ ਜਾਵੇ। ਇਸ ਵਿਚ ਕਬਿਯੋਬਾਚ ਬੇਨਤੀ ਚੌਪਈ ਵੀ ਸ਼ਾਮਲ ਕਰ ਦਿਤੀ ਗਈ ਹੈ, ਜਿਹੜੀ ਕਿ ਪਹਿਲਾਂ ਯੂਨੀਵਰਸਿਟੀ ਵਲੋਂ ਛਾਪੇ ਦਸਮ ਗ੍ਰੰਥ ਵਿਚ ਨਹੀਂ ਸੀ। ਕਾਰਨ ਇਹ ਹੈ ਕਿ ਦਸਮ ਗ੍ਰੰਥ ਸ਼ਬਦਾਰਥ ਵਿਚ ਕਰਨ ਦਾ ਅਧਿਕਾਰ ਸਵਰਗੀ ਭਾਈ ਰਣਧੀਰ ਸਿੰਘ ਨੂੰ ਸੀ ਅਤੇ ਉਸ ਵਿਚ ਕੋਈ ਅਦਲਾ-ਬਦਲੀ ਨਹੀਂ ਕੀਤੀ ਗਈ। ਇਥੇ ਸ਼ਾਮਲ ਕਰਨ ਦਾ ਕਾਰਨ ਇਹ ਹੈ ਕਿ ਚੌਪਈ ਗੁਰੂ ਖਾਲਸਾ ਪੰਥ ਨੇ ਬਾਣੀ ਵਜੋਂ ਪਰਵਾਨ ਕਰ ਲਈ ਹੈ। ਗੁਰੂ ਖਾਲਸਾ ਪੰਥ ਦੇ ਪ੍ਰਗਟਾਵੇ ਨੂੰ ਉਲਟਾਉਣ ਦਾ ਕਿਸੇ ਵਿਅਕਤੀ ਨੂੰ ਕੋਈ ਅਧਿਕਾਰ ਨਹੀਂ ਹੈ। ਜਿੰਨਾਂ ਚਿਰ ਗੁਰੂ ਖਾਲਸਾ ਪੰਥ ਹੋਰਵਾਂ ਫੈਸਲਾ ਨਹੀਂ ਕਰ ਲੈਂਦਾ, ਉਨਾਂ ਚਿਰ ਚੌਪਈ ਨੂੰ ਦਸਮ ਪਾਤਸ਼ਾਹ ਹਜ਼ੂਰ ਦੀ ਬਾਣੀ ਵਜੋਂ ਹੀ ਪਰਵਾਨ ਕੀਤਾ ਜਾਣਾ ਚਾਹੀਦਾ ਹੈ।

ਇਸ ਨਾਲ ਦਸਮ ਗ੍ਰੰਥ ਬਾਰੇ ਕੋਈ ਸੰਬਾਦ ਨਹੀਂ ਛੇੜਿਆ ਜਾ ਰਿਹਾ ਸਗੋਂ ਇਹ ਸਾਬਤ ਕੀਤਾ ਜਾ ਰਿਹਾ ਹੈ ਕਿ ਦਸਾਂ ਹੀ ਗੁਰੂ ਸਾਹਿਬਾਨ ਵਿਚ "ਇਕੋ ਜੋਤਿ" ਅਤੇ "ਇਕੋ ਜੁਗਤਿ" ਨੂੰ ਸਥਾਪਤ ਕਰਦੀਆਂ ਇਹ ਬਾਣੀਆਂ ਸਾਬਤ ਕਰਦੀਆਂ ਹਨ ਕਿ ਦਸਮ ਪਾਤਸ਼ਾਹ ਹਜ਼ੂਰ ਨੇ ਜੋ ਕੁਝ 1699 ਈ. ਦੀ ਵਿਸਾਖੀ ਨੂੰ ਕੀਤਾ, ਉਸਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ 1499 ਈ. ਵਿਚ ਰਖ ਦਿਤੀ ਸੀ। ਪ੍ਰਗਟਾਵੇ ਦੀ ਪੱਧਰ ਤੇ ਓਪਰੀ ਦ੍ਰਿਸ਼ਟੀ ਤੋਂ ਨਜ਼ਰ ਆਉਂਦਾ ਵਖਰੇਵਾਂ, ਸਿਧਾਂਤ ਅਤੇ ਧਰਮ ਵਿਗਿਆਨ ਨੂੰ ਇਕਸੁਰ ਕਰਕੇ ਵੇਖ ਸਕਣ ਦੀ ਅਸਮਰਥਾ ਹੀ ਕਹਿਣਾ ਚਾਹੀਦਾ ਹੈ ਸਿਧਾਂਤ ਜਦੋਂ ਧਰਮ ਵਿਗਿਆਨ ਦਾ ਰੂਪ ਧਾਰਦਾ ਹੈ ਤਾਂ ਉਸਦੇ ਕੌਮੀ ਸਰੋਕਾਰ ਅਤੇ ਸਥਾਨਕ ਸਭਿਆਚਾਰ ਨੂੰ ਕਈ ਵਾਰ ਸਿਧਾਂਤ ਨਾਲੋਂ ਵੀ ਪਹਿਲ ਪ੍ਰਾਪਤ ਹੋ ਜਾਂਦੀ ਹੈ। ਜਦੋਂ ਇਹ ਸਾਰਾ ਕੁਝ ਸਿਧਾਂਤ ਵਲ ਪਿੱਠ ਕਰਨਾ ਸਾਬਤ ਨਹੀਂ ਹੁੰਦਾ ਤਾਂ ਇਸਨੂੰ ਉਸਾਰੂ ਪ੍ਰਸੰਗ ਵਿਚ ਹੀ ਲਿਆ ਜਾਣਾ ਚਾਹੀਦਾ ਹੈ। ਦਸਮ ਪਾਤਸ਼ਾਹ ਹਜ਼ੂਰ ਦੀਆਂ ਲਈਆਂ ਜਾ ਰਹੀਆਂ ਪੰਜ ਬਾਣੀਆਂ ਵਿਚੋਂ ਇਹ ਸਾਬਤ ਹੋ ਜਾਂਦਾ ਹੈ ਕਿ ਇਨ੍ਹਾਂ ਵਿਚ ਸਿਧਾਂਤ ਅਤੇ ਧਰਮ ਵਿਗਿਆਨ ਇਕਸੁਰ ਹਨ ਅਤੇ ਦੇਖਣ ਵਾਲੇ ਜੇ ਇਸਨੂੰ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਦੇਖਣ ਤਾਂ ਕਿਸੇ ਕਿਸਮ ਦੀ ਵੰਡ ਜਾ ਵਖਰੇਵੇਂ ਵਾਸਤੇ ਕੋਈ ਥਾਂ ਨਹੀਂ ਹੈ। ਇਸ ਨਾਲ ਸਥਾਪਤ ਹੋ ਜਾਂਦਾ ਹੈ ਕਿ ਸਿਖ ਧਰਮ ਚਿੰਤਨ ਆਪਣੇ ਆਪ ਵਿਚ ਸੁਤੰਤਰ ਅਤੇ ਸੰਪੂਰਨ ਧਰਮ ਚਿੰਤਨ ਹੈ। ਇਸਨੇ ਇਤਿਹਾਸ ਤੋਂ ਆਪਣਾ ਸਿੱਕਾ ਵੀ ਮੰਨਵਾ ਲਿਆ ਹੈ। ਇਸੇ ਕਰਕੇ ਸਿਖ ਧਰਮ ਚਿੰਤਨ ਗ੍ਰੰਥ ਆਧਾਰਤ ਵੀ ਹੈ ਅਤੇ ਇਤਿਹਾਸ ਉਤਪਾਦਕ ਵੀ ਹੈ। ਇਹ ਦੋਵੇਂ ਗੱਲਾਂ ਸਿਖ ਧਰਮ ਨੂੰ ਕੌਮੀਅਤ ਹੋ ਜਾਣ ਦਾ ਦਰਜਾ

ਪਰਦਾਨ ਕਰਦੀਆਂ ਹਨ। ਇਸ ਰੀਝ ਨਾਲ ਇਹ ਅਕਾਦਮਿਕ ਕੰਮ ਪਾਠਕਾਂ ਅਤੇ ਵਿਦਵਾਨਾਂ ਦੇ ਸਾਹਮਣੇ ਲਿਆ ਰਿਹਾ ਹਾਂ। ਗੁਰੂ ਸੰਦੇਸ਼ ਨੂੰ ਸਾਹਮਣੇ ਲਿਆਉਣ ਵਾਸਤੇ ਸਿਰਜੋੜ ਕੇ ਯਤਨ ਕਰਨੇ ਜ਼ਰੂਰੀ ਹਨ। ਇਹ ਯਤਨ ਇਸਦਾ ਇਕ ਨਮੂਨਾ ਹੈ। ਇਸ ਬਾਰੇ ਰਾਇ ਜਾਨਣ ਦੀ ਉਸੁਕਤਾ ਵਿਭਾਗ ਨੂੰ ਰਹੇਗੀ।

ਮੁਖ ਬਾਣੀਆਂ ਵਜੋਂ ਅਕਾਲ ਉਸਤਤਿ ਅਤੇ ਚੰਡੀ ਦੀ ਵਾਰ ਦੇ ਪਾਠ, ਤਤਕਰੇ, ਅਨੁਕ੍ਰਮਣਿਕਾ ਅਤੇ ਕੋਸ਼ ਨੂੰ ਛਾਪਿਆ ਜਾ ਰਿਹਾ ਹੈ। ਇਸ ਤਰ੍ਹਾਂ ਦਸਮ ਪਾਤਸ਼ਾਹ ਹਜ਼ੂਰ ਦੀਆਂ ਉਨ੍ਹਾਂ ਚੋਣਵੀਆਂ ਬਾਣੀਆਂ ਦਾ ਪਾਠ, ਤੁਕ ਤਤਕਰਾ ਅਤੇ ਕੋਸ਼ ਛਾਪ ਦਿਤਾ ਗਿਆ ਹੈ, ਜਿਨ੍ਹਾਂ ਨੂੰ ਗੁਰੂ ਖਾਲਸਾ ਪੰਥ ਨੇ ਕਿੰਤੂ ਮੁਕਤ ਬਾਣੀਆਂ ਵਜੋਂ ਪਰਵਾਨ ਕਰ ਲਿਆ ਹੈ। ਇਥੇ ਦੋ ਕੋਟੀਆਂ ਬਣਾਕੇ ਗੱਲ ਕੀਤੀ ਜਾ ਰਹੀ ਹੈ। ਇਕ ਕੋਟੀ ਉਨ੍ਹਾਂ ਬਾਣੀਆਂ ਦੀ ਹੈ, ਜਿਨ੍ਹਾਂ ਬਾਰੇ ਕੋਈ ਝਗੜਾ ਨਹੀਂ ਹੈ। ਦੂਜੀ ਕੋਟੀ ਉਨ੍ਹਾਂ ਬਾਣੀਆਂ ਨਾਲ ਸਬੰਧਤ ਹੈ, ਜਿਨ੍ਹਾਂ ਬਾਰੇ ਇਕ ਪੰਥਕ ਰਾਇ ਨਹੀਂ ਬਣ ਸਕੀ। ਜਿਸ ਗ੍ਰੰਥ ਬਾਰੇ ਪੰਥਕ ਰਾਇ ਇਕਸੁਰ ਨਹੀਂ ਅਤੇ ਸ਼ੰਕੇ ਬਣੇ ਹੋਏ ਹਨ, ਉਸ ਗ੍ਰੰਥ ਨਾਲ ਗੁਰੂ ਸ਼ਬਦ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਏਸੇ ਲਈ ਦਸਮ ਗ੍ਰੰਥ ਨੂੰ ਦਸਮ ਗੁਰੂ ਗ੍ਰੰਥ ਨਹੀਂ ਕਿਹਾ ਜਾਣਾ ਚਾਹੀਦਾ। ਇਹ ਇਸ ਲਈ ਵੀ ਕਿਹਾ ਜਾ ਰਿਹਾ ਹੈ। ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਿਸ ਤਰ੍ਹਾਂ ਸ਼ਬਦ-ਗੁਰੂ ਵਜੋਂ ਜਾਗਤਿ ਜੋਤਿ ਅਤੇ ਜ਼ਾਹਰਾ ਜ਼ਹੂਰ ਹੋਣ ਦੀ ਮਾਨਤਾ ਪ੍ਰਾਪਤ ਹੈ, ਉਹ ਹਰ ਕਿਸੇ ਗ੍ਰੰਥ ਨੂੰ ਦਿੱਤੀ ਹੀ ਨਹੀਂ ਜਾ ਸਕਦੀ। ਇਹ ਦਸਮ ਗ੍ਰੰਥ ਦੇ ਦਸਮ ਗੁਰੂ ਗ੍ਰੰਥ ਸਾਹਿਬ ਵਜੋਂ ਗੁਰੂ ਕ੍ਰਿਤ ਹੋਣ ਉਤੇ ਮੂਲ ਇਤਰਾਜ਼ ਹੈ। ਸਿਖ ਭਾਈਚਾਰੇ ਵਿਚ ਗੁਰੂ ਸਾਹਿਬਾਨ ਨਾਲ ਜੁੜੀਆਂ ਨਿਸ਼ਾਨੀਆਂ ਜਾਂ ਇਤਿਹਾਸਕ ਘਟਨਾਵਾਂ ਨੂੰ ਸਤਿਕਾਰ ਦੇਣ ਲਈ ਸਾਹਿਬ ਸ਼ਬਦ ਦੀ ਵਰਤੋਂ ਆਮ ਹੀ ਕਰ ਲਈ ਜਾਂਦੀ ਹੈ। ਏਸੇ ਲਈ ਦਾਤਣ ਸਾਹਿਬ, ਰੇਰੂ ਸਾਹਿਬ ਅਤੇ ਭੱਠਾ ਸਾਹਿਬ ਆਦਿ ਗੁਰਦੁਆਰੇ ਸਾਹਮਣੇ ਆ ਗਏ ਹਨ। ਏਸੇ ਸੁਭਾ ਅਧੀਨ ਦਸਮ ਗ੍ਰੰਥ ਪਹਿਲਾਂ ਦਸਮ ਗ੍ਰੰਥ ਸਾਹਿਬ ਹੋ ਗਏ ਅਤੇ ਹੌਲੀ ਹੌਲੀ ਦਸਮ ਗੁਰੂ ਗ੍ਰੰਥ ਸਾਹਿਬ ਹੁੰਦੇ ਚਲੇ ਗਏ। ਕੁਝ ਇਤਿਹਾਸਕ ਗੁਰਦੁਆਰਿਆਂ ਵਿਚ ਦਸਮ ਗ੍ਰੰਥ ਨੂੰ ਗੁਰੂ ਗ੍ਰੰਥ ਸਾਹਿਬ ਦੇ ਤੁੱਲ ਮਾਨਤਾ ਵੀ ਦੇ ਦਿੱਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ ਹੀ ਦਸਮ ਗ੍ਰੰਥ ਦੇ ਅਖੰਡ ਪਾਠ ਵੀ ਆਰੰਭ ਹੋ ਗਏ ਹਨ ਅਤੇ ਇਸ ਤਰ੍ਹਾਂ ਹੌਲੀ ਹੌਲੀ ਦਸਮ ਗੁਰੂ ਗ੍ਰੰਥ ਸਾਹਿਬ ਵਜੋਂ ਸਿਖ ਮਾਨਸਿਕਤਾ ਵਿਚ ਉਤਾਰਿਆ ਜਾਣ ਲਗ ਪਿਆ ਹੈ। ਇਸ ਤਰ੍ਹਾਂ ਦੇ ਯਤਨ ਬਹੁਤ ਵਾਰ ਸਕੀਮ ਜਾਂ ਸ਼ਰਾਰਤ ਵਿਚੋਂ ਆਰੰਭ ਨਹੀਂ ਹੁੰਦੇ ਅਤੇ ਸ਼ਰਧਾ ਵਸ ਹੀ ਅਜਿਹੇ ਯਤਨ ਸਾਹਮਣੇ ਆਉਣ ਲਗ ਪੈਂਦੇ ਹਨ। ਪਰ ਅਜਿਹੇ ਯਤਨਾਂ ਦੀ ਕੁਵਰਤੋਂ ਦੀਆਂ ਸੰਭਾਵਨਾਵਾਂ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਅਜਿਹੇ ਯਤਨਾਂ ਦਾ ਵਰਤਮਾਨ ਉਨ੍ਹਾਂ ਖਤਰਨਾਕ ਨਹੀਂ ਦਾ ਜਿੰਨਾ ਇਨ੍ਹਾਂ ਦਾ ਭਵਿੱਖ ਖਤਰਿਆਂ ਦੀਆਂ ਸੰਭਾਵਨਾਵਾਂ ਦਾ ਸ਼ਿਕਾਰ ਹੋ ਸਕਦਾ ਹੈ। ਚੇਤੰਨ ਲੋਕ ਜਾਂ ਸੁਹਰਿਦ ਚੇਤਨਾ ਵਲੋਂ ਇਸ ਪੱਖ ਨੂੰ ਧਿਆਨ ਵਿਚ ਰਖਕੇ ਜਦੋਂ ਚੇਤਨਾ ਅਤੇ ਸ਼ਰਧਾ ਨੂੰ ਇਕਸੁਰ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤਾਂ ਸ਼ਰਧਾਲੂ ਅਕਸਰ ਚੇਤਨ ਵਰਗ ਨੂੰ ਆਪਣੇ ਵਿਰੋਧ ਵਿਚ ਸਮਝਣ ਦਾ ਭਰਮ ਪਾਲ ਲੈਂਦੇ ਹਨ। ਚੇਤਨਾ ਅਤੇ ਸ਼ਰਧਾ ਜੇ ਇਕ ਦੂਜੇ ਦੇ ਤਨਾਉ ਵਿਚ ਹੋਣ ਤਾਂ ਇਸ ਦਾ ਸਭ ਨਾਲੋਂ ਵਧ ਲਾਭ ਤਾਂ ਧਰਮ ਵਿਰੋਧੀਆਂ ਨੂੰ ਹੀ ਹੁੰਦਾ ਹੈ। ਪਰ ਇਸ ਸਥਿਤੀ ਦਾ ਲਾਭ ਉਹ ਲੋਕ ਵੀ ਉਠਾਉਣ ਦਾ ਲਾਲਚ ਕਰ ਜਾਂਦੇ ਹਨ, ਜਿਨ੍ਹਾਂ ਦੀ ਰੋਜ਼ੀ ਰੋਟੀ ਅਜਿਹੀ ਸ਼ਰਧਾ ਨਾਲ ਜੁੜੀ ਹੋਈ ਹੁੰਦੀ ਹੈ। ਜਦੋਂ ਇਹ ਵਰਗ ਜੋ ਕਿ ਅਕਸਰ ਸ਼ਰਧਾ ਦਾ ਪ੍ਰਤੀਨਿਧ ਹੁੰਦਾ ਹੈ, ਭਰਮ ਦਾ ਸ਼ਿਕਾਰ ਹੋ ਜਾਏ ਤਾਂ ਸਮੱਸਿਆਵਾਂ ਖੜ੍ਹੀਆਂ ਹੋ ਜਾਂਦੀਆਂ ਹਨ। ਏਸੇ ਲਈ ਦਸਮ ਗ੍ਰੰਥ ਬਾਰੇ ਫੈਸਲਾ ਕਰਨਾ ਦਿਨੋਂ ਦਿਨ ਔਖਾ ਹੁੰਦਾ ਜਾ ਰਿਹਾ ਹੈ। ਇਸ ਔਖਿਆਈ ਵਿਚੋਂ ਨਿਕਲਣ ਦਾ ਇਕ ਰਾਹ ਇਹ ਲਭ ਲਿਆ ਗਿਆ ਹੈ ਕਿ ਇਸ ਮਸਲੇ ਨੂੰ ਸਿਖ ਭਾਈਚਾਰੇ ਅੰਦਰ ਸੇਹ ਦਾ ਤੱਕਲਾ ਨਹੀਂ ਬਣਨ ਦੇਣਾ ਚਾਹੀਦਾ। ਪਰ ਇਸ ਬਾਰੇ ਸੰਭਵ ਸੰਬਾਦ ਨੂੰ ਰੋਕਿਆ ਵੀ ਨਹੀਂ ਜਾ ਸਕਦਾ। ਏਸੇ ਲਈ ਇਸ ਬਾਰੇ ਵਿਸਥਾਰ ਵਿਚ ਚਰਚਾ ਮੈਂ ਪਿਛਲੇ ਪੰਨਿਆਂ ਵਿਚ ਕਰ ਚੁਕਾ ਹਾਂ। ਏਥੇ ਤਾਂ ਏਨਾ ਹੀ ਦੁਹਰਾਉਣਾ ਹੈ ਕਿ ਗੁਰੂ ਖਾਲਸਾ ਪੰਥ ਨੂੰ ਕੋਈ ਵੀ ਫੈਸਲਾ ਕਰ ਲੈਣ ਦਾ ਅਧਿਕਾਰ ਹੈ। ਹਾਲਾਂਕਿ ਗੁਰੂ ਖਾਲਸਾ ਪੰਥ ਵਲੋਂ ਫੈਸਲੇ ਤਕ ਪਹੁੰਚਣ ਦੀ ਵਿਧੀ ਬਾਰੇ ਵੀ ਝਗੜੇ ਖੜ੍ਹੇ ਹੋ ਗਏ ਹਨ। ਸਿਆਸਤ ਨੇ ਨਾਜ਼ਕ ਮਸਲਿਆਂ ਨੂੰ ਬੇਰਹਿਮੀ ਨਾਲ ਵਰਤਕੇ, ਧਰਮਨੁਮਾ ਸਿਆਸਤ ਨੂੰ ਸਿਆਸਤਨੁਮਾ ਧਰਮ ਵਜੋਂ ਵਰਤਣ ਦੀ ਵਧੀਕੀ ਕਰ ਲਈ ਹੈ। ਪ੍ਰਾਪਤ ਪਰੰਪਰਾ ਅਤੇ ਸਿਧਾਂਤ ਨੂੰ ਵਕਤੀ ਹਿਤਾਂ ਮੁਤਾਬਿਕ ਵਰਤਣ ਦੇ ਯਤਨ ਵੀ ਸਾਹਮਣੇ ਹਨ। ਪਰ ਇਥੇ ਤਾਂ ਇਹ ਤੱਥ ਪ੍ਰਸਤੁਤ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ਕਿ ਸਿਖ ਚਿੰਤਨ ਅਤੇ ਸਿਖ ਮਰਯਾਦਾ ਨਾਲ ਜੁੜੇ ਹੋਏ ਬਹੁਤ ਸਾਰੇ ਖੇਤਰ ਅਜਿਹੇ

ਵੀ ਹਨ, ਜਿਨ੍ਹਾਂ ਬਾਰੇ ਗੁਰੂ ਖਾਲਸਾ ਪੰਥ ਵੀ ਫੈਸਲਾ ਲੈਣ ਦਾ ਅਧਿਕਾਰੀ ਨਹੀਂ ਹੈ। ਉਦਾਹਰਣ ਵਜੋਂ ਪੰਜ ਪਿਆਰਿਆਂ ਦਾ ਸਿਧਾਂਤ ਅਤੇ ਅੰਮ੍ਰਿਤ ਛਕਾਉਣ ਦੀ ਵਿਧੀ ਜਾਂ ਪੰਜ ਕਕਾਰੀ ਰਹਿਤ ਵਿਚ ਜੇ ਗੁਰੂ ਖਾਲਸਾ ਪੰਥ ਫੈਸਲਾ ਕਰਨਾ ਵੀ ਚਾਹੇ ਤਾਂ ਵੀ ਸੱਚ ਇਹ ਰਹੇਗਾ ਕਿ ਕੋਈ ਤਬਦੀਲੀ ਨਹੀਂ ਕੀਤੀ ਜਾ ਸਕਦੀ। ਏਸੇ ਤਰ੍ਹਾਂ ਸਿਖ ਪਰੰਪਰਾ, ਸਿਖ ਇਤਿਹਾਸ ਅਤੇ ਸਿਖ ਚਿੰਤਨ ਦੀ ਰੌਸ਼ਨੀ ਵਿਚ ਸ਼ਬਦ-ਗੁਰੂ ਦੀ ਸਥਾਪਤੀ ਦੀ ਪ੍ਰਤੀਨਿਧਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਿਨਾਂ ਹੋਰ ਕਿਸੇ ਵੀ ਗ੍ਰੰਥ ਨੂੰ ਨਹੀਂ ਸੌਂਪੀ ਜਾ ਸਕਦੀ ਹੈ ਅਤੇ ਨ ਹੀ ਇਸ ਤਰ੍ਹਾਂ ਦੀ ਸ਼ਰੀਕ ਸੰਸਥਾ ਬਾਰੇ ਸੁਪਨੇ ਵਿਚ ਵੀ ਸੋਚਿਆ ਜਾ ਸਕਦਾ ਹੈ।

ਇਹ ਤੇ ਇਹੋ ਜਿਹੇ ਹੋਰ ਮਸਲਿਆਂ ਨੂੰ ਧਿਆਨ ਵਿਚ ਰਖਕੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਚੋਣਵੀਆਂ ਅਤੇ ਕਿੰਤੂ ਮੁਕਤ ਬਾਣੀਆਂ ਨੂੰ ਸ੍ਰੋਤ ਸਾਹਿਤ ਵਜੋਂ ਸਾਹਮਣੇ ਲਿਆਉਣ ਦਾ ਯਤਨ ਇਸ ਕਿਰਤ ਰਾਹੀਂ ਕੀਤਾ ਜਾ ਰਿਹਾ ਹੈ। ਇਹ ਯਤਨ ੧੯੯੯ ਦੇ ਤਿੰਨ ਸੌ ਸਾਲਾ ਖਾਲਸਾ ਜੀ ਦੇ ਪ੍ਰਕਾਸ਼ਨ ਅਵਸਰ ਨੂੰ ਸਮਰਪਿਤ ਹੈ। ਚੋਣਵੀਆਂ ਅਤੇ ਕਿੰਤੂ ਮੁਕਤ ਕਿਰਤਾਂ ਵਜੋਂ ਲਈਆਂ ਜਾ ਰਹੀਆਂ ਬਾਣੀਆਂ ਬਾਰੇ ਲੰਮੇਰੀ ਚਰਚਾ ਡਾ. ਗੁਰਮੁਖ ਸਿੰਘ ਨੇ ਕਰ ਦਿੱਤੀ ਹੈ ਅਤੇ ਇਸ ਨਾਲ ਅਕਾਲ ਉਸਤਤਿ ਅਤੇ ਚੰਡੀ ਦੀ ਵਾਰ ਦਾ ਅਕਾਦਮਿਕ ਪ੍ਰਸੰਗ ਸਥਾਪਤ ਹੋ ਗਿਆ ਹੈ। ਡਾ. ਗੁਰਮੁਖ ਸਿੰਘ ਨਾਲ ਬਲਵਿੰਦਰ ਜੋਸ਼ੀ ਨੇ ਜੋ ਮਿਹਨਤ ਕੀਤੀ ਹੈ, ਉਸ ਲਈ ਵਿਭਾਗ ਇਨ੍ਹਾਂ ਬੁਧੀ ਕਰਮੀਆਂ ਦਾ ਸ਼ੁਕਰਗੁਜ਼ਾਰ ਹੈ। ਅਸਲ ਸ਼ੁਕਰਗੁਜ਼ਾਰੀ ਤਾਂ ਪ੍ਰੋਫੈਸਰ ਸਾਹਿਬ ਸਿੰਘ ਟਰੱਸਟ, ਪਟਿਆਲਾ, ਦੇ ਸਕੱਤਰ ਡਾ. ਗੁਰਚਰਨ ਸਿੰਘ ਵਾਸਤੇ ਰਾਖਵੀਂ ਕਹਿਣੀ ਚਾਹੀਦੀ ਹੈ। ਕਿਉਂਕਿ ਵਿਭਾਗ ਦੀਆਂ ਇਨ੍ਹਾਂ ਪ੍ਰਾਪਤੀਆਂ ਦੇ ਉਹ ਥੰਮ੍ਹ ਹੀ ਕਹਿਣੇ ਚਾਹੀਦੇ ਹਨ। ਸ੍ਰੋਤ ਸਾਹਿਤ ਦੀ ਇਸ ਯੋਜਨਾ ਵਿਚ ਉਨ੍ਹਾਂ ਕੋਲੋਂ ਜੋ ਸਹਿਯੋਗ ਮਿਲਿਆ ਹੈ, ਉਹ ਇਕ ਪੱਖੋਂ ਤਾਂ ਵਿਭਾਗ ਦੇ ਫੈਲੋ ਹੋਣ ਕਰਕੇ, ਉਨ੍ਹਾਂ ਦੀ ਜ਼ੁੰਮੇਵਾਰੀ ਵੀ ਹੈ। ਪਰ ਜ਼ੁੰਮੇਵਾਰੀ ਵਾਸਤੇ ਤਾਂ ਉਨ੍ਹਾਂ ਕੋਲ ਗੁਰੂ ਗ੍ਰੰਥ ਸਾਹਿਬ ਦੇ ਕੋਸ਼ ਨਾਲ ਸਬੰਧਤ ਸੁਤੰਤ੍ਰ ਵਿਭਾਗੀ ਪ੍ਰਾਜੈਕਟ ਵੀ ਹੈ ਅਤੇ ਇਸ ਪ੍ਰਾਜੈਕਟ ਦੀ ਇਕ ਜਿਲਦ ਛਪ ਵੀ ਚੁਕੀ ਹੈ, ਦੂਜੀ ਜਿਲਦ ਪ੍ਰੈਸ ਵਿਚ ਜਾ ਚੁਕੀ ਹੈ ਅਤੇ ਤੀਜੀ ਜਿਲਦ ਵੀ ਲਗਭਗ ਮੁਕੰਮਲ ਹੀ ਹੋਣ ਵਾਲੀ ਹੈ, ਪਰ ਜਿਹੜਾ ਕੰਮ ਉਨ੍ਹਾਂ ਦੀ ਅਗਵਾਈ ਵਿਚ ਹੋਰ ਵਿਦਵਾਨਾਂ ਕੋਲੋਂ ਕਰਵਾਇਆ ਜਾ ਰਿਹਾ ਹੈ, ਅਤੇ ਜਿਸ ਦਾ ਖਰਚਾ ਪ੍ਰੋਫੈਸਰ ਸਾਹਿਬ ਸਿੰਘ ਟਰਸਟ ਵਲੋਂ ਉਠਾਇਆ ਜਾ ਰਿਹਾ ਹੈ, ਉਸ ਵਾਸਤੇ ਮੈਂ ਸੰਪਾਦਕ ਵਜੋਂ, ਟਰੱਸਟ ਦੇ ਅੰਗ ਵਜੋਂ ਅਤੇ ਯੂਨੀਵਰਸਿਟੀ ਦੇ ਇਕ ਜ਼ੁੰਮੇਵਾਰ ਅਧਿਕਾਰੀ ਵਜੋਂ ਡਾ. ਗੁਰਚਰਨ ਸਿੰਘ ਅਤੇ ਟਰੱਸਟੀਆਂ ਦਾ ਧੰਨਵਾਦ ਕਰਦਾ ਹਾਂ। ਵਿਭਾਗ ਵਲੋਂ ਛਾਪੇ ਵਿਚ ਜੋ ਸਮੱਗਰੀ ਲਿਆਂਦੀ ਜਾ ਰਹੀ ਹੈ, ਉਸ ਨੂੰ ਸੁਆਰਨ ਵਿਚ ਜੋ ਭੂਮਿਕਾ ਡਾ. ਹਜ਼ਾਰਾ ਸਿੰਘ ਨਿਭਾ ਰਹੇ ਹਨ, ਉਹ ਉਨ੍ਹਾਂ ਦੀ ਜ਼ੁੰਮੇਵਾਰੀ ਦੀਆਂ ਹੱਦਾਂ ਟੱਪਕੇ ਕਲਾਕਾਰੀ ਦਾ ਰੂਪ ਧਾਰਨ ਕਰ ਗਈ ਹੈ। ਮੈਂ ਡਾ. ਹਜ਼ਾਰਾ ਸਿੰਘ ਦੀ ਇਸ ਨਿਪੁੰਨਤਾ ਨੂੰ ਨਮੋ ਕਰਕੇ ਕਰਜ਼ਮੁਕਤ ਹੋਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਜੋਗਿੰਦਰ ਸਿੰਘ ਪੁਆਰ ਦੀ ਸਰਪ੍ਰਸਤੀ ਨੇ ਨਿਸ਼ੰਗ ਹੋ ਕੇ ਕੰਮ ਕਰਨ ਦਾ ਜੋ ਮਾਹੌਲ ਮੁਹੱਈਆ ਕੀਤਾ ਹੈ, ਉਸ ਲਈ ਮੈਂ ਉਨ੍ਹਾਂ ਦਾ ਤਹਿ ਦਿਲੋਂ ਧੰਨਵਾਦੀ ਹਾਂ। ਇਸ ਬਾਰੇ ਉਸਾਰੂ ਹੁੰਗਾਰੇ ਦੀ ਉਡੀਕ ਰਹੇਗੀ।

ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਬਲਕਾਰ ਸਿੰਘ**
*ਸੰਪਾਦਕ*

ੴ ਸਤਿਗੁਰ ਪ੍ਰਸਾਦਿ

## ॥ ਜਾਪੁ ॥

***ਸ੍ਰੀ ਮੁਖਵਾਕ ਪਾਤਿਸਾਹੀ ਦਸਵੀਂ ੧੦॥***

***ਤ੍ਵ ਪ੍ਰਸਾਦਿ॥ ਛਪੈ ਛੰਦ॥***

ਚੱਕ੍ਰ ਚਿਹਨ ਅਰੁ ਬਰਤ ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥
ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥

***ਭੁਜੰਗ ਪ੍ਰਯਾਤ ਛੰਦ॥***

ਨਮਸਤੰ ਅਕਾਲੇ॥ ਨਮਸਤੰ ਕ੍ਰਿਪਾਲੇ॥ ਨਮਸਤੰ ਅਰੂਪੇ॥ ਨਮਸਤੰ ਅਨੂਪੇ॥ ੨॥
ਨਮਸਤੰ ਅਭੇਖੇ॥ ਨਮਸਤੰ ਅਲੇਖੇ॥ ਨਮਸਤੰ ਅਕਾਏ॥ ਨਮਸਤੰ ਅਜਾਏ॥ ੩॥
ਨਮਸਤੰ ਅਗੰਜੇ॥ ਨਮਸਤੰ ਅਭੰਜੇ॥ ਨਮਸਤੰ ਅਨਾਮੇ॥ ਨਮਸਤੰ ਅਠਾਮੇ॥ ੪॥
ਨਮਸਤੰ ਅਕਰਮੇ॥ ਨਮਸਤੰ ਅਧਰਮੇ॥ ਨਮਸਤੰ ਅਨਾਮੇ॥ ਨਮਸਤੰ ਅਧਾਮੇ॥ ੫॥
ਨਮਸਤੰ ਅਜੀਤੇ॥ ਨਮਸਤੰ ਅਭੀਤੇ॥ ਨਮਸਤੰ ਅਬਾਹੇ॥ ਨਮਸਤੰ ਅਢਾਹੇ॥ ੬॥
ਨਮਸਤੰ ਅਨੀਲੇ॥ ਨਮਸਤੰ ਅਨਾਦੇ॥ ਨਮਸਤੰ ਅਛੇਦੇ॥ ਨਮਸਤੰ ਅਗਾਧੇ॥ ੭॥
ਨਮਸਤੰ ਅਗੰਜੇ॥ ਨਮਸਤੰ ਅਭੰਜੇ॥ ਨਮਸਤੰ ਉਦਾਰੇ॥ ਨਮਸਤੰ ਅਪਾਰੇ॥ ੮॥
ਨਮਸਤੰ ਸੁ ਏਕੈ॥ ਨਮਸਤੰ ਅਨੇਕੈ॥ ਨਮਸਤੰ ਅਭੂਤੇ॥ ਨਮਸਤੰ ਅਜੂਪੇ॥ ੯॥
ਨਮਸਤੰ ਨ੍ਰਿਕਰਮੇ॥ ਨਮਸਤੰ ਨ੍ਰਿਭਰਮੇ॥ ਨਮਸਤੰ ਨ੍ਰਿਦੇਸੇ॥ ਨਮਸਤੰ ਨ੍ਰਿਭੇਸੇ॥ ੧੦॥
ਨਮਸਤੰ ਨ੍ਰਿਨਾਮੇ॥ ਨਮਸਤੰ ਨ੍ਰਿਕਾਮੇ॥ ਨਮਸਤੰ ਨ੍ਰਿਧਾਤੇ॥ ਨਮਸਤੰ ਨ੍ਰਿਘਾਤੇ॥ ੧੧॥
ਨਮਸਤੰ ਨ੍ਰਿਧੂਤੇ॥ ਨਮਸਤ ਅਭੂਤੇ॥ ਨਮਸਤੰ ਅਲੋਕੇ॥ ਨਮਸਤੰ ਅਸੋਕੇ॥ ੧੨॥
ਨਮਸਤੰ ਨ੍ਰਿਤਾਪੇ॥ ਨਮਸਤੰ ਅਥਾਪੇ॥ ਨਮਸਤੰ ਤ੍ਰਿਮਾਨੇ॥ ਨਮਸਤੰ ਨਿਧਾਨੇ॥ ੧੩॥
ਨਮਸਤੰ ਅਗਾਹੇ॥ ਨਮਸਤੰ ਅਬਾਹੇ॥ ਨਮਸਤੰ ਤ੍ਰਿਬਰਗੇ॥ ਨਮਸਤੰ ਅਸਰਗੇ॥ ੧੪॥
ਨਮਸਤੰ ਪ੍ਰਭੋਗੇ॥ ਨਮਸਤੰ ਸੁਜੋਗੇ॥ ਨਮਸਤੰ ਅਰੰਗੇ॥ ਨਮਸਤੰ ਅਭੰਗੇ॥ ੧੫॥
ਨਮਸਤੰ ਅਗੰਮੇ॥ ਨਮਸਤਸਤੁ ਰੰਮੇ॥ ਨਮਸਤੰ ਜਲਾਸਰੇ॥ ਨਮਸਤੰ ਨਿਰਾਸਰੇ॥ ੧੬॥
ਨਮਸਤੰ ਅਜਾਤੇ॥ ਨਮਸਤੰ ਅਪਾਤੇ॥ ਨਮਸਤੰ ਅਮਜਬੇ॥ ਨਮਸਤੰ ਅਜਬੇ॥ ੧੭॥
ਅਦੇਸੰ ਅਦੇਸੇ॥ ਨਮਸਤੰ ਅਭੇਸੇ॥ ਨਮਸਤੰ ਨ੍ਰਿਧਾਮੇ॥ ਨਮਸਤੰ ਨ੍ਰਿਬਾਮੇ॥ ੧੮॥
ਨਮੋ ਸਰਬ ਕਾਲੇ॥ ਨਮੋ ਸਰਬ ਦਿਆਲੇ॥ ਨਮੋ ਸਰਬ ਰੂਪੇ॥ ਨਮੋ ਸਰਬ ਭੂਪੇ॥ ੧੯॥
ਨਮੋ ਸਰਬ ਖਾਪੇ॥ ਨਮੋ ਸਰਬ ਥਾਪੇ॥ ਨਮੋ ਸਰਬ ਕਾਲੇ॥ ਨਮੋ ਸਰਬ ਪਾਲੇ॥ ੨੦॥
ਨਮਸਤਸਤੁ ਦੇਵੈ॥ ਨਮਸਤੰ ਅਭੇਵੈ॥ ਨਮਸਤੰ ਅਜਨਮੇ॥ ਨਮਸਤੰ ਸੁਬਨਮੇ॥ ੨੧॥
ਨਮੋ ਸਰਬ ਗਉਨੇ॥ ਨਮੋ ਸਰਬ ਭਉਨੇ॥ ਨਮੋ ਸਰਬ ਰੰਗੇ॥ ਨਮੋ ਸਰਬ ਭੰਗੇ॥ ੨੨॥
ਨਮੋ ਕਾਲ ਕਾਲੇ॥ ਨਮਸਤਸਤੁ ਦਿਆਲੇ॥ ਨਮਸਤੰ ਅਬਰਨੇ॥ ਨਮਸਤੰ ਅਮਰਨੇ॥ ੨੩॥

ਨਮਸਤੰ ਜਰਾਰੰ॥ ਨਮਸਤੰ ਕ੍ਰਿਤਾਰੰ॥ ਨਮੋ ਸਰਬ ਧੰਧੇ॥ ਨਮਸਤੰ ਅਬੰਧੇ॥ ੨੪॥
ਨਮਸਤੰ ਨ੍ਰਿਸਾਕੇ॥ ਨਮਸਤੰ ਨ੍ਰਿਬਾਕੇ॥ ਨਮਸਤੰ ਰਹੀਮੇ॥ ਨਮਸਤੰ ਕਰੀਮੇ॥ ੨੫॥
ਨਮਸਤੰ ਅਨੰਤੇ॥ ਨਮਸਤੰ ਮਹੰਤੇ॥ ਨਮਸਤਸਤੁ ਰਾਂਗੇ॥ ਨਮਸਤੰ ਸੁਹਾਗੇ॥ ੨੬॥
ਨਮੋ ਸਰਬ ਸੋਖੰ॥ ਨਮੋ ਸਰਬ ਪੋਖੰ॥ ਨਮੋ ਸਰਬ ਕਰਤਾ॥ ਨਮੋ ਸਰਬ ਹਰਤਾ॥ ੨੭॥
ਨਮੋ ਜੋਗ ਜੋਗੇ॥ ਨਮੋ ਭੋਗ ਭੋਗੇ॥ ਨਮੋ ਸਰਬ ਦਿਆਲੇ॥ ਨਮੋ ਸਰਬ ਪਾਲੇ॥ ੨੮॥

***ਚਾਚਰੀ ਛੰਦ॥ ਤ੍ਵ ਪ੍ਰਸਾਦਿ॥***

ਅਰੂਪ ਹੈਂ॥ ਅਨੂਪ ਹੈਂ॥ ਅਜੂ ਹੈਂ॥ ਅਭੂ ਹੈਂ॥ ੨੯॥
ਅਲੇਖ ਹੈਂ॥ ਅਭੇਖ ਹੈਂ॥ ਅਨਾਮ ਹੈਂ॥ ਅਕਾਮ ਹੈਂ॥ ੩੦॥
ਅਧੇ ਹੈਂ॥ ਅਭੇ ਹੈਂ॥ ਅਜੀਤ ਹੈਂ॥ ਅਭੀਤ ਹੈਂ॥ ੩੧॥
ਤ੍ਰਿਮਾਨ ਹੈਂ॥ ਨਿਧਾਨ ਹੈਂ॥ ਤ੍ਰਿਬਰਗ ਹੈਂ॥ ਅਸਰਗ ਹੈਂ॥ ੩੨॥
ਅਨੀਲ ਹੈਂ॥ ਅਨਾਦਿ ਹੈਂ॥ ਅਜੇ ਹੈਂ॥ ਅਜਾਦਿ ਹੈਂ॥ ੩੩॥
ਅਜਨਮ ਹੈਂ॥ ਅਬਰਨ ਹੈਂ॥ ਅਭੂਤ ਹੈਂ॥ ਅਭਰਨ ਹੈਂ॥ ੩੪॥
ਅਗੰਜ ਹੈਂ॥ ਅਭੰਜ ਹੈਂ॥ ਅਝੂਝ ਹੈਂ॥ ਅਝੰਝ ਹੈਂ॥ ੩੫॥
ਅਮੀਕ ਹੈਂ॥ ਰਫ਼ੀਕ ਹੈਂ॥ ਅਧੰਧ ਹੈਂ॥ ਅਬੰਧ ਹੈਂ॥ ੩੬॥
ਨ੍ਰਿਬੂਝ ਹੈਂ॥ ਅਸੂਝ ਹੈਂ॥ ਅਕਾਲ ਹੈਂ॥ ਅਜਾਲ ਹੈਂ॥ ੩੭॥
ਅਲਾਹ ਹੈਂ॥ ਅਜਾਹ ਹੈਂ॥ ਅਨੰਤ ਹੈਂ॥ ਮਹੰਤ ਹੈਂ॥ ੩੮॥
ਅਲੀਕ ਹੈਂ॥ ਨ੍ਰਿਸ੍ਰੀਕ ਹੈਂ॥ ਨ੍ਰਿਲੰਭ ਹੈਂ॥ ਅਸੰਭ ਹੈਂ॥ ੩੯॥
ਅਗੰਮ ਹੈਂ॥ ਅਜੰਮ ਹੈਂ॥ ਅਭੂਤ ਹੈਂ॥ ਅਛੂਤ ਹੈ॥ ੪੦॥
ਅਲੋਕ ਹੈਂ॥ ਅਸੋਕ ਹੈਂ॥ ਅਕਰਮ ਹੈਂ॥ ਅਭਰਮ ਹੈਂ॥ ੪੧॥
ਅਜੀਤ ਹੈਂ॥ ਅਭੀਤ ਹੈਂ॥ ਅਬਾਹ ਹੈਂ॥ ਅਗਾਹ ਹੈਂ॥ ੪੨॥
ਅਮਾਨ ਹੈਂ॥ ਨਿਧਾਨ ਹੈਂ॥ ਅਨੇਕ ਹੈਂ॥ ਫਿਰਿ ਏਕ ਹੈਂ॥ ੪੩॥

***ਭੁਜੰਗ ਪ੍ਰਯਾਤ ਛੰਦ॥***

ਨਮੋ ਸਰਬ ਮਾਨੇ॥ ਸਮਸਤੀ ਨਿਧਾਨੇ॥ ਨਮੋ ਦੇਵ ਦੇਵੇ॥ ਅਭੇਖੀ ਅਭੇਵੇ॥ ੪੪॥
ਨਮੋ ਕਾਲ ਕਾਲੇ॥ ਨਮੋ ਸਰਬ ਪਾਲੇ॥ ਨਮੋ ਸਰਬ ਗਉਣੇ॥ ਨਮੋ ਸਰਬ ਭਉਣੇ॥ ੪੫॥
ਅਨੰਗੀ ਅਨਾਥੇ॥ ਨ੍ਰਿਸੰਗੀ ਪ੍ਰਮਾਥੇ॥ ਨਮੋ ਭਾਨ ਭਾਨੇ॥ ਨਮੋ ਮਾਨ ਮਾਨੇ॥ ੪੬॥
ਨਮੋ ਚੰਦ੍ਰ ਚੰਦ੍ਰੇ॥ ਨਮੋ ਭਾਨ ਭਾਨੇ॥ ਨਮੋ ਗੀਤ ਗੀਤੇ॥ ਨਮੋ ਤਾਨ ਤਾਨੇ॥ ੪੭॥
ਨਮੋ ਨ੍ਰਿੱਤ ਨ੍ਰਿੱਤੇ॥ ਨਮੋ ਨਾਦ ਨਾਦੇ॥ ਨਮੋ ਪਾਨ ਪਾਨੇ॥ ਨਮੋ ਬਾਦ ਬਾਦੇ॥ ੪੮॥
ਅਨੰਗੀ ਅਨਾਮੇ॥ ਸਮਸਤੀ ਸਰੂਪੇ॥ ਪ੍ਰਭੰਗੀ ਪ੍ਰਮਾਥੇ॥ ਸਮਸਤੀ ਬਿਭੂਤੇ॥ ੪੯॥
ਕਲੰਕੰ ਬਿਨਾ ਨੇਕਲੰਕੀ ਸਰੂਪੇ॥ ਨਮੋ ਰਾਜ ਰਾਜੇਸ੍ਵਰੰ ਪਰਮ ਰੂਪੇ॥ ੫੦॥
ਨਮੋ ਜੋਗ ਜੋਗੇਵਸਰੰ ਪਰਮ ਸਿੱਧੇ॥ ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿਧੇ॥ ੫੧॥
ਨਮੋ ਸਸਤ੍ਰਪਾਣੇ॥ ਨਮੋ ਅਸਤ੍ਰਮਾਣੇ॥ ਨਮੋ ਪਰਮ ਗਿਆਤਾ॥ ਨਮੋ ਲੋਕ ਮਾਤਾ॥ ੫੨॥
ਅਭੇਖੀ ਅਭਮੀ ਅਭੋਗੀ ਅਭੁਗਤੇ॥ ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ॥ ੫੩॥
ਨਮੋ ਨਿੱਤ ਨਾਰਾਇਣੇ ਕ੍ਰੂਰ ਕਰਮੇ॥ ਨਮੋ ਪ੍ਰੇਤ ਅਪ੍ਰੇਤ ਦੇਵੇ ਸੁਧਰਮੇ॥ ੫੪॥
ਨਮੋ ਰੋਗ ਹਰਤਾ ਨਮੋ ਰਾਗ ਰੂਪੇ॥ ਨਮੋ ਸਾਹ ਸਾਹੰ ਨਮੋ ਭੂਪ ਭੂਪੇ॥ ੫੫॥
ਨਮੋ ਦਾਨ ਦਾਨੇ ਨਮੋ ਮਾਨ ਮਾਨੇ॥ ਨਮੋ ਰੋਗ ਰੋਗੇ ਨਮਸਤੰ ਸਨਾਨੇ॥ ੫੬॥
ਨਮੋ ਮੰਤ੍ਰ ਮੰਤ੍ਰੰ॥ ਨਮੋ ਜੰਤ੍ਰ ਜੰਤ੍ਰੰ॥ ਨਮੋ ਇਸਟ ਇਸਟੇ॥ ਨਮੋ ਤੰਤ੍ਰ ਤੰਤ੍ਰੰ॥ ੫੭॥
ਸਦਾ ਸਚਦਾਨੰਦ ਸਰਬੰ ਪ੍ਰਣਾਸੀ॥ ਅਨੂਪੇ ਅਰੂਪੇ ਸਮਸਤੁਲ ਨਿਵਾਸੀ॥ ੫੮॥
ਸਦਾ ਸਿਧਦਾ ਬੁਧਦਾ ਬ੍ਰਿਧ ਕਰਤਾ॥ ਅਧੋ ਉਰਧ ਅਰਧੰ ਅਘੰ ਓਘ ਹਰਤਾ॥ ੫੯॥

ਪਰੰ ਪਰਮ ਪਰਮੇਸ੍ਵਰੰ ਪ੍ਰੋਛਪਾਲੰ॥ ਸਦਾ ਸਰਬਦਾ ਸਿੱਧ ਦਾਤਾ ਦਿਆਲੰ॥ ੬੦॥
ਅਛੇਦੀ ਅਭੇਦੀ ਅਨਾਮੰ ਅਕਾਮੰ॥ ਸਮਸਤੋ ਪਰਾਜੀ ਸਮਸਤਸਤੁ ਧਾਮੰ॥ ੬੧॥

***ਤੇਰਾ ਜੋਰੁ॥ ਚਾਚਰੀ ਛੰਦ॥***

ਜਲੇ ਹੈਂ॥ ਥਲੇ ਹੈਂ॥ ਅਭੀਤ ਹੈਂ॥ ਅਭੇ ਹੈਂ॥ ੬੨॥
ਪ੍ਰਭੂ ਹੈਂ॥ ਅਜੂ ਹੈਂ॥ ਅਦੇਸ ਹੈਂ॥ ਅਭੇਸ ਹੈਂ॥ ੬੩॥

***ਭੁਜੰਗ ਪ੍ਰਯਾਤ ਛੰਦ॥***

ਅਗਾਧੇ ਅਬਾਧੇ॥ ਅਨੰਦੀ ਸਰੂਪੇ॥ ਨਮੋ ਸਰਬ ਮਾਨੇ॥ ਸਮਸਤੀ ਨਿਧਾਨੇ॥ ੬੪॥
ਨਮਸਤ੍ਵੰ ਨ੍ਰਿਨਾਥੇ॥ ਨਮਸਤ੍ਵੰ ਪ੍ਰਮਾਥੇ॥ ਨਮਸਤ੍ਵੰ ਅਗੰਜੇ॥ ਨਮਸਤ੍ਵੰ ਅਭੰਜੇ॥ ੬੫॥
ਨਮਸਤ੍ਵੰ ਅਕਾਲੇ॥ ਨਮਸਤ੍ਵੰ ਅਪਾਲੇ॥ ਨਮੋ ਸਰਬ ਦੇਸੇ॥ ਨਮੋ ਸਰਬ ਭੇਸੇ॥ ੬੬॥
ਨਮੋ ਰਾਜ ਰਾਜੇ॥ ਨਮੋ ਸਾਜ ਸਾਜੇ॥ ਨਮੋ ਸ਼ਾਹ ਸ਼ਾਹੇ॥ ਨਮੋ ਮਾਹ ਮਾਹੇ॥ ੬੭॥
ਨਮੋ ਗੀਤ ਗੀਤੇ॥ ਨਮੋ ਪ੍ਰੀਤ ਪ੍ਰੀਤੇ॥ ਨਮੋ ਰੋਖ ਰੋਖੇ॥ ਨਮੋ ਸੋਖ ਸੋਖੇ॥ ੬੮॥
ਨਮੋ ਸਰਬ ਰੋਗੇ॥ ਨਮੋ ਸਰਬ ਭੋਗੇ॥ ਨਮੋ ਸਰਬ ਜੀਤੰ॥ ਨਮੋ ਸਰਬ ਭੀਤੰ॥ ੬੯॥
ਨਮੋ ਸਰਬ ਗਿਆਨੰ॥ ਨਮੋ ਪਰਮ ਤਾਨੰ॥ ਨਮੋ ਸਰਬ ਮੰਤ੍ਰੰ॥ ਨਮੋ ਸਰਬ ਜੰਤ੍ਰੰ॥ ੭੦॥
ਨਮੋ ਸਰਬ ਦ੍ਰਿੱਸੰ॥ ਨਮੋ ਸਰਬ ਕ੍ਰਿੱਸੰ॥ ਨਮੋ ਸਰਬ ਰੰਗੇ॥ ਤ੍ਰਿਭੰਗੀ ਅਨੰਗੇ॥ ੭੧॥
ਨਮੋ ਜੀਵ ਜੀਵੰ॥ ਨਮੋ ਬੀਜ ਬੀਜੇ॥ ਅਖਿੱਜੇ ਅਭਿੱਜੇ॥ ਸਮਸਤੰ ਪ੍ਰਸਿੱਜੇ॥ ੭੨॥
ਕ੍ਰਿਪਾਲੰ ਸਰੂਪੇ ਕੁਕਰਮੰ ਪ੍ਰਣਾਸੀ॥ ਸਦਾ ਸਰਬ ਦਾ ਰਿਧਿ ਸਿਧੰ ਨਿਵਾਸੀ॥ ੭੩॥

***ਚਰਪਟ ਛੰਦ॥ ਤ੍ਵ ਪ੍ਰਸਾਦਿ***

ਅੰਮ੍ਰਿਤ ਕਰਮੇ॥ ਅੰਬ੍ਰਿਤ ਧਰਮੇ॥ ਅਖੱਲ ਜੋਗੇ॥ ਅਚੱਲ ਭੋਗੇ॥ ੭੪॥
ਅਚੱਲ ਰਾਜੇ॥ ਅਟੱਲ ਸਾਜੇ॥ ਅਖੱਲ ਧਰਮੰ॥ ਅਲੱਖ ਕਰਮੰ॥ ੭੫॥
ਸਰਬੰ ਦਾਤਾ॥ ਸਰਬੰ ਗਿਆਤਾ॥ ਸਰਬੰ ਭਾਨੇ॥ ਸਰਬੰ ਮਾਨੇ॥ ੭੬॥
ਸਰਬੰ ਪ੍ਰਾਣੰ॥ ਸਰਬੰ ਤ੍ਰਾਣੰ॥ ਸਰਬੰ ਭੁਗਤਾ॥ ਸਰਬੰ ਜੁਗਤਾ॥ ੭੭॥
ਸਰਬੰ ਦੇਵੰ॥ ਸਰਬੰ ਭੇਵੰ॥ ਸਰਬੰ ਕਾਲੇ॥ ਸਰਬੰ ਪਾਲੇ॥ ੭੮॥

***ਰੁਆਲ ਛੰਦ ॥ ਤ੍ਵ ਪ੍ਰਸਾਦਿ ॥***

ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ॥
ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ॥
ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ॥
ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤ ਰੂਪ ਰਸਾਲ॥ ੭੯॥
ਨਾਮ ਠਾਮ ਨ ਜਾਤਿ ਜਾਕਰ ਰੂਪ ਰੰਗ ਨ ਰੇਖ॥
ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ॥
ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ॥
ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥ ੮੦॥
ਨਾਮ ਕਾਮ ਬਿਹੀਨ ਪੇਖਤ ਧਾਮ ਹੂੰ ਨਹਿ ਜਾਹਿ॥
ਸਰਬ ਮਾਨ ਸਰੱਬਤ੍ਰ ਮਾਨ ਸਦੈਵ ਮਾਨਤ ਤਾਹਿ॥
ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ॥ ੮੧॥
ਦੇਵ ਭੇਵ ਨ ਜਾਨਹੀ ਜਿਹ ਬੇਦ ਅਉਰ ਕਤੇਬ॥
ਰੂਪ ਰੰਗ ਨ ਜਾਤਿ ਪਾਤਿ ਸੁ ਜਾਨਈ ਕਿੰਹ ਜੇਬ॥
ਤਾਤ ਮਾਤ ਨ ਜਾਤ ਜਾਕਰ ਜਨਮ ਮਰਨ ਬਿਹੀਨ॥

ਚੱਕ੍ਰ ਬੱਕ੍ਰ ਫਿਰੈ ਚਤੁਰ ਚੱਕ ਮਾਨਹੀ ਪੁਰਤੀਨ॥ ੮੨॥
ਲੋਕ ਚਉਦਹ ਕੇ ਬਿਖੈ ਜਗ ਜਾਪਹੀ ਜਿੰਹ ਜਾਪ॥
ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਬੈ ਜਿੰਹ ਥਾਪਿ॥
ਪਰਮ ਰੂਪ ਪੁਨੀਤ ਮੂਰਤਿ ਪੂਰਨ ਪੁਰਖ ਅਪਾਰ॥
ਸਰਬ ਬਿਸ੍ਵ ਰਚਿਓ ਸੁਯੰਭਵ ਗੜਨ ਭੰਜਨਹਾਰ॥ ੮੩॥
ਕਾਲ ਹੀਨ ਕਲਾ ਸੰਜੁਗਤਿ ਅਕਾਲ ਪੁਰਖ ਅਦੇਸ॥
ਧਰਮ ਧਾਮ ਸੁ ਭਰਮ ਰਹਿਤ ਅਭੂਤ ਅਲਖ ਅਭੇਸ॥
ਅੰਗ ਰਾਗ ਨ ਰੰਗ ਜਾਕਹਿ ਜਾਤਿ ਪਾਤਿ ਨ ਨਾਮ॥
ਗਰਬ ਗੰਜਨ ਦੁਸਟ ਭੰਜਨ ਮੁਕਤਿ ਦਾਇਕ ਕਾਮ॥ ੮੪॥
ਆਪ ਰੂਪ ਅਮੀਕ ਅਨ ਉਸਤਤਿ ਏਕ ਪੁਰਖ ਅਵਧੂਤ॥
ਗਰਬ ਗੰਜਨ ਸਰਬ ਭੰਜਨ ਆਦਿ ਰੂਪ ਅਸੂਤ॥
ਅੰਗ ਹੀਨ ਅਭੰਗ ਅਨਾਤਮ ਏਕ ਪੁਰਖ ਅਪਾਰ॥
ਸਰਬ ਲਾਇਕ ਸਰਬ ਘਾਇਕ ਸਰਬ ਨੋ ਪ੍ਰਤਿਪਾਰ॥ ੮੫॥
ਸਰਬ ਗੰਤਾ ਸਰਬ ਹੰਤਾ ਸਰਬ ਤੇ ਅਨਭੇਖ॥
ਸਰਬ ਸਾਸਤ੍ਰ ਨ ਜਾਨਹੀ ਜਿੰਹ ਰੂਪ ਰੰਗੁ ਅਰੁ ਰੇਖ॥
ਪਰਮ ਬੇਦ ਪੁਰਾਣ ਜਾਕਹਿ ਨੇਤ ਭਾਖਤ ਨਿੱਤ॥
ਕੋਟਿ ਸਿੰਮ੍ਰਿਤ ਪੁਰਾਨ ਸਾਸਤ੍ਰ ਨ ਆਵਈ ਵਹੁ ਚਿੱਤ॥ ੮੬॥

*ਮਧੁਭਾਰ ਛੰਦ॥ ਤ੍ਵ ਪ੍ਰਸਾਦਿ॥*

ਗੁਨ ਗਨ ਉਦਾਰ॥ ਮਹਿਮਾ ਅਪਾਰ॥ ਆਸਨ ਅਭੰਗ॥ ਉਪਮਾ ਅਨੰਗ॥ ੮੭॥
ਅਨਭਉ ਪ੍ਰਕਾਸ॥ ਨਿਸ ਦਿਨ ਅਨਾਸ॥ ਆਜਾਨ ਬਾਹੁ॥ ਸਾਹਾਨ ਸਾਹੁ॥ ੮੮॥
ਰਾਜਾਨ ਰਾਜ॥ ਭਾਨਾਨ ਭਾਨ॥ ਦੇਵਾਨ ਦੇਵ॥ ਉਪਮਾ ਮਹਾਨ॥ ੮੯॥
ਇੰਦ੍ਰਾਨ ਇੰਦ੍ਰ॥ ਬਾਲਾਨ ਬਾਲ॥ ਰੰਕਾਨ ਰੰਕ॥ ਕਾਲਾਨ ਕਾਲ॥ ੯੦॥
ਅਨਭੂਤ ਅੰਗ॥ ਆਭਾ ਅਭੰਗ॥ ਗਤਿ ਮਿਤਿ ਅਪਾਰ॥ ਗੁਨ ਗਨ ਉਦਾਰ॥ ੯੧॥
ਮੁਨਿ ਗਨ ਪ੍ਰਨਾਮ॥ ਨਿਰਭੈ ਨਿਕਾਮ॥ ਅਤਿ ਦੁਤਿ ਪ੍ਰਚੰਡ॥ ਮਿਤਿ ਗਤਿ ਅਖੰਡ॥ ੯੨॥
ਆਲਿਸਯ ਕਰਮ॥ ਆਦ੍ਰਿਸਯ ਧਰਮ॥ ਸਰਬਾ ਭਰਣਾਢਯ॥ ਅਨਡੰਡ ਬਾਢਯ॥ ੯੩॥

*ਚਾਚਰੀ ਛੰਦ ॥ ਤ੍ਵ ਪ੍ਰਸਾਦਿ॥*

ਗੁਬਿੰਦੇ॥ ਮੁਕੰਦੇ॥ ਉਦਾਰੇ॥ ਅਪਾਰੇ॥ ੯੪॥
ਹਰੀਅੰ॥ ਕਰੀਅੰ॥ ਨ੍ਰਿਨਾਮੇ॥ ਅਕਾਮੇ॥ ੯੫॥

*ਭੁਜੰਗ ਪ੍ਰਯਾਤ ਛੰਦ॥*

ਚੱਤ੍ਰ ਚੱਕ੍ਰ ਕਰਤਾ॥ ਚੱਤ੍ਰ ਚੱਕ੍ਰ ਹਰਤਾ॥ ਚੱਤ੍ਰ ਚੱਕ੍ਰ ਦਾਨੇ॥ ਚੱਤ੍ਰ ਚੱਕ੍ਰ ਜਾਨੇ॥ ੯੬॥
ਚੱਤ੍ਰ ਚੱਕ੍ਰ ਵਰਤੀ॥ ਚੱਤ੍ਰ ਚੱਕ੍ਰ ਭਰਤੀ॥ ਚੱਤ੍ਰ ਚੱਕ੍ਰ ਪਾਲੇ॥ ਚੱਤ੍ਰ ਚੱਕ੍ਰ ਕਾਲੇ॥ ੯੭॥
ਚੱਤ੍ਰ ਚੱਕ੍ਰ ਪਾਸੇ॥ ਚੱਤ੍ਰ ਚੱਕ੍ਰ ਵਾਸੇ॥ ਚੱਤ੍ਰ ਚੱਕ੍ਰ ਮਾਨਯੈ॥ ਚੱਤ੍ਰ ਚੱਕ੍ਰ ਦਾਨਯੈ॥ ੯੮॥

*ਚਾਚਰੀ ਛੰਦ॥*

ਨ ਸੱਤ੍ਰੈ॥ ਨ ਮਿੱਤ੍ਰੈ॥ ਨ ਭਰਮੰ॥ ਨ ਭਿੱਤ੍ਰੈ॥ ੯੯॥
ਨ ਕਰਮੰ॥ ਨ ਕਾਏ॥ ਅਜਨਮੰ॥ ਅਜਾਏ॥ ੧੦੦॥
ਨ ਚਿੱਤ੍ਰੈ॥ ਨ ਮਿੱਤ੍ਰੈ॥ ਪਰੇ ਹੈਂ॥ ਪਵਿੱਤ੍ਰੈ॥ ੧੦੧॥
ਪ੍ਰਿਥੀਸੈ॥ ਅਦੀਸੈ॥ ਅਦ੍ਰਿਸੈ॥ ਅਕ੍ਰਿਸੈ॥ ੧੦੨॥

**ਭਗਵਤੀ ਛੰਦ॥ ਤ੍ਵ ਪ੍ਰਸਾਦਿ ਕਥਤੇ॥**

ਕਿ ਆਛਿੱਜ ਦੇਸੇ॥ ਕਿ ਆਭਿੱਜ ਭੇਸੈ॥ ਕਿ ਆਗੰਜ ਕਰਮੈ॥ ਕਿ ਆਭੰਜ ਭਰਮੈ॥੧੦੩॥
ਕਿ ਆਭਿਜ ਲੋਕੈ॥ ਕਿ ਆਦਿਤ ਸੋਕੈ॥ ਕਿ ਅਵਧੂਤ ਬਰਨੈ॥ ਕਿ ਬਿਭੂਤ ਕਰਨੈ॥ ੧੦੪॥
ਕਿ ਰਾਜੰ ਪ੍ਰਭਾ ਹੈ॥ ਕਿ ਧਰਮੰ ਧੁਜਾ ਹੈ॥ ਕਿ ਆਸੋਕ ਬਰਨੈ॥ ਕਿ ਸਰਬਾ ਅਭਰਨੈ॥ ੧੦੫॥
ਕਿ ਜਗਤੰ ਕ੍ਰਿਤੀ ਹੈ॥ ਕਿ ਛਤ੍ਰੰ ਛਤ੍ਰੀ ਹੈ॥ ਕਿ ਬ੍ਰਹਮੰ ਸਰੂਪੈ॥ ਕਿ ਅਨਭਉ ਅਨੂਪੈ॥ ੧੦੬॥
ਕਿ ਆਦਿ ਅਦੇਵ ਹੈਂ॥ ਕਿ ਆਪਿ ਅਭੇਵ ਹੈਂ॥ ਕਿ ਚਿੱਤ੍ਰੰ ਬਿਹੀਨੈ॥ ਕਿ ਏਕੈ ਅਧੀਨੈ॥ ੧੦੭॥
ਕਿ ਰੋਜ਼ੀ ਰਜ਼ਾਕੈ॥ ਰਹੀਮੈ ਰਿਹਾਕੈ॥ ਕਿ ਪਾਕ ਬਿਐਬ ਹੈਂ॥ ਕਿ ਗੈਬੁਲ ਗੈਬ ਹੈਂ॥ ੧੦੮॥
ਕਿ ਅਫਵੁਲ ਗੁਨਾਹ ਹੈਂ॥ ਕਿ ਸਾਹਾਨ ਸ਼ਾਹ ਹੈ॥ ਕਿ ਕਾਰਨ ਕੁਨਿੰਦ ਹੈ॥ ਕਿ ਰੋਜ਼ੀ ਦਿਹੰਦ ਹੈ॥੧੦੯॥
ਕਿ ਰਾਜ਼ਕ ਰਹੀਮ ਹੈਂ॥ ਕਿ ਕਰਮੰ ਕਰੀਮ ਹੈਂ॥ ਕਿ ਸਰਬੰ ਕਲੀ ਹੈਂ॥ ਕਿ ਸਰੰਬ ਦਲੀ ਹੈ॥ ੧੧੦॥
ਕਿ ਸਰਬੱਤ੍ਰ ਮਾਨਿਯੈ॥ ਕਿ ਸਰਬੱਤ੍ਰ ਦਾਨਿਯੈ॥ ਕਿ ਸਰਬੱਤ੍ਰ ਗਉਨੈ॥ ਕਿ ਸਰਬੱਤ੍ਰ ਭਉਨੈ॥ ੧੧੧॥
ਕਿ ਸਰਬੱਤ੍ਰ ਦੇਸੈ । ਕਿ ਸਰਬੱਤ੍ਰ ਭੇਸੈ॥ ਕਿ ਸਰਬੱਤ੍ਰ ਰਾਜੈ॥ ਕਿ ਸਰਬੱਤ੍ਰ ਸਾਜੈ॥ ੧੧੨॥
ਕਿ ਸਰਬੱਤ੍ਰ ਦੀਨੈ॥ ਕਿ ਸਰਬੱਤ੍ਰ ਲੀਨੈ॥ ਕਿ ਸਰਬੱਤ੍ਰ ਜਾਹੋ॥ ਕਿ ਸਰਬੱਤ੍ਰ ਭਾਹੋ॥ ੧੧੩॥
ਕਿ ਸਰਬੱਤ੍ਰ ਦੇਸ਼ੈ॥ ਕਿ ਸਰਬੱਤ੍ਰ ਭੇਸੈ॥ ਕਿ ਸਰਬੱਤ੍ਰ ਕਾਲੈ॥ ਕਿ ਸਰਬੱਤ੍ਰ ਪਾਲੈ॥੧੧੪॥
ਕਿ ਸਰਬੱਤ੍ਰ ਹੰਤਾ॥ ਕਿ ਸਰਬਤ੍ਰ ਗੰਤਾ॥ ਕਿ ਸਰਬੱਤ੍ਰ ਭੇਖੀ॥ ਕਿ ਸਰਬੱਤ੍ਰ ਪੇਖੀ॥੧੧੫॥
ਕਿ ਸਰਬੱਤ੍ਰ ਕਾਜੈ॥ ਕਿ ਸਰਬੱਤ੍ਰ ਰਾਜੈ॥ ਕਿ ਸਰਬੱਤ੍ਰ ਸੋਖੈ॥ ਕਿ ਸਰਬੱਤ੍ਰ ਪੋਖੈ॥ ੧੧੬॥
ਕਿ ਸਰਬੱਤ੍ਰ ਤ੍ਰਾਣੈ॥ ਕਿ ਸਰਬੱਤ੍ਰ ਪ੍ਰਾਣੈ॥ ਕਿ ਸਰਬੱਤ੍ਰ ਦੇਸੈ॥ ਕਿ ਸਰਬੱਤ੍ਰ ਭੇਸੈ॥ ੧੧੭॥
ਕਿ ਸਰਬੱਤ੍ਰ ਮਾਨਿਯੈਂ॥ ਸਦੈਵੰ ਪ੍ਰਧਾਨਿਯੈ॥ ਕਿ ਸਰਬੱਤ੍ਰ ਜਾਪਿਯੈ॥ ਕਿ ਸਰਬੱਤ੍ਰ ਥਾਪਿਯੈ॥ ੧੧੮॥
ਕਿ ਸਰਬੱਤ੍ਰ ਭਾਨੈ॥ ਕਿ ਸਰਬੱਤ੍ਰ ਮਾਨੈ॥ ਕਿ ਸਰਬੱਤ੍ਰ ਇੰਦ੍ਰੈ॥ ਕਿ ਸਰਬੱਤ੍ਰ ਚੰਦ੍ਰੈ॥ ੧੧੯॥
ਕਿ ਸਰਬੰ ਕਲੀਮੈ॥ ਕਿ ਪਰਮੰ ਫ਼ਹੀਮੈ॥ ਕਿ ਆਕਲ ਅਲਾਮੈ॥ ਕਿ ਸਾਹਿਬ ਕਲਾਮੈ॥ ੧੨੦॥
ਕਿ ਹੁਸਨਲ ਵਜੂ ਹੈਂ ॥ ਤਮਾਮੁਲ ਰੁਜੂ ਹੈ॥ ਹਮੇਸੁਲ ਸਲਾਮੈਂ॥ ਸਲੀਖਤ ਮੁਦਾਮੈ॥ ੧੨੧॥
ਗ਼ਨੀਮੁਲ ਸ਼ਿਕਸਤੈ॥ ਗ਼ਰੀਬੁਲ ਪਰਸਤੈ॥ ਬਿਲੰਦੁਲ ਮਕਾਨੈਂ॥ ਜ਼ਮੀਨੁਲ ਜ਼ਮਾਨੈ॥ ੧੨੨॥
ਤਮੀਜ਼ੁਲ ਤਮਾਮੈਂ॥ ਰੁਜੂਅਲ ਨਿਧਾਨੈਂ॥ ਹਰੀਫੁਲ ਅਜੀਮੈਂ॥ ਰਜ਼ਾਇਕ ਯਕੀਨੈਂ॥ ੧੨੩॥
ਅਨੇਕੁਲ ਤਰੰਗ ਹੈਂ॥ ਅਭੇਦ ਹੈਂ ਅਭੰਗ ਹੈਂ॥ ਅਜ਼ੀਜ਼ੁਲ ਨਿਵਾਜ਼ ਹੈਂ॥ ਗ਼ਨੀਮੁਲ ਖਿਰਾਜ਼ ਹੈਂ॥੧੨੪॥
ਨਿਰੁਕਤ ਸਰੂਪ ਹੈਂ॥ ਤ੍ਰਿਮੁਕਤਿ ਬਿਭੂਤ ਹੈਂ॥ ਪ੍ਰਭਾਗਤਿ ਪ੍ਰਭਾ ਹੈਂ॥ ਸੁਜੁਗਤਿ ਸੁਧਾ ਹੈਂ॥ ੧੨੫॥
ਸਦੈਵੰ ਸਰੂਪ ਹੈਂ॥ ਅਭੇਦੀ ਅਨੂਪ ਹੈਂ॥ ਸਮਸਤੋ ਪਰਾਜ ਹੈਂ॥ ਸਦਾ ਸਰਬ ਸਾਜ ਹੈਂ॥ ੧੨੬॥
ਸਮਸਤੁਲ ਸਲਾਮ ਹੈਂ॥ ਸਦੈਵਲ ਅਕਾਮ ਹੈਂ॥ ਨ੍ਰਿਬਾਧ ਸਰੂਪ ਹੈਂ॥ ਅਗਾਧ ਹੈਂ ਅਨੂਪ ਹੈਂ॥ ੧੨੭॥
ੳਅੰ ਆਦਿ ਰੂਪੇ॥ ਅਨਾਦਿ ਸਰੂਪੈ॥ ਅਨੰਗੀ ਅਨਾਮੇ॥ ਤ੍ਰਿਭੰਗੀ ਤ੍ਰਿਕਾਮੇ॥ ੧੨੮॥
ਤ੍ਰਿਬਰਗੰ ਤ੍ਰਿਬਾਧੇ॥ ਅਗੰਜੇ ਅਗਾਧੇ॥ ਸੁਭੰ ਸਰਬ ਭਾਗੇ॥ ਸੁਸਰਬਾ ਅਨੁਰਾਗੇ॥ ੧੨੯॥
ਤ੍ਰਿਭੁਗਤ ਸਰੂਪ ਹੈਂ॥ ਅਛਿੱਜ ਹੈਂ ਅਛੂਤ ਹੈਂ॥ ਕਿ ਨਰਕੰ ਪ੍ਰਣਾਸ ਹੈਂ॥ ਪ੍ਰਿਥੀਉਲ ਪ੍ਰਵਾਸ ਹੈਂ॥ ੧੩੦॥
ਨਿਰੁਕਤਿ ਪ੍ਰਭਾ ਹੈਂ॥ ਸਦੈਵੰ ਸਦਾ ਹੈਂ॥ ਬਿਭੁਗਤਿ ਸਰੂਪ ਹੈਂ॥ ਪ੍ਰਜੁਗਤਿ ਅਨੂਪ ਹੈਂ॥ ੧੩੧॥
ਨਿਰੁਕਤਿ ਸਦਾ ਹੈਂ॥ ਬਿਭੁਗਤਿ ਪ੍ਰਭਾ ਹੈਂ॥ ਅਨਉਕਤਿ ਸਰੂਪ ਹੈਂ॥ ਪ੍ਰਜੁਗਤਿ ਅਨੂਪ ਹੈਂ॥ ੧੩੨॥

**ਚਾਚਰੀ ਛੰਦ॥**

ਅਭੰਗ ਹੈ॥ ਅਨੰਗ ਹੈਂ॥ ਅਭੇਖ ਹੈਂ॥ ਅਲੇਖ ਹੈਂ॥ ੧੩੩॥
ਅਭਰਮ ਹੈਂ॥ ਅਕਰਮ ਹੈਂ॥ ਅਨਾਦਿ ਹੈਂ॥ ਜੁਗਾਦਿ ਹੈਂ॥ ੧੩੪॥
ਅਜੈ ਹੈਂ॥ ਅਬੈ ਹੈਂ॥ ਅਭੂਤ ਹੈਂ॥ ਅਧੂਤ ਹੈਂ॥ ੧੩੫॥
ਅਨਾਸ ਹੈਂ॥ ਉਦਾਸ ਹੈਂ॥ ਅਧੰਧ ਹੈਂ॥ ਅਬੰਧ ਹੈਂ॥ ੧੩੬॥
ਅਭਗਤ ਹੈਂ॥ ਬਿਰਕਤ ਹੈਂ॥ ਅਨਾਸ ਹੈਂ॥ ਪ੍ਰਕਾਸ ਹੈਂ॥ ੧੩੭॥
ਨਿਚਿੰਤ ਹੈਂ॥ ਸੁਨਿੰਤ ਹੈਂ॥ ਅਲਿੱਖ ਹੈਂ॥ ਅਦਿੱਖ ਹੈਂ॥ ੧੩੮॥

ਅਲੇਖ ਹੈਂ॥ ਅਭੇਖ ਹੈਂ॥ ਅਢਾਹ ਹੈਂ॥ ਅਗਾਹ ਹੈਂ॥ ੧੩੯॥
ਅਸੰਭ ਹੈਂ॥ ਅਗੰਭ ਹੈਂ॥ ਅਨੀਲ ਹੈਂ॥ ਅਨਾਦਿ ਹੈਂ॥ ੧੪੦॥
ਅਨਿੱਤ ਹੈਂ॥ ਸੁਨਿੱਤ ਹੈਂ॥ ਅਜਾਤ ਹੈਂ॥ ਅਜਾਦ ਹੈਂ॥ ੧੪੧॥

***ਚਰਪਟ ਛੰਦ॥ ਤ੍ਵ ਪ੍ਰਸਾਦਿ॥***

ਸਰਬੰ ਹੰਤਾ॥ ਸਰਬੰ ਗੰਤਾ॥ ਸਰਬੰ ਖਿਆਤਾ॥ ਸਰਬੰ ਗਿਆਤਾ॥ ੧੪੨॥
ਸਰਬੰ ਹਰਤਾ॥ ਸਰਬੰ ਕਰਤਾ॥ ਸਰਬੰ ਪ੍ਰਾਣੰ॥ ਸਰਬੰ ਤ੍ਰਾਣੰ॥ ੧੪੩॥
ਸਰਬੰ ਕਰਮੰ॥ ਸਰਬੰ ਧਰਮੰ॥ ਸਰਬੰ ਜੁਗਤਾ॥ ਸਰਬੰ ਮੁਕਤਾ॥ ੧੪੪॥

***ਰਸਾਵਲ ਛੰਦ ॥ ਤ੍ਵਪ੍ਰਸਾਦਿ॥***

ਨਮੋ ਨਰਕ ਨਾਸੇ॥ ਸਦੈਵੰ ਪ੍ਰਕਾਸੇ॥ ਅਨੰਗੰ ਸਰੂਪੇ॥ ਅਭੰਗੰ ਬਿਭੂਤੇ॥ ੧੪੫॥
ਪ੍ਰਮਾਥੰ ਪ੍ਰਮਾਥੇ॥ ਸਦਾ ਸਰਬ ਸਾਥੇ॥ ਅਗਾਧ ਸਰੂਪੇ॥ ਨ੍ਰਿਬਾਧ ਬਿਭੂਤੇ॥ ੧੪੬॥
ਅਨੰਗੀ ਅਨਾਮੇ॥ ਤ੍ਰਿਭੰਗੀ ਤ੍ਰਿਕਾਮੇ॥ ਨ੍ਰਿਭੰਗੀ ਸਰੂਪੇ॥ ਸਰਬੰਗੀ ਅਨੂਪੇ॥ ੧੪੭॥
ਨ ਪੋਤ੍ਰੈ ਨ ਪੁੱਤ੍ਰੈ॥ ਨ ਸੱਤ੍ਰੈ ਨ ਮਿਤ੍ਰੈ॥ ਨ ਤਾਤੈ ਨ ਮਾਤੈ॥ ਨ ਜਾਤੈ ਨ ਪਾਤੈ॥ ੧੪੮॥
ਨ੍ਰਿਸਾਕੰ ਸਰੀਕ ਹੈਂ॥ ਅਮਿਤੋ ਅਮੀਕ ਹੈਂ॥ ਸਦੈਵੰ ਪ੍ਰਭਾ ਹੈਂ॥ ਅਜੈ ਹੈਂ ਅਜਾ ਹੈਂ॥ ੧੪੯॥

***ਭਗਵਤੀ ਛੰਦ ॥ ਤ੍ਵਪ੍ਰਸਾਦਿ॥***

ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥ ਹਮੇਸੁਲ ਸਲਾਮ ਹੈਂ॥ ਸਮਸਤੁਲ ਕਲਾਮ ਹੈਂ॥ ੧੫੦॥
ਕਿ ਸਾਹਿਬ ਦਿਮਾਗ਼ ਹੈਂ॥ ਕਿ ਹੁਸਨਲ ਚਰਾਗ਼ ਹੈਂ॥ ਕਿ ਕਾਮਲ ਕਰੀਮ ਹੈਂ॥ ਕਿ ਰਾਜ਼ਕ ਰਹੀਮ ਹੈਂ॥ ੧੫੧॥
ਕਿ ਰੋਜ਼ੀ ਦਿਹਿੰਦ ਹੈਂ॥ ਕਿ ਰਾਜ਼ਕ ਰਹਿੰਦ ਹੈਂ॥ ਕਰੀਮੁਲ ਕਮਾਲ ਹੈਂ॥ ਕਿ ਹੁਸਨਲ ਜਮਾਲ ਹੈਂ॥ ੧੫੨॥
ਗ਼ਨੀਮੁਲ ਖ਼ਿਰਾਜ ਹੈਂ॥ ਗ਼ਰੀਬੁਲ ਨਿਵਾਜ਼ ਹੈਂ॥ ਹਰੀਫ਼ੁਲ ਸ਼ਿਕੰਨ ਹੈਂ॥ ਹਿਰਾਸੁਲ ਫਿਕੰਨ ਹੈਂ॥ ੧੫੩॥
ਕਲੰਕੰ ਪ੍ਰਣਾਸ ਹੈਂ॥ ਸਮਸਤੁਲ ਨਿਵਾਸ ਹੈਂ॥ ਅਗੰਜੁਲ ਗਨੀਮ ਹੈਂ॥ ਰਜਾਇਕ ਰਹੀਮ ਹੈਂ॥ ੧੫੪॥
ਸਮਸਤੁਲ ਜੁਬਾਂ ਹੈਂ॥ ਕਿ ਸਾਹਿਬ ਕਿਰਾਂ ਹੈਂ॥ ਕਿ ਨਰਕੰ ਪ੍ਰਣਾਸ ਹੈਂ॥ ਬਹਿਸਤੁਲ ਨਿਵਾਸ ਹੈਂ॥ ੧੫੫॥
ਕਿ ਸਰਬੁਲ ਗਵੰਨ ਹੈਂ॥ ਹਮੇਸੁਲ ਰਵੰਨ ਹੈਂ॥ ਤਮਾਮੁਲ ਤਮੀਜ ਹੈਂ॥ ਸਮਸਤੁਲ ਅਜੀਜ ਹੈਂ॥ ੧੫੬॥
ਪਰੰਪਰਮ ਈਸ ਹੈਂ॥ ਸਮਸਤੁਲ ਅਦੀਸ ਹੈਂ॥ ਅਦੇਸੁਲ ਅਲੇਖ ਹੈਂ॥ ਹਮੇਸੁਲ ਅਭੇਖ ਹੈਂ॥ ੧੫੭॥
ਜ਼ਮੀਨੁਲ ਜ਼ਮਾ ਹੈਂ॥ ਅਮੀਕੁਲ ਇਮਾ ਹੈਂ॥ ਕਰੀਮੁਲ ਕਮਾਲ ਹੈਂ॥ ਕਿ ਜੁਰਅਤਿ ਜਮਾਲ ਹੈ॥ ੧੫੮॥
ਕਿ ਅਚਲੰ ਪ੍ਰਕਾਸ ਹੈਂ॥ ਕਿ ਅਮਿਤੋ ਸੁਬਾਸ ਹੈਂ॥ ਕਿ ਅਜਬ ਸਰੂਪ ਹੈਂ॥ ਕਿ ਅਮਿਤੋ ਬਿਭੂਤ ਹੈ॥ ੧੫੯॥
ਕਿ ਅਮਿਤੋ ਪਸਾ ਹੈਂ॥ ਕਿ ਆਤਮ ਪ੍ਰਭਾ ਹੈਂ॥ ਕਿ ਅਚਲੰ ਅਨੰਗ ਹੈਂ॥ ਕਿ ਅਮਿਤੋ ਅਭੰਗ ਹੈਂ॥ ੧੬੦॥

***ਮਧੁਭਾਰ ਛੰਦ ॥ ਤ੍ਵਪ੍ਰਸਾਦਿ॥***

ਮੁਨਿ ਮਨਿ ਪ੍ਰਨਾਮ॥ ਗੁਨਿ ਗਨ ਮੁਦਾਮ॥ ਅਰਿ ਬਰ ਅਗੰਜ॥ ਹਰਿ ਨਰ ਪ੍ਰਭੰਜ॥ ੧੬੧॥
ਅਨ ਗਨ ਪ੍ਰਨਾਮ॥ ਮੁਨਿ ਮਨਿ ਸਲਾਮ॥ ਹਰਿ ਨਰ ਅਖੰਡ॥ ਬਰ ਨਰ ਅਮੰਡ॥ ੧੬੨॥
ਅਨਭਵ ਅਨਾਸ॥ ਮੁਨਿ ਮਨਿ ਪ੍ਰਕਾਸ॥ ਗੁਨਿ ਗਨ ਪ੍ਰਨਾਮ॥ ਜਲ ਥਲ ਮੁਦਾਮ॥ ੧੬੩॥
ਅਨਛਿੱਜ ਅੰਗ॥ ਆਸਨ ਅਭੰਗ॥ ਉਪਮਾ ਅਪਾਰ॥ ਗਤਿ ਮਿਤਿ ਉਦਾਰ॥ ੧੬੪॥
ਜਲ ਥਲ ਅਮੰਡ॥ ਦਿਸ ਵਿਸ ਅਭੰਡ॥ ਜਲ ਥਲ ਮਹੰਤ॥ ਦਿਸ ਵਿਸ ਬਿਅੰਤ॥ ੧੬੫॥
ਅਨਭਵ ਅਨਾਸ॥ ਧ੍ਰਿਤ ਧਰ ਧੁਰਾਸ॥ ਆਜਾਨ ਬਾਹੁ॥ ਏਕੈ ਸਦਾਹੁ॥ ੧੬੬॥
ਓਅੰਕਾਰ ਆਦਿ॥ ਕਥਨੀ ਅਨਾਦਿ॥ ਖਲ ਖੰਡ ਖਿਆਲ॥ ਗੁਰਬਰ ਅਕਾਲ॥ ੧੬੭॥
ਘਰਘਰਿ ਪ੍ਰਨਾਮ॥ ਚਿਤ ਚਰਨ ਨਾਮ॥ ਅਨਛਿੱਜ ਗਾਤ॥ ਆਜਿਜ ਨ ਬਾਤ॥ ੧੬੮॥
ਅਨਝੰਝ ਗਾਤ॥ ਅਨਰੰਜ ਬਾਤ॥ ਅਨਟੁਟ ਭੰਡਾਰ॥ ਅਨਠਟ ਅਪਾਰ॥ ੧੬੯॥
ਆਡੀਠ ਧਰਮ॥ ਅਤਿਢੀਠ ਕਰਮ॥ ਅਣਬ੍ਰਣ ਅਨੰਤ॥ ਦਾਤਾ ਮਹੰਤ॥ ੧੭੦॥

***ਹਰਿਬੋਲ ਮਨਾ ਛੰਦ॥ ਤ੍ਵਪ੍ਰਸਾਦਿ॥***

ਕਰੁਣਾਲਯ ਹੈਂ॥ ਅਰਿ ਘਾਲਯ ਹੈਂ॥ ਖਲ ਖੰਡਨ ਹੈਂ॥ ਮਹਿ ਮੰਡਨ ਹੈਂ॥ ੧੭੧॥

ਜਗਤੇਸ੍ਵਰ ਹੈਂ॥ ਪਰਮੇਸ੍ਵਰ ਹੈਂ॥ ਕਲਿ ਕਾਰਣ ਹੈਂ॥ ਸਰਬ ਉਬਾਰਣ ਹੈਂ॥ ੧੭੨॥
ਧ੍ਰਿਤ ਕੇ ਧ੍ਰਣ ਹੈਂ॥ ਜਗ ਕੇ ਕ੍ਰਣ ਹੈਂ॥ ਮਨ ਮਾਨਿਯ ਹੈਂ॥ ਜਗ ਜਾਨਿਯ ਹੈਂ॥ ੧੭੩॥
ਸਰਬੰ ਭਰ ਹੈਂ॥ ਸਰਬੰ ਕਰ ਹੈਂ॥ ਸਰਬ ਪਾਸਿਯ ਹੈਂ॥ ਸਰਬ ਨਾਸਿਯ ਹੈਂ॥ ੧੭੪॥
ਕਰੁਣਾਕਰ ਹੈਂ॥ ਬਿਸ੍ਵੰਭਰ ਹੈ॥ ਸਰਬੇਸ੍ਵਰ ਹੈਂ॥ ਜਗਤੇਸ੍ਵਰ ਹੈਂ॥ ੧੭੫॥
ਬ੍ਰਹਮੰਡਸ ਹੈਂ॥ ਖਲ ਖੰਡਸ ਹੈਂ॥ ਪਰ ਤੇ ਪਰ ਹੈਂ॥ ਕਰੁਣਾਕਰ ਹੈਂ॥ ੧੭੬॥
ਅਜਪਾਜਪ ਹੈਂ॥ ਅਥਪਾ ਥਪ ਹੈਂ॥ ਅਕ੍ਰਿਤਾ ਕ੍ਰਿਤ ਹੈਂ॥ ਅੰਮ੍ਰਿਤਾ ਮ੍ਰਿਤ ਹੈਂ॥ ੧੭੭॥
ਅੰਮ੍ਰਿਤਾ ਮ੍ਰਿਤ ਹੈਂ॥ ਕਰਣਾ ਕ੍ਰਿਤ ਹੈਂ॥ ਅਕ੍ਰਿਤਾ ਕ੍ਰਿਤ ਹੈਂ॥ ਧਰਣੀ ਧ੍ਰਿਤ ਹੈਂ॥ ੧੭੮॥
ਅਮ੍ਰਿਤੇਸ੍ਵਰ ਹੈਂ॥ ਪਰਮੇਸ੍ਵਰ ਹੈਂ॥ ਅਕ੍ਰਿਤਾ ਕ੍ਰਿਤ ਹੈਂ॥ ਅਮ੍ਰਿਤਾ ਮ੍ਰਿਤ ਹੈਂ॥ ੧੭੯॥
ਅਜਬਾ ਕ੍ਰਿਤ ਹੈਂ॥ ਅਮ੍ਰਿਤਾ ਅਮ੍ਰਿਤ ਹੈਂ॥ ਨਰ ਨਾਇਕ ਹੈਂ॥ ਖਲ ਘਾਇਕ ਹੈਂ॥ ੧੮੦॥
ਬਿਸ੍ਵੰਭਰ ਹੈਂ॥ ਕਰੁਣਾਲਯ ਹੈਂ॥ ਨ੍ਰਿਪ ਨਾਇਕ ਹੈਂ॥ ਸਰਬ ਪਾਇਕ ਹੈਂ॥ ੧੮੧॥
ਭਵ ਭੰਜਨ ਹੈਂ॥ ਅਰਿ ਗੰਜਨ ਹੈਂ॥ ਰਿਪੁ ਤਾਪਨ ਹੈਂ॥ ਜਪੁ ਜਾਪਨ ਹੈਂ॥ ੧੮੨॥
ਅਕਲੰ ਕ੍ਰਿਤ ਹੈਂ॥ ਸਰਬਾ ਕ੍ਰਿਤ ਹੈਂ॥ ਕਰਤਾਕਰ ਹੈਂ॥ ਹਰਤਾ ਹਰਿ ਹੈਂ॥ ੧੮੩॥
ਪਰਮਾਤਮ ਹੈਂ॥ ਸਰਬਾਤਮ ਹੈਂ॥ ਆਤਮ ਬਸ ਹੈਂ॥ ਜਸ ਕੇ ਜਸ ਹੈਂ॥ ੧੮੪॥

***ਭਜੰਗ ਪ੍ਰਯਾਤ ਛੰਦ॥***

ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥ ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ॥
ਨਮੋ ਅੰਧਕਾਰੇ ਨਮੋ ਤੇਜ ਤੇਜੇ। ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ॥ ੧੮੫॥
ਨਮੋ ਰਾਜਸੰ ਤਾਮਸੰ ਸਾਂਤ ਰੂਪੇ॥ ਨਮੋ ਪਰਮ ਤੱਤੰ ਅੱਤਤੰ ਸਰੂਪੇ॥
ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ॥ ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ॥ ੧੮੬॥
ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ॥ ਨਮੋ ਭੋਜ ਭੋਜੇ ਨਮੋ ਪਾਨ ਪਾਨੇ॥
ਨਮੋ ਕਲਹ ਕਰਤਾ ਨਮੋ ਸਾਂਤ ਰੂਪੇ॥ ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ॥ ੧੮੭॥
ਕਲੰਕਾਰ ਰੂਪੇ ਅਲੰਕਾਰ ਅਲੰਕੇ॥ ਨਮੋ ਆਸ ਆਸੇ ਨਮੋ ਬਾਂਕ ਬੰਕੇ॥
ਅਭੰਗੀ ਸਰੂਪੇ ਅਨੰਗੀ ਅਨਾਮੇ॥ ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ॥ ੧੮੮॥

***ਏਕ ਅਛਰੀ ਛੰਦ॥***

ਅਜੈ॥ ਅਲੈ॥ ਅਭੈ॥ ਅਬੈ॥ ੧੮੯॥
ਅਭੂ॥ ਅਜੂ॥ ਅਨਾਸ॥ ਅਕਾਸ॥ ੧੯੦॥
ਅਗੰਜ॥ ਅਭੰਜ॥ ਅਲੱਖ॥ ਅਭੱਖ॥ ੧੯੧॥
ਅਕਾਲ॥ ਦਿਆਲ॥ ਅਲੇਖ॥ ਅਭੇਖ॥ ੧੯੨॥
ਅਨਾਮ॥ ਅਕਾਮ॥ ਅਗਾਹ॥ ਅਢਾਹ॥ ੧੯੩॥
ਅਨਾਥੇ॥ ਪ੍ਰਮਾਥੇ॥ ਅਜੋਨੀ॥ ਅਮੋਨੀ॥ ੧੯੪॥
ਨ ਰਾਗੇ॥ ਨ ਰੰਗੇ॥ ਨ ਰੂਪੇ॥ ਨ ਰੇਖੇ॥ ੧੯੫॥
ਅਕਰਮੰ॥ ਅਭਰਮੰ॥ ਅਗੰਜੇ॥ ਅਲੇਖੇ॥ ੧੯੬॥

***ਭੁਜੰਗ ਪ੍ਰਯਾਤ ਛੰਦ॥***

ਨਮਸਤੁਲ ਪ੍ਰਣਾਮੇ ਸਮਸਤੁਲ ਪ੍ਰਣਾਸੇ॥ ਅਗੰਜੁਲ ਅਨਾਮੇ ਸਮਸਤੁਲ ਨਿਵਾਸੇ॥
ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ॥ ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ॥ ੧੯੭॥
ਸਦਾ ਸਚਿਦਾਨੰਦ ਸੱਤ੍ਰੰ ਪ੍ਰਣਾਸੀ ॥ ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ॥
ਅਜਾਇਬ ਬਿਭੂਤੇ ਗਜਾਇਬ ਗਨੀਮੇ॥ ਹਰੀਅੰ ਕਰੀਅੰ ਕਰੀਮੁਲ ਰਹੀਮੇ॥ ੧੯੮॥
ਚੱਤ੍ਰ ਚਕ੍ਰ ਵਰਤੀ ਚਤ੍ਰ ਚੱਕ੍ਰ ਭੁਗਤੇ॥ ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ॥
ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥ ਸਦਾ ਅੰਗ ਸੰਗੇ ਅਭੰਗੰ ਬਿਭੂਤੇ॥ ੧੯੯॥

## ਜਾਪੁ ਸਾਹਿਬ-ਤੁਕਤਤਕਰਾ

| | |
|---|---|
| ਨਮਤਤੰ ਅਮਜਬੇ॥ | ੧੭:੩ |
| ਨਮਸਤੰ ਅਮਰਨੇ॥ | ੨੩:੪ |
| ਨਮਸਤੰ ਅਰੰਗੇ॥ | ੧੫:੩ |
| ਨਮਸਤੰ ਅਰੂਪੇ॥ | ੨:੩ |
| ਨਮਸਤੰ ਅਲੇਖੇ॥ | ੩:੨ |
| ਨਮਸਤੰ ਅਲੋਕੇ॥ | ੧੨:੩ |
| ਨਮਸਤੰ ਸੁ ਏਕੈ॥ | ੯:੧ |
| ਨਮਸਤੰ ਸੁਹਾਏ॥ | ੧੬:੪ |
| ਨਮਸਤੰ ਸੁਜੋਗੇ॥ | ੧੫:੨ |
| ਨਮਸਤੰ ਸੁਬਨਮੇ॥ | ੨੧:੪ |
| ਨਮਸਤੰ ਕਰੀਮੇ॥ | ੨੫:੪ |
| ਨਮਸਤੰ ਕ੍ਰਿਤਾਰੰ॥ | ੨੪:੨ |
| ਨਮਸਤੰ ਜਰਾਰੰ॥ | ੨੪:੧ |
| ਨਮਸਤੰ ਜਲਾਸਰੇ॥ | ੧੬:੩ |
| ਨਮਸਤੰ ਤ੍ਰਿਬਰਗੇ॥ | ੧੪:੩ |
| ਨਮਸਤੰ ਤ੍ਰਿਮਾਨੇ। | ੧੩:੩ |
| ਨਮਸਤੰ ਨਿਧਾਨੇ॥ | ੧੩:੪ |
| ਨਮਸਤੰ ਨਿਰਾਸਰੇ॥ | ੧੬:੪ |
| ਨਮਸਤੰ ਨ੍ਰਿਸਾਕੇ॥ | ੨੫:੧ |
| ਨਮਸਤੰ ਨ੍ਰਿਕਰਮੇ॥ | ੧੦:੧ |
| ਨਮਸਤੰ ਨ੍ਰਿਕਾਮੇ ॥ | ੧੧:੨ |
| ਨਮਸਤੰ ਨ੍ਰਿਘਾਤੇ॥ | ੧੧:੪ |
| ਨਮਸਤੰ ਨ੍ਰਿਤਾਪੇ॥ | ੧੩:੧ |
| ਨਮਸਤੰ ਨਿਦੇਸੇ॥ | ੧੦:੩ |
| ਨਮਸਤੰ ਨ੍ਰਿਧਾਤੇ॥ | ੧੧:੩ |
| ਨਮਸਤੰ ਨ੍ਰਿਧਾਮੇ॥ | ੧੮:੩ |
| ਨਮਸਤੰ ਨ੍ਰਿਧੂਤੇ॥ | ੧੨:੧ |
| ਨਮਸਤ੍ਵੰ ਅਕਾਲੇ॥ | ੨:੧ ; ੬੬:੧ |
| ਨਮਸਤ੍ਵੰ ਅਪਾਲੇ॥ | ੬੬:੨ |
| ਨਮਸਤ੍ਵੰ ਕ੍ਰਿਪਾਲੇ॥ | ੨:੨ |
| ਨਮਸਤ੍ਵੰ ਅਗੰਜੇ॥ | ੬੫:੩ |
| ਨਮਸਤਵੰ ਅਭੰਜੇ॥ | ੬੫:੪ |
| ਨਮਸਤ੍ਵੰ ਨ੍ਰਿਨਾਥੇ॥ | ੬੫:੧ |
| ਨਮਸਤ੍ਵੰ ਨ੍ਰਿਨਾਮੇ॥ | ੧੧:੧ |
| ਨਮਸਤ੍ਵੰ ਪ੍ਰਮਾਥੇ॥ | ੬੫:੨ |
| ਨਮਸਤੰ ਨ੍ਰਿਬਾਕੇ॥ | ੨੫:੨ |
| ਨਮਸਤੰ ਨ੍ਰਿਬਾਸੇ॥ | ੧੮:੪ |
| ਨਮਸਤੰ ਨ੍ਰਿਭਰਮੇ॥ | ੧੦:੨ |
| ਨਮਸਤੰ ਨ੍ਰਿਭੇਸੇ॥ | ੧੦:੪ |

| | |
|---|---|
| ਨਮਸਤੰ ਪ੍ਰਭੋਗੇ ॥ | ੧੫:੧ |
| ਨਮਸਤੰ ਮਹੰਤੇ॥ | ੨੬:੨ |
| ਨਮਸਤੰ ਰਹੀਮੇ॥ | ੨੫:੩ |
| ਨਮਸਤਸਤੁ ਅਜਬੇ। | ੧੭:੪ |
| ਨਮਸਤਸਤੁ ਦਿਆਲੇ॥ | ੨੩:੨ |
| ਨਮਸਤਸਤੁ ਦੇਵੈ॥ | ੨੧:੧ |
| ਨਮਸਤਸਤੁ ਰੰਗੇ॥ | ੧੬:੨ |
| ਨਮਸਤਸਤੁ ਰਾਗੇ॥ | ੨੬:੩ |
| ਨਮਸਤੁਲ ਪ੍ਰਣਾਮੇ ਸਮਸਤੁਲ ਪ੍ਰਣਾਸੇ॥ | ੧੯੭:੧ |
| ਨਮਸਤ੍ਵੰ ਅਕਾਲੇ॥ | ੬੬:੧ |
| ਨਮੋ ਅਸਤ੍ਰਮਾਣੇ॥ | ੫੨:੨ |
| ਨਮੋ ਅਧਿਕਾਰੇ ਨਮੋ ਤੇਜ ਤੇਜੇ॥ | ੧੮੫:੩ |
| ਨਮੋ ਇਸਟ ਇਸਟੇ॥ | ੫੭:੩ |
| ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ॥ | ੧੮੭:੪ |
| ਨਮੋ ਸਸਤ੍ਰਪਾਣੇ॥ | ੫੨:੧ |
| ਨਮੋ ਸਤ ਅਬੰਧੇ॥ | ੨੪:੪ |
| ਨਮੋ ਸਰਬ ਸੋਖੰ॥ | ੨੭:੧ |
| ਨਮੋ ਸਰਬ ਹਰਤਾ॥ | ੨੭:੪ |
| ਨਮੋ ਸਰਬ ਕਰਤਾ॥ | ੨੭:੩ |
| ਨਮੋ ਸਰਬ ਕਾਲੇ॥ | ੧੯:੧ ; ੨੦:੩ |
| ਨਮੋ ਸਰਬ ਕ੍ਰਿਸੰ॥ | ੭੧:੧ |
| ਨਮੋ ਸਰਬ ਖਾਪੇ॥ | ੨੦:੧ |
| ਨਮੋ ਸਰਬ ਗਉਣੇ॥ | ੨੨:੧ ; ੪੫:੩ |
| ਨਮੋ ਸਰਬ ਗਿਆਨੰ॥ | ੭੦:੧ |
| ਨਮੋ ਸਰਬ ਜੰਤ੍ਰੰ॥ | ੭੦:੪ |
| ਨਮੋ ਸਰਬ ਜੀਤੰ॥ | ੬੯:੩ |
| ਨਮੋ ਸਰਬ ਥਾਪੇ॥ | ੨੦:੧ |
| ਨਮੋ ਸਰਬ ਦਿਆਲੇ॥ | ੧੯:੨ ; ੨੮:੩ |
| ਨਮੋ ਸਰਬ ਦ੍ਰਿਸੰ॥ | ੭੧:੧ |
| ਨਮੋ ਸਰਬ ਦੇਸੇ॥ | ੬੬:੩ |
| ਨਮੋ ਸਰਬ ਧੰਧੇ॥ | ੨੪:੩ |
| ਨਮੋ ਸਰਬ ਮਾਨੇ॥ | ੪੪:੧ |
| ਨਮੋ ਸਰਬ ਪਾਲੇ॥ | ੨੦:੪ ; ੨੮:੪ ; ੪੫:੨ |
| ਨਮੋ ਸਰਬ ਪੋਖੰ॥ | ੨੭:੨ |
| ਨਮੋ ਸਰਬ ਭਉਣੇ॥ | ੨੨:੨ ; ੪੫:੪ |
| ਨਮੋ ਸਰਬ ਭੰਗੇ॥ | ੨੨:੪ |
| ਨਮੋ ਸਰਬ ਭੀਤੰ॥ | ੬੯:੪ |
| ਨਮੋ ਸਰਬ ਭੂਪੇ॥ | ੧੯:੪ |
| ਨਮੋ ਸਰਬ ਭੇਸੇ॥ | ੬੬:੪ |

| | |
|---|---|
| ਨਮੋ ਸਰਬ ਭੋਗੇ॥ | ੬੯:੨ |
| ਨਮੋ ਸਰਬ ਮੰਤ੍ਰੰ॥ | ੭੦:੩ |
| ਨਮੋ ਸਰਬ ਮਾਨੇ॥ | ੬੪:੩ |
| ਨਮੋ ਸਰਬ ਰੰਗੇ॥ | ੭੧:੩ |
| ਨਮੋ ਸਰਬ ਰੰਗੇ॥ | ੨੨:੩ |
| ਨਮੋ ਸਰਬ ਰੂਪੇ॥ | ੧੯:੩ |
| ਨਮੋ ਸਰਬ ਰੰਗੇ॥ | ੩੯:੧ |
| ਨਮੋ ਸਾਹ ਸਾਹੇ ਨਮੋ ਭੂਪ ਭੂਪੇ॥ | ੫੫:੨ |
| ਨਮੋ ਸ਼ਾਹ ਸਾਹੇ॥ | ੬੭:੪ |
| ਨਮੋ ਸਾਜ ਸਾਜੇ॥ | ੬੭:੨ |
| ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥ | ੧੮੫:੧ |
| ਨਮੋ ਸੋਖ ਸੋਖੇ॥ | ੬੮:੪ |
| ਨਮੋ ਕਲਹ ਕਰਤਾ ਨਮੋ ਸ਼ਾਂਤ ਰੂਪੇ॥ | ੧੮੭:੩ |
| ਨਮੋ ਕਾਲ ਕਾਲੇ॥ | ੨੩:੧ ; ੪੫:੧ |
| ਨਮੋ ਗੀਤ ਗੀਤੇ॥ | ੪੭:੩ ; ੬੮:੧ |
| ਨਮੋ ਚੰਦ੍ਰ ਚੰਦ੍ਰੇ॥ | ੪੭:੧ |
| ਨਮੋ ਜੰਤ੍ਰ ਜੰਤ੍ਰੰ॥ | ੫੭:੨ |
| ਨਮੋ ਜੀਵ ਜੀਵੰ॥ | ੭੨:੧ |
| ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ॥ | ੧੮੭:੧ |
| ਨਮੋ ਜੋਗ ਜੋਗੇ॥ | ੨੮:੧ |
| ਨਮੋ ਜੋਗ ਜੋਗੇਸ੍ਵਰੰ ਪਰਮ ਸਿਧੇ॥ | ੫੭:੧ |
| ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ॥ | ੫੩:੨ |
| ਨਮੋ ਜੋਗ ਜੋਗੇ ਨਮੇ ਗਿਆਨ ਗਿਆਨੇ॥ | ੧੮੬:੩ |
| ਨਮੋ ਤੰਤ੍ਰ ਤੰਤ੍ਰ॥ | ੫੭:੪ |
| ਨਮੋ ਤਾਨ ਤਾਨੇ॥ | ੪੭:੪ |
| ਨਮੋ ਦਾਨ ਦਾਨੇ ਨਮੋ ਮਾਨ ਮਾਨੇ॥ | ੫੬:੧ |
| ਨਮੋ ਦੇਵ ਦੇਵੇ॥ | ੪੪:੩ |
| ਨਮੋ ਨਰਕ ਨਾਮੇ॥ | ੧੪੫:੧ |
| ਨਮੋ ਨਾਦ ਨਾਦੇ॥ | ੪੮:੨ |
| ਨਮੋ ਨਿਤ ਨਾਰਾਇਣੈ ਕ੍ਰੂਰ ਕਰਮੇ॥ | ੫੪:੨ |
| ਨਮੋ ਨ੍ਰਿਤ ਨ੍ਰਿਤੇ॥ | ੪੮:੧ |
| ਨਮੋ ਪਰਮ ਗਿਆਤਾ॥ | ੫੨:੨ |
| ਨਮੋ ਪਰਮ ਭੋਤੰ ਅਤਤੰ ਸਰੂਪੇ॥ | ੧੮੬:੨ |
| ਨਮੋ ਪਰਮ ਤਾਨੰ॥ | ੭੦:੨ |
| ਨਮੋ ਪਾਨ ਪਾਨੇ॥ | ੪੮:੩ |
| ਨਮੋ ਪ੍ਰੀਤ ਪ੍ਰੀਤੇ॥ | ੬੮:੨ |
| ਨਮੋ ਪ੍ਰੇਤ ਅਪ੍ਰੇਤ ਦੇਵੇ ਸੁਧਰਮੇ॥ | ੫੪:੨ |
| ਨਮੋ ਬਾਦ ਬਾਦੇ॥ | ੪੮:੪ |
| ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ॥ | ੧੮੫:੪ |

# ਜਾਪੁ ਸਾਹਿਬ : ਸ਼ਬਦ ਅਨੁਕ੍ਰਮਣਿਕਾ ਤੇ ਕੋਸ਼

**ਉਸਤਤਿ**— ਮਹਿਮਾਂ, ਸਿਫ਼ਤ, ੮੫:੧
**ਉਦਾਸ**— ਉਪਰਾਮ, ੧੩੬:੨
**ਉਦਾਰ**— ਵੱਡੇ ਦਿਲ ਵਾਲਾ, ਦਾਤਾ, ੭੯:੨; ੮੦:੨; ੮੭:੧; ੯੧:੪; ੧੬੪:੪
**ਉਦਾਰੇ**— ਵੱਡੇ/ਖੁਲ੍ਹੇ ਦਿਲ ਵਾਲੇ ਦਾਤਾ ਜੀ, ੮:੩; ੯੪:੩
**ਉਪਮਾ**— ਸਿਫ਼ਤ, ੮੭:੪; ੮੯:੪; ੧੬੪:੩
**ਉਬਾਰਣ**— ਉੱਧਾਰ, ਮੁਕਤੀ, ੧੭੨:੪
**ਉਰਧ**— ਉਲਟਾ, ਪੁੱਠਾ, ੫੯:੨
**ਓਅੰ**— ਪਰਮਾਤਮਾ, ਓਅੰਕਾਰ, ੧੨੧:੧
**ਓਅੰਕਾਰ**— ਪਰਮਾਤਮਾ, ੧੬੭:੧
**ਓਘ**— ਸੰਮੂਹ ਢੇਰ, ੫੯:੨
**ਅਉਰ**— ਹੋਰ, ਔਰ, ੮੨:੧
**ਅਸੰਭ**— ਸੁਤੇ–ਪ੍ਰਕਾਸ਼, ਸੈਭੰ, ੩੯:੪; ੧੪੦:੨
**ਅਸਰਗ**— ਸਿਰਜਣ ਤੋਂ ਰਹਿਤ, ੩੨:੪
**ਅਸਰਗੇ**— ਸਿਰਜਣਾਂ ਤੋਂ ਰਹਿਤ ਹੈ, ਉਤਪਤੀ ਤੋਂ ਬਿਨਾਂ, ੧੪:੪
**ਅਸਤ੍ਰਮਾਣੇ**— ਅਸਤ੍ਰ ਚਲਾਉਣ ਵਾਲੇ, ੫੨:੨
**ਅਸੁਰ**— ਦੈਂਤ, ਰਾਖਸ਼, ੧:੫
**ਅਸੂਝ**— ਸੁਝ/ਸਮਝ ਤੋਂ ਪਰੇ ਹੈਂ, ੩੭:੨
**ਅਸੂਤ**— ਜਨਮ ਤੋਂ ਰਹਿਤ, ੮੫:੨
**ਅਸੇਖ**— ਸੰਪੂਰਣ, ਬੇਅੰਤ, ੮੦:੨
**ਅਸੋਕ**— ਅਚਿੰਤ, ਸ਼ੋਕ ਰਹਿਤ, ੪੧:੨
**ਅਸੋਕੇ**— ਅਚਿੰਤ/ਸ਼ੋਕ ਰਹਿਤ, ੧੨:੪
**ਅਕਰਮ**— ਕਰਮਾਂ ਤੋਂ ਰਹਿਤ, ੪੧:੩; ੧੩੪:੨
**ਅਕਰਮੰ**— ਕਰਮਾਂ ਤੋਂ ਰਹਿਤ, ੫:੧; ੧੯੬:੨
**ਅਕਲੰਕ੍ਰਿਤ**— ਕਲਾ ਤੋਂ ਰਹਿਤ, ਕਲੰਕ ਤੋਂ ਰਹਿਤ, ੧੮੩:੧
**ਅਕਾਏ**— ਕਾਇਆਂ ਰਹਿਤ, ਸਰੀਰ ਬਿਨਾ, ੩:੩
**ਅਕਾਸ**— ਵਿਆਪਕ (ਆਕਾਸ ਵਾਂਗ), ੧੯੦:੪
**ਅਕਾਮ**— ਕਾਮਨ ਰਹਿਤ, ੧੨੭:੨; ੧੯੩:੨
**ਅਕਾਮੰ**— ਕਾਮਨਾ/ਇੱਛਾ ਰਹਿਤ, ੬੧:੧
**ਅਕਾਮੇ**— ਕਾਮਨਾ ਰਹਿਤ, ੯੫:੪; ੧੮੮:੪
**ਅਕਾਲ**— ਕਾਲ ਰਹਿਤ, ਅਬਿਨਾਸ਼ੀ, ੩੭:੩; ੮੪:੨; ੧੬੭:੪; ੧੯੨:੧
**ਅਕਾਲੇ**— ਹੇ ਕਾਲ ਰਹਿਤ, ੨:੧ ; ੬੬:੧
**ਅਕ੍ਰਿਸੈ**— ਸਬਲ, ਸ਼ਕਤੀਮਾਨ, ੧੦੨:੪
**ਅਕ੍ਰਿਤਾਕ੍ਰਿਤ**— ਤੇਰੀ ਮੂਰਤੀ ਕੋਈ ਘੜ ਨਹੀਂ ਸਕਿਆ, ੧੭੮:੩; ੧੭੯:੩
**ਅਖੰਡ**— ਅਟੁੱਟ, ਇਕ ਰਸ, ੯੨:੪; ੧੬੨:੩
**ਅਖੱਲ**— ਅਖਿਲ, ਸਾਰਾ, ਸੰਪੂਰਨ, ੭੪:੩; ੭੫:੩
**ਅਖਿਜੈ**— ਜਿਸ ਤੇ ਦਬਾ ਨਾ ਪਾਇਆ ਜਾ ਸਕੇ, ੭੨:੩
**ਅਖੇਲ**— ਖੇਲ ਦਾ ਨਾਸ਼, ੮੧:੪

ਅੰਗ— ਸਰੀਰ, ਸਰੀਰ ਦਾ ਭਾਗ, ੮੪:੩; ੮੫:੩; ੯੧:੧; ੧੫੪:੧; ੧੯੯:੪
ਅਗੰਜ— ਅਜਿਤ, ੩੫:੧; ੧੬੧:੩; ੧੯੬:੨
ਅਗੰਜੁਨ— ਕਿਸੇ ਤੋਂ ਨਾ ਹਾਰਨ ਵਾਲਾ, ਅਜਿਤ, ੧੫੪:੩; ੧੯੭:੨
ਅਗੰਜੇ— ਅਜਿੱਤ, ੪:੧; ੮:੧; ੬੫:੩; ੧੨੯:੨; ੧੯੬:੩
ਅਗੰਭ— ਵਿਚਾਰ/ਬੁਧੀ ਦੀ ਪਹੁੰਚ ਤੋਂ ਪਰੇ, ੧੪੦:੨
ਅਗੰਮ— ਜਿਸ ਤੱਕ ਪਹੁੰਚਿਆ ਨਾ ਜਾ ਸਕੇ, ੪੦:੧
ਅਗੰਮੇ— ਪਹੁੰਚ ਤੋਂ ਪਰੇ, ੧੬:੧
ਅਗਾਹ— ਜਿਸ ਨੂੰ ਗਾਹਿਆ ਨਾ ਜਾ ਸਕਦਾ ਹੋਵੇ, ੪੨:੪; ੧੩੯:੪; ੧੯੩:੩
ਅਗਾਹੇ— ਅਥਾਹ, ੧੪:੧
ਅਗਾਧ— ਅਥਾਹ, ੧੨੭:੪; ੧੪੬:੩
ਅਗਾਧੇ— ਅਥਾਹ, ਬੇਅੰਤ, ੭:੪; ੬੪:੨; ੧੨੯:੨
ਅਘੰ— ਪਾਪ, ੫੯:੨
ਅਚਲ— ਸਥਿਰ, ਅਟੱਲ, ੧:੩; ੭੪:੪; ੭੫:੧
ਅਚਲੰ— ਅਟੱਲ, ਸਥਿਰ, ੧੬੦:੩
ਅਛਿੱਜ— ਨਾ ਛਿਜਣ ਵਾਲਾ, ਪੁਰਾਣਾ ਨਾ ਹੋਣ ਵਾਲਾ, ੧੩੦:੨
ਅਛੇਦੀ— ਅਟੁੱਟ, ਜਿਸ ਵਿਚ ਛੇਕ ਨਾ ਹੋ ਸਕੇ, ੬੧:੧
ਅਛੇਦੇ— ਦੇਖੋ ਅਛੇਦੀ, ੭:੪
ਅਛੂਤ— ਜਿਸ ਨੂੰ ਕੋਈ ਛੂਹ ਨਾ ਸਕੇ, ੪੦:੪; ੧੩੦:੨
ਅਜਨਮ— ਜੋ ਜਨਮੇ ਨਾ ਆਵੇ, ੩੪:੧
ਅਜਨਮੰ— ਦੇਖੋ ਅਜਨਮ, ੧੦੦:੩
ਅਜਨਮੇ— ਦੇਖੋ ਅਜਨਮ, ੨੧:੩
ਅਜਪਾਜਪ— ਜਿਸ ਦਾ ਜਾਪ ਮੰਤ੍ਰਾਂ ਨਾਲ ਨਾ ਕੀਤਾ ਜਾ ਸਕੇ, ੧੭੭:੧
ਅਜਬ— ਅਸਚਰਜ, ਅਦੁਭਤ, ੧੫੯:੩
ਅਜਬਾਕ੍ਰਿਤ— ਅਸਚਰਜ ਸਰੂਪ ਵਾਲਾ, ੧੮੦:੧
ਅਜਬੇ— ਅਸਚਰਜ, ਅਦਭੁਤ, ੧੭:੪
ਅਜੰਮ— ਅਜਨਮਾ, ੪੦:੨
ਅਜਾ— ਜਨਮ ਰਹਿਤ, ੧੪੯:੪
ਅਜਾਇਬ— ਅਦਭੁਤ, ਅਸਚਰਜ, ੧੯੮:੩
ਅਜਾਏ— ਅਜਨਮਾ, ਇਸਤਰੀ ਦੇ ਗਰਭ 'ਚੋਂ ਪੈਦਾ ਨਾ ਹੋਣ ਵਾਲਾ, ੩:੪; ੧੦੦:੪
ਅਜਾਹ— ਜਿਸਦੀ ਕੋਈ ਵਿਸ਼ੇਸ਼ ਥਾਂ ਨਹੀਂ, ੩੮:੨
ਅਜਾਤ— ਜੋ ਜੰਮਣ ਵਿਚ ਨਹੀਂ ਆਉਂਦਾ, ੧੪੧:੩
ਅਜਾਤੇ— ਦੇਖੋ ਅਜਾਤ, ੧੭:੧
ਅਜਾਦ— ਸੁਤੰਤਰ, ੧੪੧:੪
ਅਜਾਦਿ— ਆਜ਼ਾਦ, ਸੁਤੰਤਰ, ੩੩:੪
ਅਜ਼ਾਲ— ਬੰਧਨਾਂ ਤੋਂ ਮੁਕਤ, ੩੭:੪
ਅਜ਼ੀਜ਼— ਪਿਆਰਾ, ੧੫੬:੪
ਅਜੀਜ਼ੁਲ— ਪਿਆਰੇ, ੧੨੪:੩
ਅਜੀਤ— ਅਜਿੱਤ, ੩੧:੩; ੪੨:੧
ਅਜੀਤੇ— ਅਜਿੱਤ, ੬:੧

**ਅਜੀਮੈ**— ਪਿਆਰਾ, ੧੨੩:੩
**ਅਜੂ**— ਅਚੱਲ, ੨੯:੩; ੬੩:੨; ੧੯੦:੨
**ਅਜੂਪੇ**— ਉਹ ਜਿਸਨੂੰ ਇਹ ਲੋੜ ਨਹੀ ਹੈ ਕਿ ਕੋਈ ਪਸ਼ੂ ਉਸ ਲਈ ਕਿੱਲੇ ਨਾਲ ਬੰਨ੍ਹ ਕੇ ਮਾਰਿਆ ਜਾਵੇ, ੯:੪
**ਅਜੇ**— ਅਜਿੱਤ, ੩੩:੩
**ਅਜੈ**— ਅਜਿੱਤ, ੧੩੫:੧; ੧੪੯:੪; ੧੮੯:੧
**ਅਜੋਨਿ**— ਜੋ ਜੋਨੀ ਵਿਚ ਨਹੀਂ ਆਉਂਦਾ, ੮੦:੨
**ਅਜੋਨਿ**— ਦੇਖੋ ਅਜੋਨਿ, ੧੯੪:੩
**ਅਝੰਝ**— ਝਗੜਿਆਂ ਤੋਂ ਰਹਿਤ, ੩੫:੪
**ਅਜ਼ੂਝ**— ਜੂਝਣ ਤੋਂ ਰਹਿਤ, ੩੫:੩
**ਅਟਲ**— ਸਦੀਵੀ, ਸਥਿਰ, ੭੫:੨
**ਅਠਾਮੇ**— ਜਿਸਦਾ ਕੋਈ ਇਕ ਟਿਕਾਣਾ/ਥਾਂ ਨਹੀਂ, ੪:੪
**ਅਢਾਹ**— ਜਿਸ ਨੂੰ ਢਾਇਆ ਨਾ ਜਾ ਸਕੇ, ੧੩੯:੩; ੧੯੩:੪
**ਅਢਾਹੇ**— ਦੇਖੋ ਅਢਾਹ, ੬:੪
**ਅਣਬ੍ਰਣ**— ਜਿਸ ਨੂੰ ਜ਼ਖਮੀ ਨਾ ਕੀਤਾ ਜਾ ਸਕੇ, ੧੭੦:੩
**ਅੰਤ**— ਅਖੀਰ, ੮੧:੪
**ਅਤੱਤੰ**— ਜੋ ਮਾਇਆ ਦੇ ਤਿੰਨਾ ਗੁਣਾਂ ਤੋਂ ਪਰੇ ਹੈ, ੧੮੬:੨
**ਅਤਿ**— ਬਹੁਤ ਜਿਆਦਾ, ੯੨:੩; ੧੭੦:੨
**ਅਥਪਾ**— ਜਿਸ ਨੂੰ ਥਾਪਿਆ ਨਾ ਜਾ ਸਕੇ, ੧੭੭:੨
**ਅਥਾਪੇ**— ਦੇਖੋ ਅਥਪਾ, ੧੩:੨
**ਅਦਿਖ**— ਅਦ੍ਰਿਸ਼ਟ, ੧੩੮:੪
**ਅਦੀਸ**— ਆਦਿ ਤੋਂ ਹੀ ਮਾਲਕ ਹੈ, ੧੫੭:੨
**ਅਦੀਸੈ**— ਦੇਖੋ ਅਦੀਸ, ੧੦੨:੨
**ਅਦੇਸ**— ਨਮਸਕਾਰ, ੬੩:੩; ੮੪:੧
**ਅਦੇਸੰ**— ਦੇਸ਼ ਰਹਿਤ ਭਾਵ ਪਰਮਾਤਮਾ ਦਾ ਕੋਈ ਦੇਸ਼ ਵਿਸ਼ੇਸ਼ ਨਹੀ ਹੈ, ੧੫੭:੩
**ਅਦੇਸੇ**— ਨਮਸਕਾਰ, ੮੮:੧
**ਅਦੇਵ**— ਜਿਸ ਤੋਂ ਉਪਰ ਕੋਈ ਦੇਵਤਾ ਨਹੀ, ੧੦੭:੧
**ਅਦ੍ਰਿਸਜ**— ਅਦਰਸ਼ਕ, ਅਗੋਚਰ, ੯੩:੧
**ਅਦ੍ਰਿਸੈ**— ਅਦ੍ਰਿਸ਼ਟ, ਅਦਿੱਖ, ੧੦੨:੨
**ਅੰਧਕਾਰੇ**— ਘੁੱਪ ਹਨੇਰਾ, ੧੮੫:੩
**ਅਧੰਧ**— ਝਮੇਲਿਆ ਤੋਂ ਮੁਕਤ, ੩੬:੩; ੧੩੬:੩
**ਅਧਾਮੰ**— ਜਿਸ ਦਾ ਕੋਈ ਯਾਰ ਨਹੀਂ, ੫:੪
**ਅਧੀਨੇ**— ਵੱਸ ਵਿਚ, ੧੦੭:੪
**ਅਧੋ**— ਪਤਾਲ, ੫੯:੨
**ਅਨ**— ਪਰੇ, ਬਿਨਾ, ੮੫:੧
**ਅਨਉਕਤਿ**— ਬਿਆਨ ਤੋਂ ਰਹਿਤ, ੧੩੨:੩
**ਅਨਗਨ**— ਅਣਗਿਣਤ, ੧੬੨:੧
**ਅਨੰਗਾ**— ਸਰੀਰ ਰਹਿਤ, ੮੭:੪; ੧੩੩:੨; ੧੬੦:੩
**ਅਨੰਗੰ**— ਦੇਖੋ ਅਨੰਗਾ, ੧੪੫:੩

**ਅਨੰਗੀ**— ਜਿਸ ਦਾ ਕੋਈ ਅੰਗ ਨਹੀਂ, ੪੬:੧; ੪੯:੧; ੧੨੮:੩; ੧੪੭:੧; ੧੮੮:੩; ੪
**ਅਨੰਗੇ**— ਅੰਗ ਰਹਿਤ, ੭੧:੪
**ਅਨਛਿੱਜ**— ਪੁਰਾਣਾ ਹੋਣਾ, ਛਿੱਜ ਜਾਣਾ, ੧੬੪:੧; ੧੬੮:੩
**ਅਨਝੰਝ**— ਝਗੜੇ–ਝੇੜੇ ਤੋਂ ਮੁਕਤ, ੧੬੯:੧
**ਅਨਟੁੱਟ**— ਅਟੁੱਟ, ੧੯੯:੩
**ਅਨਠੱਟ**— ਥਾਪਣ ਤੋਂ ਰਹਿਤ, ੧੬੯:੪
**ਅਨਡੰਡ**— ਤਾੜਨਾ ਰਹਿਤ, ੯੩:੪
**ਅਨੰਤ**— ਬੇਅੰਤ, ੩੮:੩; ੧੭੦:੩
**ਅਨੰਤੇ**— ਬੇਅੰਤ, ੨੬:੧
**ਅਨੰਦੀ**— ਅਨੰਦ ਵਾਲਾ, ਪ੍ਰਸੰਨ, ੬੪:੨; ੮੮:੧
**ਅਨਭਉ**— ਅਨਭਵ, ਗਿਆਨ, ੧:੩; ੧੦੬:੪
**ਅਨਭਵ**— ਗਿਆਨ, ਅਨਭਵ, ੧੬੩:੧; ੧੬੬:੧
**ਅਨਭੇਖ**— ਭੇਖਾਂ ਤੋਂ ਪਰੇ, ੮੬:੧
**ਅਨਭੂਤ**— ਤੱਤਾਂ ਤੋਂ ਨਿਰਾਲਾ, ੯੧:੧
**ਅਨਰੰਜ**— ਗੁੱਸੇ ਰਹਿਤ, ੧੬੯:੨
**ਅਨਾਸ**— ਅਬਿਨਾਸੀ, ਸਦ ਜੀਵਨਾ, ੮੮:੨; ੧੩੬:੧; ੧੩੭:੩; ੧੬੩:੧; ੧੬੬:੧; ੧੯੦:੩
**ਅਨਾਤਮ**— ਜਿਸ ਵਿਚ ਜੀਵਾਤਮਾਨ ਦੀ ਕੋਈ ਹੋਂਦ ਜਾ ਹਸਤੀ ਨਹੀਂ, ੮੫:੩
**ਅਨਾਥੇ**— ਜਿਸ ਦੇ ਸਿਰ ਤੇ ਹੋਰ ਮਾਲਕ ਨਹੀਂ, ੪੬:੧; ੧੯੪:੧
**ਅਨਾਦੰ**— ਜਿਸ ਦਾ ਆਦਿ ਨਾ ਲੱਭਿਆ ਜਾ ਸਕੇ, ੧੮੭:੪
**ਆਨਦਿ**— ਦੇਖੋ ਅਨਾਦੰ, ੩੩:੨; ੭੯:੧; ੩:੨; ੧੨੮:੨; ੧੩੪:੪; ੧੪੦:੪; ੧੬੭:੨
**ਅਨਾਦੇ**— ਦੇਖੋ ਅਨਾਦੰ, ੭:੨
**ਅਨਾਮ**— ਨਾਂ ਰਹਿਤ, ਜਿਸਦਾ ਕੋਈ ਨਾਮ ਵਿਸ਼ੇਸ਼ ਨਹੀਂ, ੩੦:੩; ੪; ੧੯੩:੧
**ਅਨਾਮੰ**— ਦੇਖੋ ਅਨਾਮ, ੫:੩; ੬੧:੧
**ਅਨਾਮੇ**— ਦੇਖੋ ਅਨਾਮ, ੪:੩; ੪੯:੧; ੧੨੮:੩; ੧੪੭:੧; ੧੮੮:੩; ੧੯੭:੨
**ਅਨਿੱਤ**— ਅਸਧਾਰਨ, ੧੪੧:੧
**ਅਨੀਲ**— ਅਨਿਲ, ਹਵਾ, ਪ੍ਰਾਣ, ੩੩:੧; ੧੪੦:੩
**ਅਨੀਲੇ**— ਦੇਖੋ ਅਨੀਲ, ੭:੧
**ਅਨੁਰਾਗ**— ਪ੍ਰੇਮ, ੮੦:੪
**ਅਨੁਰਾਗੇ**— ਦੇਖੋ ਅਨੁਰਾਗ, ੧੨੯:੪
**ਅਨੂਪ**— ਲਾਸਾਨੀ, ਬੇਮਿਸਾਲ, ਉਪਮਾ ਰਹਿਤ, ੨੯:੨; ੧੨੬:੨; ੧੨੭:੪; ੧੩੧:੪; ੧੩੨:੪
**ਅਨੂਪੇ**— ਦੇਖੋ ਅਨੂਪ, ੨:੪; ੫੮:੨; ੧੪੭:੪
**ਅਨੂਪੈ**— ਦੇਖੋ ਅਨੂਪ, ੧੦੬:੪
**ਅਨੇਕ**— ਬੇਅੰਤ, ਅਣਗਿਣਤ, ੪੩:੩; ੧:੩
**ਅਨੇਕੁਲ**— ਬੇਅੰਤ, ੧੨੪:੧
**ਅਨੇਕੈ**— ਬੇਅੰਤ, ੯:੨
**ਅਪਾਤੇ**— ਕੁਲ ਵਿਸ਼ਸ਼ ਨਹੀਂ, ੧੭:੨
**ਅਪਾਰ**— ਜਿਸ ਦਾ ਪਾਰ/ਅੰਤ ਨਹੀਂ ਪਾਇਆ ਜਾ ਸਕਦਾ, ੯:੧; ੮੩:੩; ੮੪:੩; ੮੭:੨;

ਅਭੇਖੇ— ਦੇਖੋ ਅਭੇਖ, ੩:੧
ਅਭੇਦ— ਭੇਦ ਰਹਿਤ ਜਿਸ ਦਾ ਭੇਦ ਨਾ ਪਾਇਆ ਜਾ ਸਕਦਾ ਹੋਵੇ, ੧੨੪:੨
ਅਭੇਦੀ— ਦੇਖੋ ਅਭੇਦ, ੬੧:੧; ੧੨੬:੨
ਅਭੇਵ— ਜਿਸ ਦਾ ਭੇਦ ਨਾ ਪਾਇਆ ਜਾ ਸਕੇ, ੧੦੭:੨
ਅਭੇਵੇ— ਦੇਖੋ ਅਭੇਵ, ੪੪:੪
ਅਭੇਵੈ— ਦੇਖੋ ਅਭੇਵ, ੨੧:੨
ਅਭੈ— ਨਿਰਭਉ, ੧੮੯:੧
ਅਭੋਗੀ— ਜੋ ਭੋਗਦਾ ਨਹੀਂ, ੫੩:੧
ਅਮਜਬੇ— ਧਰਮ ਵਿਸ਼ੇਸ਼ ਨਹੀਂ, ੧੭:੩
ਅਮੰਡ— ਜਿਸ ਨੂੰ ਸ਼ਿੰਗਾਰ ਦੀ ਲੋੜ ਨਹੀਂ, ੧੬੨:੪; ੧੬੫:੧
ਅਮਰਨੇ— ਕਾਲ-ਰਹਿਤ, ੨੩:੪
ਅਮਾਨ— ਮਾਪ ਰਹਿਤ, ੪੩:੩
ਅਮਿਤੋਜਿ— ਜਿਸ ਦਾ ਬਲ ਮਿ ਣਿਆ ਨਾ ਜਾ ਸਕੇ, ੧:੩
ਅਮੀਕ— ਡੂੰਘਾ, ਅਥਾਹ ੩੬:੧; ੮੫:੧; ੧੪੯:੨
ਅਮੀਕੁਲ— ਡੂੰਘੀ ਰਮਜ਼ ਵਾਲਾ, ੧੫੮:੨
ਅਮੋਨੀ— ਸੁੰਨ-ਮੁੰਨ ਨਹੀਂ ਹੈ, ੧੯੪:੪
ਅੰਮ੍ਰਿਤ— ਅਬਿਨਾਸੀ, ੭੪:੧
ਅਮ੍ਰਿਤਾਮ੍ਰਿਤ— ਸਦਾ ਅਮਰ ਹੈ, ੧੭੭:੪; ੧੭੮:੧; ੧੭੯:੪; ੧੮੦:੨
ਅਮ੍ਰਿਤੋ— ਬੇਅੰਤ, ੧੪੯:੨; ੧੫੯:੨; ੪; ੧੬੦:੧; ੪;
ਅਰ— ਅਤੇ, ੧:੧
ਅਰੰਗੇ— ਰੰਗ-ਰਹਿਤ, ਜਿਸਦਾ ਕੋਈ ਰੰਗ ਨਹੀਂ ਹੈ, ੧੫:੩
ਅਰਧੰ— ਵਿਚਕਾਰ, ਦਰਮਿਆਨ, ੫੯:੨
ਅਰਿ— ਵੈਰੀ, ਦੁਸ਼ਮਨ, ੧੬੧:੩; ੧੭੨:੨; ੧੮੨:੨
ਅਰੁ— ਅਤੇ, ੧:੧; ੨; ੮੬:੨
ਅਰੂਪ— ਰੂਪ ਰਹਿਤ, ੨੯:੧
ਅਰੂਪੇ— ਰੂਪ ਰਹਿਤ, ੨:੩; ੫੮:੨
ਅਲੰਕਾਰ— ਗਹਿਣੇ, ੧੮੮ :੧
ਅਲੰਕੇ— ਗਹਿਣੇ, ੧੮੮:੧
ਅਲਖ— ਅਦ੍ਰਿਸ਼ਟ, ਅਦਿੱਖ, ੮੪:੨; ੭੫:੪; ੧੯੧: ੩
ਅਲਾਹ— ਰੱਬ, ੩੮:੧
ਅਲਾਮੈ— ਆਲਮ, ਵਿਦਵਾਨ, ੧੨੦:੩
ਅਲਿਖ— ਜਿਸ ਦਾ ਚਿਤਰ ਨਾ ਬਣਾਇਆ ਜਾ ਸਕੇ, ੧੩੮:੩
ਅਲੀਕ— ਸੀਮਾਹੀਣ, ਬੇਅੰਤ, ੩੯:੧
ਅਲੇਖ— ਜਿਸ ਦਾ ਚਿੱਤਰ ਨਾ ਬਣ ਸਕਦਾ ਹੋਵੇ, ੩੦:੧; ੧੩੩:੪; ੧੩੯:੧; ੧੫੭:੩; ੧੯੨:੩
ਅਲੇਖੇ— ਦੇਖੋ ਅਲੇਖ, ੩:੨; ੧੯੬:੪
ਅਲੋਕ— ਅਦ੍ਰਿਸ਼ਟ, ੪੧:੧
ਅਲੋਕੇ— ਦੇਖੋ ਅਲੋਕ, ੧੨:੩
ਅਵਧੂਤ— ਜਿਸ ਨੇ ਮਾਇਆ ਦੇ ਬੰਧਨ ਦੂਰ ਹਟਾ ਦਿਤੇ ਹੋਣ, ੭੯:੪; ੮੫:੧; ੧੦੪:੩

**ਆਸ—** ਆਸ਼ਾ, ਤਮੰਨਾ, ੧੮੮:੨
**ਆਸਨ—** ਆਸਣ, ਬੈਠਣ ਦਾ ਸਥਾਨ, ੮੭:੩; ੧੬੪:੨
**ਆਸੇ—** ਆਸ਼ਾ, ਤਮੰਨਾ, ੧੮੮:੨
**ਆਸੋਕ—** ਚਿੰਤਾ ਰਹਿਤ, ਸ਼ੋਕ ਰਹਿਤ, ੧੦੫:੩
**ਆਕਲ—** ਬੁਧੀਮਾਨ, ਅਕਲਵਾਲਾ, ੧੨੦:੩
**ਆਕ੍ਰਿਤਾਕ੍ਰਿਤ—** ਜਿਸ ਦੀ ਮੂਰਤੀ ਕੋਈ ਘੜ੍ਹ ਨਹੀਂ ਸਕਿਆ, ੧੭੭:੩
**ਅਜੈ—** ਅਜਿਤ, ੧੮੯:੨
**ਆਗੰਜ—** ਅਜਿੱਤ, ੧੦੩:੩
**ਆਛਿਜ—** ਦੇਖੋ ਅਛਿੱਜ, ੧੦੩:੧
**ਆਜਾਨ—** ਪੈਦਾ ਕਰਨ ਦਾ ਵਸੀਲਾ, ੮੮:੩; ੧੬੬:੩
**ਆਜਿਜ਼—** ਮੁਥਾਜ, ਗੁਲਾਮ, ੧੬੮:੪
**ਆਡੀਠ—** ਅਣਡਿੱਠ, ਜੋ ਕਿਧਰੇ ਨਜ਼ਰ ਨਹੀਂ ਆਉਂਦਾ, ੧੭੦:੧
**ਆਤਮ—** ਆਪਾ, ੧੬੦:੨; ੧੮੪:੩
**ਆਦਿ—** ਮੁੱਢ, ਅਰੰਭ, ੭੯:੧; ੨; ੮੦: ੧; ੮੩:੨; ੮੫:੨; ੧੦੭:੧; ੧੨੮:੧; ੧੬੭:੧
**ਆਦਿਤ—** ਸੂਰਜ, ੧੦੮:੨
**ਆਪ—** ਖੁਦ, ਸਵੈ, ੮੫:੧
**ਆਪਿ—** ਖੁਦ, ਸਵੈ, ਆਪੇ, ੧੦੭:੨
**ਆਭੰਜ—** ਅਟੁਟ, ੧੦੩:੪
**ਆਭਾ—** ਚਮਕ, ਪ੍ਰਕਾਸ਼, ੯੧:੨
**ਆਭਿਜ—** ਅਟੁੱਟ, ਨਾ ਭੇਲਣ ਵਾਲਾ, ੧੦੩:੨; ੧੦੪:੧
**ਆਲਿਸਜ—** ਉਚੇਚੇ ਉਦਮ ਦੀ ਅਣਹੋਂਦ, ੯੩:੧
**ਆਵਹੀ—** ਆਉਂਦਾ, ਆਵੇ, ੮੬:੪
**ਔਰ—** ਅਤੇ, ੮੦:੩
**ਇਸਟ—** ਇਸ਼ਟ, ਪੂਜਯ, ਸਭ ਤੋਂ ਪਿਆਰਾ ਦੇਵਤਾ, ੫੭:੩
**ਇਸਟੇ—** ਦੇਖੋ ਇਸਟ, ੫੭:੩
**ਇੰਦ੍ਰ—** ਪ੍ਰਮੁਖ ਦੇਵਤੇ ਦਾ ਨਾਂ, ੧:੪; ੯੦:੧; ੧੮੫:੨; ੧੮੭:੪
**ਇੰਦ੍ਰਾਣ—** ਇੰਦਰਾਂ ਦਾ ਇੰਦਰ, ਭਾਵ ਦੇਵਤਿਆ ਦਾ ਦੇਵਤਾ, ੧:੪
**ਇੰਦ੍ਰਾਨ—** ਦੇਖੋ ਇੰਦ੍ਰਾਣ, ੯੦:੧
**ਇੰਦ੍ਰ—** ਇੰਦਰ ਦੇਵਤਾ, ੧੮੫:੨; ੧੮੭:੪
**ਇੰਦ੍ਰੈ—** ਦੇਖੋ ਇੰਦ੍ਰ, ੧੧੯:੩
**ਇਮਾ—** ਰਮਜ਼, ਇਸ਼ਾਰਾ, ੧੫੮:੨
**ਈਸ—** ਈਸ਼ਵਰ, ਮਾਲਕ , ੧੫੭:੧
**ਏਕ—** ਇਕ, ੪੩:੪; ੮੧:੩; ੪; ੮੫:੧; ੩
**ਏਕੈ—** ਇਕੋ ਇਕ, ੮:੧; ੧੦੭:੪; ੧੬੬:੪
**ਸਸਤ੍ਰ—** ਹਥਿਆਰ, ੮੬:੨
**ਸਸਤ੍ਰਪਾਣੇ—** ਸਸਤਰਧਾਰੀ, ੫੨:੧
**ਸਕਤ—** ਸਕਦਾ, ੧:੨
**ਸੰਗੇ—** ਨਾਲ, ਸੰਗ-ਸਾਥ, ੧੯੯:੪

**ਸਚੱਦਾਨੰਦ**— ਸਤ ਚਿਤ ਆਨੰਦ, ੫੮:੧; ੧੯੪:੧

**ਸੰਜੁਗਤਿ**— ਸਮੇਤ, ਸਹਿਤ, ੮੪:੧

**ਸਤ**— ਸੱਚ, ਸਤਿ, ਸਤਯ, ੨੪:੪

**ਸਤ੍ਰੰ**— ਸ਼ਤਰੂ, ਵੈਰੀ, ੧੯੪:੧

**ਸਤ੍ਰੇ**— ਸ਼ਤਰੂ, ਵੈਰੀ, ੧੪੮:੨

**ਸਤ੍ਰੈ**— ਸ਼ਤਰੂ, ਦੁਸ਼ਮਨ, ੯੯:੧

**ਸਦਾ**— ਹਮੇਸ਼ਾ, ਸਦੀਵ, ੫੮:੧; ੫੯:੧; ੬੦:੨; ੭੩:੨; ੧੨੬:੪; ੧੩੧:੨; ੧੩੨:੧; ੧੪੬:੨; ੧੯੮:੧; ੧੯੯:੪

**ਸਦਾਹੁ**— ਹਮੇਸ਼ਾ, ਸਦਾ ਹੀ, ੧੬੬:੪

**ਸਦੈਵ**— ਸਦਾ, ਸਦੀਵੀ, ਹਮੇਸ਼ਾ, ੮੧:੨

**ਸਦੈਵੰ**— ਹਮੇਸ਼ਾ, ਸਦੀਵੀ, ਅਮਰ, ੧੧੮:੨; ੧੨੬:੧; ੧੩੧:੨; ੧੪੫ :੨; ੧੪੯:੩

**ਸਦੈਵਲ**— ਸਦਾ ਹੀ, ਹਮੇਸ਼ਾ ਹੀ , ੧੨੭:੨

**ਸਨਾਨੇ**— ਇਸ਼ਨਾਨ, ੫੬:੨

**ਸਬੈ**— ਸਾਰੇ, ਸਾਰੀ, ਸਮਸਤ, ੮੩:੨

**ਸਮਸਤੰ**— ਸਮਸਤ, ਸਾਰੇ, ੭੨:੪

**ਸਮਸਤਸਤੁ**— ਸਾਰੇ ਹੈ, ਹਰ ਥਾਂ ਹੈ, ੬੧:੨

**ਸਮਸਤੀ**— ਸਾਰੇ, ਸਮਸਤ, ੪੪:੨; ੪੯:੪; ੬੪:੪

**ਸਮਸਤੁਲ**— ਸਭ ਵਿਚ, ੫੮:੨; ੧੨੭:੧; ੧੫੦:੪; ੧੫੪:੨; ੧੫੫:੧; ੧੫੬:੪; ੧੫੭:੨; ੧੯੭: ੧; ੨; ੩; ੧੯੮:੨

**ਸਮਸਤੋ**— ਸਾਰਿਆਂ ਜੀਵਾਂ , ੬੧:੨; ੧੨੬:੩

**ਸਰਬ**— ਸਾਰੇ, ਸਮਸਤ, ੧:੬; ੧੯:੧; ੨; ੩; ੪; ੨੦; ੧;੨; ੩; ੪;੨੨:੧; ੨; ੩; ੨੪: ੩; ੨੭: ੧; ੨; ੩; ੪; ੨੮; ੩; ੪੪: ੧; ੪੫:੨; ੩; ੪; ੬੪: ੩; ੬੬:੩; ੬੬:੩; ੪; ੬੯:੧; ੨; ੩; ੪; ੭੦:੧; ੩; ੪; ੭੧:੧; ੨; ੩; ੭੩:੩; ੭੮:੪; ੭੯:੨; ੩; ੮੧:੨; ੮੩: ੪; ੮੫:੨; ੩; ੮੬: ੩; ੮੬: ੨: ੧੨੬:੪; ੧੪੨;੨ ੧੪੬: ੨; ੧੭੨:੪; ੧੭੪: ੩; ੪; ੧੮੧:੪; ੧੯੯:੨

**ਸਰਬੰ**— ਸਾਰੇ, ਸਮਸਤ,੫੮ :੧; ੭੬:੧; ੨;੩; ੪; ੭੭:੧; ੨; ੩; ੪; ੭੮:੧ ; ੨; ੩; ੧੧੦:੩; ੪; ੧੨੦:੧; ੧੪੨:੨; ੩; ੪; ੧੪੩:੧; ੨; ੩; ੪; ੧੪੪: ੧; ੩: ੪; ੧੭੪:੧; ੨

**ਸਰਬੰਗੀ**— ਮੁਕੰਮਲ ਸਰੀਰ, ੧੪੭:੪

**ਸਰਬਦਾ**— ਸਦਾ, ਹਮੇਸ਼ਾ, ੬੦:੨; ੧੯੯:੨

**ਸਰਬਾ**— ਸਭਨਾ, ਸਾਰਿਆਂ , ੯੩:੩; ੧੦੫:੪: ੧੮੩:੨

**ਸਰਬਾਤਮ**— ਸਾਰਿਆਂ ਦਾ ਆਤਮ, ੧੮੪:੨

**ਸਰਬੁਲ**— ਸਭ ਵਿਚ, ੧੫੬:੧

**ਸਰਬੇਸ੍ਵਰ**— ਸਭ ਦਾ ਮਾਲਿਕ, ੧੭੫:੩

**ਸਰਬਤ੍ਰ**— ਸਾਰੇ ੮੧:੨; ੧੧੧:੧; ੨; ੩; ੪; ੧੧੨: ੧; ੨; ੩; ੪; ੧੧੩:੧; ੨: ੩; ੪; ੧੧੪: ੧; ੨; ੩; ੪; ੧੧੫: ੧; ੨; ੩; ੪; ੧੧੬: ੧; ੩; ੪; ੧੧੭:੧; ੨; ੩; ੪; ੧੧੮:੧; ੩; ੪; ੧੧੯:੧; ੨; ੩; ੪:

**ਸਰੀਰ**— ਸ਼ਰੀਕ, ੧੪੯:੧

**ਸਰੂਪ**— ਹਸਤੀ, ਵਜੂਦ, ੧੨੫: ੧; ੧੨੬:੧; ੧੨੭: ੩; ੧੩੦:੧; ੧੩੧:੩; ੧੩੨:੩; ੧੫੯:੩

**ਸਰੂਪੇ**— ਦੇਖੋ ਸਰੂਪ, ੫੦: ੨; ੬੪:੨; ੭੩:੨; ੧੦੬: ੩; ੧੨੮:੨; ੧੪੫:੩; ੧੪੬:੩; ੧੪੭: ੩; ੧੮੬:੨; ੧੮੮:੩; ੧੯੭: ੩; ੧੯੯:੩

**ਸਲਾਮ**— ਸਲਾਮਤ ਹੋ, ੧੨੭:੧; ੧੫੦:੩; ੧੬੨:੨

**ਸਲਾਮੈ**— ਸਲਾਮਤ ਹੈ, ੧੨੧:੩

**ਸਲੀਖਤ**— ਤਰੀਕ, ਸਜਾਵਟ, ੧੨੧:੩

**ਸ਼ਾਸਤ੍ਰ**— ਹਿੰਦੂਆਂ ਦੇ ਗ੍ਰੰਥ, ੮੬:੪

**ਸ਼ਾਹ**— ਸ਼ਾਹ, ਅਮੀਰ, ਸਹਿਨਸ਼ਾਹ, ੫੫:੨; ੬੭:੪; ੧੦੯:੨

**ਸਾਹੰ**— ਦੇਖੋ ਸਾਹ, ੫੫:੨

**ਸਾਹਾਇ**— ਸਾਹਾਂ ਦਾ ਸ਼ਾਹ, ੧:੪

**ਸਾਹਾਨ**— ਸ਼ਾਹਾਂ, ੮੮ :੪; ੧੦੯:੨

**ਸਾਹਿਬ**— ਮਾਲਿਕ, ਸੁਆਮੀ, ੧੨੦:੪; ੧੫੧:੧; ੧੫੫:੨

**ਸਾਹੁ**— ਸ਼ਾਹ; ਬਾਦਸ਼ਾਹ , ੧:੪: ੮੮:੪

**ਸ਼ਾਹੇ**— ਸ਼ਾਹ, ਸ਼ਹਿਨਸ਼ਾਹ, ੬੭:੪

**ਸਾਜ**— ਸਾਜਣਾ, ਸਿਰਜਣਾ, ੬੭:੨; ੧੨੬:੪

**ਸਾਜੇ**— ਸਾਜਿਆ, ਸਿਰਜਿਆ, ੬੭:੨; ੭੫:੨; ੧੧੨:੪

**ਸਾਂਤ**— ਸ਼ਾਂਤ, ੧੮੬:੧; ੧੮੭:੩

**ਸਾਥੇ**— ਨਾਲ, ਸਾਥ, ੧੪੬:੨

**ਸ਼ਿਕਸਤੈ**— ਹਰਾਉਣਾ, ਹਾਰ ਦੇਣੀ, ੧੨੨:੧

**ਸ਼ਿਕੰਨ**— ਤੋੜਨਵਾਲਾ, ੧੫੩:੩

**ਸਿੱਧ**— ਆਲੌਕਿਕ ਤਾਕਤਾਂ, ੬੦:੨

**ਸਿਧੰ**— ਦੇਖੋ ਸਿੱਧ, ੭੩:੨

**ਸਿਧਦਾ**— ਸਿੱਧੀਆਂ ਦਾ ਦਾਤਾ, ੫੯:੧

**ਸਿਧੇ**— ਦੇਖੋ ਸਿਧ, ੫੧ :੧

**ਸਿਮ੍ਰਿਤ**— ਹਿੰਦੂਆਂ ਦੇ ਧਾਰਮਿਕ ਗ੍ਰੰਥ ਸਿਮ੍ਰਤੀਆਂ ਜਿਹਨਾਂ ਦੀ ਗਿਣਤੀ ੨੭ ਹੈ

**ਸੁ**— ਚੰਗੇਰਾ ਦਰਸਾਉਣ ਲਈ ਅਗੇਤਰ, ੯:੨; ੮੨:੨; ੮੪:੨

**ਸੁਸਰਬਾ**— ਸਾਰਿਆਂ ਨਾਲ, ੧੨੯:੪

**ਸੁਹਾਗੇ**— ਸੋਭਾਵੰਤ, ਪ੍ਰਤਾਪੀ, ੨੬:੪

**ਸੁਜੁਗਤਿ**— ਸ਼ੁਭ ਜੁਗਤੀ ਵਿਧੀ ਵਾਲਾ, ੧੨੫:੪

**ਸੁਜੋਗੇ**— ਚੰਗੀ ਤਰ੍ਹਾਂ ਮਿਲਿਆ ਹੋਇਆ, ੧੫:੨

**ਸੁਧਰਮੰ**— ਚੰਗਾ ਧਰਮ, ਫਰਜ਼, ੧੯੭:੪

**ਸੁਧਰਮੇ**— ਦੇਖੋ ਸੁਧਰਮੰ, ੫੪:੨

**ਸੁਧਾ**— ਅੰਮ੍ਰਿਤ, ੧੨੫:੪

**ਸੁਨਿੱਤ**— ਸਦਾ ਕ਼ਾਇਮ, ੧੪੧:੨

**ਸੁਨਿਤ**— ਸਦਾ ਕਾਇਮ ਰਹਿਣ ਵਾਲਾ, ੧੩੮:੨

**ਸੁਬਨਮੇ**— ਸੁੰਦਰ, ਸੁਹਣੇ ਰੰਗ ਵਾਲਾ, ੨੧:੪

**ਸੁਬਾਸ**— ਸੁਗੰਧੀ, ਖ਼ੁਸ਼ਬੂ , ੧੫੯:੨

**ਸੁਭੰ**— ਸੁਹਣੇ, ਸੁੰਦਰ, ੧੨੯:੩; ੧੯੯:੨

ਸੁਮਤਿ— ਚੰਗੀ ਮੱਤ, ਬੁੱਧੀ, ੧:੬
ਸੁਯੰਭਵ— ਜੋ ਆਪਣੇ ਆਪ ਤੋਂ ਪ੍ਰਗਟ ਹੋਇਆ ਹੋਵੇ, ੮੩:੪; ੧੯੯:੨
ਸੁਰ— ਦੇਵਤਾ, ੧:੫
ਸੂਰਜ— ਦਿਨਕਰ, ਸੂਰਜ, ਰਵੀ, ੧੮੫:੧
ਸੂਰਜੇ— ਦੇਖੋ ਸੂਰਜ, ੧੮੫:੧
ਸੋਕੈ— ਸਕਾਉਣ ਵਾਲਾ, ੧੦੪:੨
ਸੋਖ— ਸੋਕਾ, ੬੬੮:੪
ਸੋਖੰ— ਸੋਕਾ, ੨੭:੧੭
ਸੋਖੇ— ਸੁਕਾਉਂਦਾ ਹੈ, ੬੮:੪
ਸਖੈ— ਦੇਖੋ ਸੋਖੇ, ੧੧੬:੩
ਹਜ਼ੂਰ— ਅੰਗ ਸੰਗ ੧੫੦:੨
ਹੰਤਾ— ਮਾਰਨ ਵਾਲਾ, ਨਾਮ ਕਰਨ ਵਾਲਾ, ੮੬:੧; ੧੧੫:੧; ੧੪੨:੧
ਹਮੇਸੁਲ— ਹਮੇਸ਼ਾ, ਸਦਾ ੧੨੧:੩; ੧੫੦:੩; ੧੫੬:੨; ੧੫੭:੪
ਹਰਤਾ— ਨਾਸ਼ ਕਰਨ ਵਾਲਾ, ੨੭:੪; ੫੫:੧; ੫੯:੨; ੯੬:੨; ੧੪੩:੧; ੧੮੩:੪
ਹਰਿ— ਪਰਮਾਤਮਾ, ਵਿਸ਼ਨੂੰ, ੧੬੧:੪; ੧੮੩:੪
ਹਰਿਨਰ— ਨਰਸਿੰਘ, ਨਰਾਂ ਵਿਚ ਸਿੰਘ, ੧੬੨:੩
ਹਰੀਅੰ— ਨਾਸ਼ ਕਰਤਾ, ੮੫:੧; ੧੯੮:੪
ਹਰੀਫੁਲ— ਦੁਸ਼ਮਣ ਵੈਰੀ, ੧੨੩:੩; ੧੫੩:੩
ਹਾਜ਼ਰ— ਨਾਲ, ਅੰਗ ਸੰਗ, ੧੫੦:੨
ਹਿਰਾਸੁਲ— ਨਿਡਰ, ਨਿਰਭਉ, ੧੫੩:੪
ਹੀਨ— ਬਿਨਾ, ੮੫:੩
ਹੁਸਨਲ— ਹੁਸੀਨ, ਸੁੰਦਰਤਾ, ੧੨੧:੧; ੧੫੧:੨; ੧੫੨:੪
ਹੂੰ— ਹੈ, ੮੧:੧
ਹੈਂ— ਹੈ, ਮੌਜੂਦ, ਹਾਜ਼ਰ, ਵਰਤਮਾਨ ਦਰਸਾਉਣ ਲਈ ਵਰਤਿਆ ਜਾਂਦਾ ਸ਼ਬਦ, ੨੯:੧; ੨; ੩; ੪; ੩੦:੧; ੨; ੩; ੪; ੩੧; ੧; ੨; ੩; ੪; ੩੨:੧; ੨; ੩; ੪; ੩੩:੧; ੨; ੩; ੪; ੩੪:੧; ੨; ੩; ੪; ੩੫:੧; ੨; ੩; ੪; ੩੬:੧; ੨; ੩; ੪; ੩੭:੧; ੨; ੩; ੪; ੩੮:੧; ੨; ੩; ੪; ੩੯:੧; ੨; ੩; ੪; ੪੦;੧; ੨; ੩; ੪; ੪੧:੧; ੨; ੩; ੪; ੪੨:੧; ੨; ੩; ੪; ੪੩:੧; ੨; ੩; ੪; ੬੨:੧; ੨; ੩; ੪; ੬੩:੧; ੨; ੩; ੪; ੧੦੫:੧; ੨; ੧੦੬:੧; ੨; ੧੦੧: ੧; ੨; ੧੦੮: ੩;੪; ੧੦੯: ੧; ੨; ੩; ੪; ੧੧੦:੧; ੨; ੩; ੪; ੧੨੧:੧; ੨; ੧੨੪:੧; ੨; ੩; ੪; ੧੨੫:੧; ੨; ੩; ੪; ੧੨੬:੧; ੨; ੩; ੪; ੧੨੭:੧; ੨; ੩; ੪; ੧੩੦:੧; ੨; ੩; ੪; ੧੩੧:੧; ੨; ੩; ੪; ੧੩੨:੧; ੨; ੩; ੪; ੧੩੩:੧; ੨; ੩; ੪; ੧੩੪:੧; ੨; ੩; ੪; ੧੩੫:੧; ੨; ੩; ੪; ੧੩੬:੧; ੨; ੩; ੪; ੧੩੭:੧; ੨; ੩; ੪; ੧੩੮:੧; ੨; ੩; ੪; ੧੩੯:੧; ੨; ੩; ੪; ੧੪੦:੧; ੨; ੩; ੪; ੧੪੧:੧; ੨; ੩; ੪; ੧੪੯:੧; ੨; ੩; ੪; ੧੫੦:੧; ੨: ੩; ੪; ੧੫੧:੧; ੨; ੩; ੪; ੧੫੨:੧; ੨; ੩; ੪; ੧੫੩:੧; ੨; ੩; ੪; ੧੫੪:੧; ੨; ੩; ੪; ੧੫੫:੧; ੨; ੩; ੪; ੧੫੬:੧; ੨; ੩; ੪; ੧੫੭:੧; ੨; ੩; ੪; ੧੫੮:੧; ੨; ੩; ੪; ੧੫੯:੧; ੨; ੩; ੪; ੧੬੦:੧; ੨; ੩; ੪; ੧੭੧:੧; ੨; ੩; ੪; ੧੭੨:੧; ੨; ੩; ੪; ੧੭੩:੧; ੨; ੩; ੪; ੧੭੪:੧;

੨; ੩; ੪; ੧੭੫:੧; ੨; ੩; ੪; ੧੭੬:੧; ੨; ੩; ੪; ੧੭੭:੧; ੨; ੩; ੪; ੧੭੮:੧; ੨; ੩; ੪; ੧੭੯:੧; ੨; ੩; ੪; ੧੮੦:੧; ੨; ੩; ੪; ੧੮੧:੧; ੨; ੩; ੪; ੧੮੨:੧; ੨; ੩; ੪; ੧੮੩:੧; ੨; ੩; ੪; ੧੮੪:੧; ੨; ੩; ੪;

ਹੋਇ-ਹੋਵੇ– ੮੦:੪

ਕੋਊ-ਕੋਈ– ੧:੨

ਕਹਤ– ਕਹਿਣਾ, ਆਖਣਾ, ੧:੫

ਕਹਿ– ਕਹਿਣਾ, ੧:੨

ਕਹਿੱਜੈ– ਕਹੀਦਾ ਹੈ, ੧:੩

ਕਤੇਬ– ਸਾਮੀ ਧਰਮਾਂ ਦੀਆਂ ਧਾਰਮਕ ਪੁਸਤਕਾਂ ਅੰਜੀਲ, ਤੌਰੇਤ, ਜ਼ੰਬੂਰ ਕੁਰਾਨ, ੮੨:੧

ਕਥਨੀ– ਕਹਿਣੀ, ੧੬੭:੨

ਕਥੈ– ਆਖੇ, ਕਥਨ ਕਰੇ, ੧:੬

ਕਮਾਲ– ਪੂਰਨਤ, ਸਭ ਤੋਂ ਉੱਚੀ ਹੱਦ, ੧੫੨:੩; ੧੫੮:੩

ਕਰ– ਪੈਦਾ ਕਰਨ ਵਾਲਾ, ੧੭੪:੨

ਕਰਤਾ– ਕਰਣ ਹਾਰ, ਸਿਰਜਣਹਾਰ, ੨੭:੩; ੫੯:੧; ੯੬:੧; ੧੪੩:੨; ੧੭੩:੨; ੧੮੭:੩

ਕਰਤਾਕਰ– ਸਿਰਜਣਹਾਰ, ਰਚਨਹਾਰ;ਬ੍ਰਹਮਾ, ੧੮੩:੩

ਕਰਨੈ– ਕਰਨਹਾਰ, ਕਰਤਾ, ੧੦੪:੪

ਕਰਮ– ਕਾਰਜ, ਕੰਮ, ੧:੬; ੯੩:੧; ੧੭੦:੨

ਕਰਮੰ– ਦੇਖੋ ਕਰਮ, ੭੫:੪; ੧੦੦:੨; ੧੧੦:੨; ੧੪੪:੧

ਕਰਮੇ– ਦੇਖੋ ਕਰਮ, ੫੪:੧; ੭੪:੧

ਕਰਮੈ– ਦੇਖੋ ਕਰਮ, ੧੦੩:੩

ਕਰੀਅੰ– ਸਭਦਾ ਰਚਨਹਾਰ, ੯੫:੨; ੧੯੮:੪

ਕਰੀਮ– ਕਿਰਪਾਲੂ, ੧੧੦:੨; ੧੫੧:੩

ਕਰੀਮੁਲ– ਬਖਸ਼ਿਸ਼ ਕਰਨ ਵਾਲਾ, ੧੫੨:੩; ੧੫੮:੩; ੧੯੮:੨; ੪

ਕਰੀਮੇ– ਕਿਰਪਾਲੂ, ੨੫:੪

ਕਰੁਣਾਕਰ– ਦਇਆ ਕਰਨ ਵਾਲਾ, ੧੭੫:੧; ੧੭੩:੪

ਕਰੁਣਾਕ੍ਰਿਤ– ਤਰਸ ਦੀ ਮੂਰਤੀ, ੧੭੮:੨

ਕਰੁਣਾਲਯ– ਦਇਆ ਦਾ ਘਰ, ੧੭੧:੧; ੧੮੧:੨

ਕਲਹ– ਕਲੇਸ਼, ਝਗੜਾ, ੧੮੭:੩

ਕਲੰਕੰ– ਦਾਗ਼, ੫੦:੧; ੧੫੪:੧

ਕਲੰਕਾਰ– ਕਲੰਕਾਂ ਦਾ ਵੈਰੀ, ਬੇਦਾਗ਼, ੧੮੮:੧

ਕਲਾ– ਸਮਰਥਾ, ਸਤਿਅ, ੮੪:੧

ਕਲਾਮ– ਬਾਣੀ, ੧੫੦:੪

ਕਲਾਮੈ– ਦੇਖੋ ਕਮਾਲ, ੧੨੦:੪

ਕਲਿ– ਜੰਗ, ਯੁੱਧ, ੧੭੨:੩

ਕਲੀ– ਤਾਕਤਾਂ ਦਾ ਮਾਲਕ, ੧੧੦:੩

ਕਲੀਮੈ– ਕਲਾਮੀ ਬਾਣੀ ਦਾ ਸੁਆਮੀ, ੧੨੦:੧

ਕਵਨ– ਕੌਣ, ੧:੬

ਕਾਏ– ਕਾਇਆਂ, ਸਰੀਰ, ੧੦੦:੨

ਕਾਜੈ– ਕੰਮ, ਕਾਜ, ਕਾਰਜ, ੧੧੬:੧
ਕਾਮ– (੧)ਇੱਛ ਵਾਸ਼ਨਾ, ੮੧:੧;
(੨)ਕੰਮ, ਕਾਰਜ, ੮੪:੪
ਕਾਮਲ– ਸੱਚਾ, ਪਰਿਪੂਰਨ, ੧੫੧:੩
ਕਾਰਣ– ਕਾਰਨ, ਵਜਹ, ੧੭੨:੩
ਕਾਰਨ– ਵਜਹ, ਕਾਰਣ, ੧੦੯:੩
ਕਾਲ– ਮੌਤ, ੨੩:੧; ੪੫:੧; ੭੯:੩; ੯੦:੪
ਕਾਲਹੀਨ– ਮੌਤ ਤੋਂ ਮੁਕਤ , ੮੪:੧
ਕਾਲਾਨ– ਕਾਲਾਂ ਦਾ , ੯੦:੪
ਕਾਲੇ– ਕਾਲ, ੧੯:੧; ੨੦:੩; ੨੩:੧; ੪੫:੧; ੯੭:੩
ਕਾਲੈ– ਕਾਲ, ੧੧੪:੩
ਕਿ– ਅਰਥਾਤ, ੧੦੩:੧; ੨; ੩; ੪; ੧੦੪:੧; ੨; ੩; ੪; ੧੦੫:੧; ੨; ੩; ੪; ੧੦੬:੧; ੨; ੩; ੪; ੧੦੭:੧; ੨; ੩; ੪; ੧੦੮:੧; ੨; ੩; ੪; ੧੦੯:੧; ੨; ੩; ੪; ੧੧੦:੧; ੨; ੩; ੪; ੧੧੧:੧; ੨; ੩; ੪; ੧੧੨:੧; ੨; ੩; ੪; ੧੧੫:੧; ੨; ੩; ੪; ੧੧੬:੧; ੨; ੩; ੪; ੧੧੭:੧; ੨; ੩; ੪; ੧੧੮:੧; ੨; ੩; ੪; ੧੧੯:੧; ੨; ੩; ੪; ੧੨੦:੧; ੨; ੩; ੪; ੧੨੧:੧; ੧੩੦:੩; ੧੫੦:੧; ੨; ੧੫੧:੧; ੨; ੩; ੪; ੧੫੨:੧; ੨; ੪; ੧੫੫ :੨; ੩; ੧੫੬:੧; ੧੫੮:੪; ੧੫੯ :੧; ੨; ੩; ੪; ੧੯੦:੧; ੨; ੩; ੪;
ਕਿਹ– ਕੈਸੀ, ਕਿਹੋ ਜਿਹੀ, ੧:੨; ੮੨:੨
ਕਿਰਾਂ– ਪ੍ਰਤਾਪ, ਐਸ੍ਵਰਯ, ੧੫੫:੨
ਕੀਨ– ਕੀਤਾ, ਕੀਤੇ, ੮੧:੩
ਕੁਕਰਮੰ– ਮੰਦੇ ਕਰਮ, ਕੁਕਰਮ, ੭੩:੧; ੧੯੭:੪
ਕੁਨਿੰਦ– ਕਰਨਵਾਲਾ, ਕਰਨਹਾਰ, ੧੦੯:੩
ਕੁਨਿੰਦਾ– ਕਰਨਵਾਲਾ, ੧੯੮:੨
ਕੇ– ਦੇ , ੮੩:੧; ੧੭੩:੧; ੨; ੧੮੪:੪
ਕੋ– ਨੂੰ, ੭੯:੩; ੮੧:੪; ੮੫:੪
ਕੋਟਿ– ਕਰੋੜ, ੧:੪; ੮੬:੪
ਕ੍ਰਿੱਸੰ– ਆਪਣੇ ਵੱਲ ਖਿੱਚਣ ਵਾਲਾ, ੭੧:੨
ਕ੍ਰਿਤਾਰ– ਕਰਤਾਰ ਨੂੰ, ੨੪:੨
ਕ੍ਰਿਤੀ– ਕਰਤਾ,ਸਿਰਜਨਹਾਰ, ੧੦੬:੧
ਕ੍ਰਿਪਾਲ– ਕਿਰਪਾਲੂ, , ੭੩:੧
ਕ੍ਰਿਪਾਲੇ– ਕਿਰਪਾਲੂ, ਦਇਆਲੂ, ੨:੨
ਕ੍ਰੂਰ– ਭਿਆਨਕ, ੫੪:੧
ਖੰਡ– ਨਾਸ਼, ੧੬੭:੩
ਖੰਡਨ– ਨਾਸ਼ ਕਰਨ ਵਾਲਾ, ੧੭੧:੩; ੧੭੬:੨
ਖਲ– ਮੂਰਖ, ੧੬੭:੩; ੧੭੧:੩; ੧੭੬:੨; ੧੮੦:੪
ਖਿਆਤਾ– ਬਿਖਿਆਤ, ਪ੍ਰਸਿਧ, ੧੪੨:੩
ਖਿਆਲ– ਧਿਆਨ, ੧੬੭:੩
ਖ਼ਿਰਾਜ– ਹਾਲ਼ਾ, ਚੱਟੀ, ੧੨੪:੪; ੧੫੩:੧

ਖੇਲ– ਖੇਡ, ਤਮਾਸ਼ਾ, ੮੧:੪²
ਗਉਣੇ– ਗਮਨ, ਜਾਣਾ, ਪਹੁੰਚ ੪੫:੩
ਗਉਨੇ– ਦੇਖੋ ਗਉਣੇ, ੨੨:੧; ੧੧੧:੩
ਗੰਜਨ– ਤੋੜਨ ਵਾਲਾ, ੮੫:੨; ੧੮੨:੨; ੧੮੪:੪
ਗਜਾਇਬ– ਕਹਿਰ ਕਰਨ ਵਾਲਾ, ਗਜ਼ਬ ਕਰਨ ਵਾਲਾ, ੧੯੮:੩
ਗਣਿਜੈ– ਗਿਣਿਆ ਮੰਨਿਆ ਜਾਂਦਾ ਹੈ, ੧:੪
ਗੰਤਾ– ਜਾਣ, ਅਪੜਨ ਵਾਲਾ, ਪਹੁੰਚਣ ਵਾਲਾ, ੮੬:੧; ੧੧੫ :੨; ੧੪੨:੨
ਗਤਿ– ਹਾਲਤ, ੯੧:੩; ੯੨:੪; ੧੬੪:੪
ਗਨ– ਸੰਮੂਹ, ੮੭:੧; ੯੧:੪; ੯੨:੧; ੧੬੧:੨; ੧੬੩:੩
ਗਨੀਮ– ਵੈਰੀ, ਦੁਸ਼ਮਨ, ੧੫੪:੩
ਗਨੀਮੁਲ– ਵੈਰੀਆਂ, ਦੁਸ਼ਮਨਾ, ੧੨੨:੧; ੧੨੪:੪; ੧੫੩:੧
ਗਨੀਮੇ– ਦੁਸ਼ਮਨ, ਵੈਰੀ, ੧੯੮:੩
ਗਰਬ– ਅਹੰਕਾਰ, ੮੫:੨; ੧੮੪:੪
ਗਰੀਬੁਲ– ਕੰਗਾਲ, ਨੰਗ, ੧੨੨:੨; ੧੫੩:੨
ਗਵੰਨ– ਗਮਨ, ਜਾਣਾ, ਪਹੁੰਚ, ੧੫੬:੧
ਗੜਨ– ਘੜਨ, ਸਿਰਜਣ, ੮੩:੪
ਗਾਤ– ਸਰੀਰ, ੧੬੮:੩; ੧੬੯:੧
ਗਿਆਤਾ– ਜਾਣੂ, ਗਿਆਨੀ, ੫੨:੩; ੭੬:੨; ੧੪੨:੪
ਗਿਆਨ– ਪ੍ਰਗਾਸ, ਜਾਣਕਾਰੀ, ੧੮੬:੩; ੧੮੭:੧
ਗਿਆਨੰ– ਦੇਖੋ ਗਿਆਨ, ੭੦:੧
ਗਿਆਨੇ– ਗਿਆਨ, ਜਾਣਕਾਰੀ, ੧੮੬:੩; ੧੮੭:੧
ਗੀਤ– ਗੀਤ, ਪਦ, ਗਾਣਾ, ੪੭:੩; ੬੮:੧
ਗੀਤੇ– ਦੇਖੋ ਗੀਤ, ੪੭:੩; ੬੪:੧
ਗੁਨ– ਗੁਣ, ਵਿਸ਼ੇਸ਼ਤਾ, ੮੭:੧; ੯੧:੧
ਗੁਨਾਹ– ਪਾਪ, ਗਲਤ ਕੰਮ, ੧੦੯:੧
ਗੁਨਿ– ਦੇਖੋ ਗੁਨ, ੧੬੧:੨;੩
ਗੁਰਬਰ– ਸਭ ਤੋਂ ਵੱਡਾ, ੧੬੧:੪
ਗ਼ੈਬ– ਗੁਪਤ, ਲੁਪਤ, ੧੦੮:੩
ਗੈਬੁਲ– ਦੇਖੋ ਗ਼ੈਬ, ੧੦੮:੩
ਗੋਬਿੰਦ– ਧਰਤੀ ਦੇ ਜੀਵਨ ਨੂੰ ਜਾਨਣ ਵਾਲਾ ਭਾਵ ਪਰਮਾਤਮਾ, ੯੪:੧
ਘਰ– ਗ੍ਰਿਹ, ਰਿਹਾਇਸ਼ਗਾਹ, ੧੬੮:੧
ਘਰਿ– ਦੇਖੋ ਘਰ, ੧੬੮:੧
ਘਾਇਕ– ਨਾਸ਼ ਕਰਨ ਵਾਲਾ, ੮੫:੪; ੧੮੦:੪
ਘਾਲਕ– ਨਾਸ਼ ਕਰਨ ਵਾਲਾ, ੭੯:੩
ਘਾਲਯ– ਨਾਸ਼ ਕਰਨ ਵਾਲਾ, ੧੭੧:੨
ਚਉਦਹ– ਚੌਦਾ, ੮੩:੧
ਚੱਕ– ਕੂਟਾਂ, ਦਿਸ਼ਾਵਾਂ, ੮੨:੪
ਚਕ੍ਰ– (i) ਗੋਲ ਲਕੀਰਾਂ, ੧:੧
(ii) ਕੂਟਾਂ, ਦਿਸ਼ਾਵਾਂ, ਪਾਸੇ, ੮੨:੪; ੯੬:੧; ੨; ੩; ੪; ੯੭:੧; ੨; ੩; ੪;

| | |
|---|---|
| | ੯੮:੧; ੨; ੩; ੪; ੧੯੯:੨ |
| ਚਤੁਰ– | ਚਾਰ, ੮੨:੪ |
| ਚੱਤ੍ਰ– | ਚਾਰ, ੯੬:੧; ੨; ੩; ੪; ੯੭:੧; ੨; ੩; ੪; ੯੮:੧; ੨; ੩; ੪; ੧੯੯:੧ |
| ਚੰਦ੍ਰ– | ਚੰਦਰਮਾ, ੪੭:੧; ੧੮੫:੧ |
| ਚੰਦ੍ਰੇ– | ਚੰਦਰਮਾਂ, ੪੭:੧; ੧੮੫:੧ |
| ਚੰਦ੍ਰੈ– | ਚੰਦਰਮਾਂ, ੧੧੯:੪ |
| ਚਰਨ– | ਪੈਰ, ਚਰਨ-ਕੰਵਲ, ੧੬੮:੨ |
| ਚਰਾਗ਼– | ਦੀਪਕ, ਦੀਵਾ, ੧੫੦:੨ |
| ਚਿਹਨ– | ਨਿਸ਼ਾਨ, ੧:੧ |
| ਚਿੱਤ– | ਚਿਤ, ਮਨ, ਅੰਤਹਕਰਣ, ੮੬:੪; ੧੬੮:੨ |
| ਚਿਤ੍ਰੰ– | ਤਸਵੀਰ, ਚਿੱਤਰ, ੧੦੭:੩ |
| ਚਿਤ੍ਰੇ– | ਤਸਵੀਰ, ੧੦੧:੨ |
| ਛਤ੍ਰੰ– | ਖਤਰੀ, ਸੂਰਮਾ, ੧੦੬:੨ |
| ਛਤ੍ਰੀ– | ਖਤਰੀ, ਸੂਰਮਾ, ੧੦੬:੨ |
| ਜਸ– | ਉਪਮਾ, ਮਹਿਮਾ, ੧੮੪:੪[੨] |
| ਜ਼ਹੂਰ– | ਪ੍ਰਕਾਸ਼, ੧੫੦:੧ |
| ਜਗ– | ਦੁਨੀਆ, ਜਗਤ, ੮੩:੧; ੧੭੩:੨; ੪ |
| ਜਗਤੰ– | ਦੁਨੀਆ, ਜਗਤ, ੧੦੬:੧ |
| ਜਗਤੇਸ੍ਵਰ– | ਜਗਤ ਦਾ ਸੁਆਮੀ, ੧੭੨:੧; ੧੭੫:੪ |
| ਜਤ੍ਰ– | ਜਿਥੇ, ੭੯:੪; ੮੦:੪ |
| ਜੰਤ੍ਰ– | ਜੰਤਰ, ੫੭:੨ |
| ਜੰਤ੍ਰੰ– | ਜੰਤਰ, ੫੭:੨; ੭੦:੪ |
| ਜਨਮ– | ਪਦਾਇਸ਼, ੮੨ :੩ |
| ਜਪ– | ਸਿਮਰਨ, ਜਾਪ, ੧੭੭:੧ |
| ਜਪੁ– | ਜਾਪ, ਸਿਮਰਨ, ੧੮੨:੪ |
| ਜ਼ਮਾਂ– | ਸਮਾਂ, ਜ਼ਮਾਨਾ, ੧੫੮:੧ |
| ਜਮਾਨੈ– | ਸਮੇ, ਜ਼ਮਾਨੇ, ੧੨੨:੪ |
| ਜਮਾਲ– | ਕੋਮਲ ਸੁੰਦਰਤਾ, ੧੫੨:੪; ੧੫੮:੪ |
| ਜਮਾਨੁਲ– | ਜ਼ਮੀਨ, ਧਰਤੀ, ੧੨੨:੪; ੧੫੮:੧ |
| ਜਰਾਰੰ– | ਬੁਢਾਪੇ ਦਾ ਵੈਰੀ, ੨੪:੧ |
| ਜਲ– | ਪਾਣੀ, ੧੦੫:੧; ੧੬੩:੪; ੧੬੫:੩ |
| ਜਲਾਸਰੇ– | ਸਮੁੰਦਰ, ੧੬:੩ |
| ਜਲੇ– | ਜਲ/ਪਾਣੀ ਵਿਚ, ੬੨:੨ |
| ਜ਼ਾਹਰ– | ਪ੍ਰਤੱਖ, ੧੫੦:੧ |
| ਜਾਹਿ– | ਜਿਸ ਦਾ, ੮੧:੧ |
| ਜਾਹੋ– | ਤੇਜ਼ ਪ੍ਰਤਾਪ, ੧੧੩:੩ |
| ਜਾਕਹਿ– | ਜਿਸ ਦੇ, ੮੪:੩; ੮੬:੩ |
| ਜਾਕਰ– | ਜਿਸ ਦਾ, ੮੦:੧; ੩; ੮੨:੩ |
| ਜਾਤ– | ਜਾਤੀ, ਕੁਲ, ੮੨:੩ |

**ਖੜਗ**— ਤਲਵਾਰ, ੧੫:੮; ੪੧:੭
**ਖਾਇ**— ਖਾ ਕੇ, ੩੪:੫
**ਖਾਇਕੈ**— ਖਾ ਕੇ, ੧੭:੬; ੨੯:੬; ੪੧:੧੨
**ਖਾਈ**— ਖਾਂਦੀ, ੧੦:੪
**ਖਾਣੀ**— ਖਾਣ ਵਾਲੀ, ੧੯:੩
**ਖਾਨ**— ਸਰਦਾਰ, ਸੈਨਾਪਤੀ, ੫੦:੪
**ਖਿੰਗ**— ਨੁਕਰਾ ਘੋੜਾ, ੫੦:੨
**ਖਿਡਾਰੀ**— ਖੇਡਣ ਵਾਲੇ, ੩੪:੭
**ਖਿੜੇ**— ਖਿਲੇ ਹੋਏ, ਵਿਗਸੇ ਹੋਏ, ੨੪:੨
**ਖੁਨਸਾਇਕੇ**— ਗੁੱਸੇ ਵਿਚ ਆ ਕੇ, ੪੧:੬
**ਖੁਨਸਾਇਨ**— ਤਾੜਦੇ ਹਨ, ੪੫:੬
**ਖੁਲੀ**— ਖੁਲ੍ਹੇ ਹੋਏ, ੧੭:੫
**ਖੇਡ**— ਖੇਲ, ੩੪:੭
**ਖੇਤ**— ਰਣ-ਖੇਤਰ, ਮੈਦਾਨੇ ਜੰਗ, ੬:੧; ੭:੪; ੮:੪; ੯:੬; ੧੫:੫; ੧੯:੮; ੧੧; ੨੦:੬; ੨੯:੩; ੩੧:੪; ੩੫:੨; ੩੮:੨; ੩੯:੪; ੪੦:੧੦; ੪੩:੯; ੪੬:੨; ੪੭:੨
**ਖੇਲ**— ਖੇਡ, ੨:੨

**ਗਹ**— ਪਕੜ, ੫੪:੨
**ਗਹਿ**— ਪਕੜਕੇ, ੪੧:੧੧; ੫੧:੧
**ਗਗਨਿ**— ਅੰਬਰ ਵਿਚ, ੨:੩
**ਗੰਗ**— ਗੰਗਾ, ਪਵਿਤਰ ਤੀਰਥ ਗੰਗਾ, ਹਰਿਦੁਆਰ, ੪੬:੪
**ਗਜ**— ਹਾਥੀ, ੫੨:੬
**ਗੱਜਣ**— ਬੁੱਕਣ, ਗਰਜਣ, ੧੨:੩
**ਗੱਜਿਆ**— ਬੁੱਕਿਆ, ੧੬:੨
**ਗੱਜੇ**— ਬੁੱਕੇ, ੭:੪; ੧੩:੬
**ਗਣਿਣਾਇਕੈ**— ਗਰਜ ਕੇ, ਬੁੱਕ ਕੇ, ੪੧:੫
**ਗਦਾ**— ਇਕ ਹਥਿਆਰ, ਗੁਰਜ, ੮:੮; ੩੪:੩
**ਗਨ**— ਟੋਟੇ, ਗੋਲੀਆਂ, ੧੯:੮; ੪੮:੪
**ਗਰਦੀ**— ਧੂੜ, ਗਰਦ, ੨੨:੩
**ਗਲਿ**— ਗਲ ਵਿਚ, ੫੨:੪
**ਗਾਇਆ**— ਗਾਵਿਆ, ਗਾਣ ਕੀਤਾ, ੫੫:੬
**ਗਾਹਿ**— ਗਾਹ ਕੇ, ਘੁੰਮ ਕੇ, ੫੧:੩
**ਗਿਧੀਆਂ**— ਗਿਝੀਆਂ, ੪੩:੩
**ਗਿਰ**— ਪਰਬਤ, ਪਹਾੜ, ੩:੬
**ਗਿਰਾਇਆ**— ਡੇਗਿਆ, ਗੇਰਿਆ, ੨:੭
**ਗਿਰਾਈਆਂ**— ਡੇਗੀਆਂ, ਗੇਰੀਆਂ, ੪੦:੧੦
**ਗਿਰਾਏ**— ਡੇਗੇ, ਗੇਰੇ, ੩੧:੪; ੩੩:੪
**ਗਿਰੇ**— ਡਿੱਗੇ, ੨੯:੫; ੪੯:੩

| | |
|---|---|
| **ਗੁੱਸਾ—** | ਕ੍ਰੋਧ, ੪੧:੧੨ |
| **ਗੁੱਸੇ—** | ਕ੍ਰੋਧ ਵਿਚ, ੪੯:੫; ੫੦:੪ |
| **ਗੁਮਾਨੀ—** | ਅਹੰਕਾਰੀ, ਘੁਮੰਡੀ, ੨੧:੩; ੨੬:੩ |
| **ਗੁਰਦੇ—** | ਗੁਰਦਾ (Kidney), ੧੦:੪ |
| **ਗੁਰ—** | ਗੁਰੂ, ਮੁਰਸ਼ਦ, ੧:੧; ੨ |
| **ਗੇਰੂ—** | ਗੇਰੂ ਰੰਗ, ਖੂਨ ਵਰਗਾ ਰੰਗ, ੧੧:੪ |
| **ਗੋਸ਼ਤ—** | ਮਾਸ, ੨੪:੩; ੪੩:੩ |
| | |
| **ਘਣ—** | ਬੱਦਲ, ੩੯:੭ |
| **ਘਣੀਅਰ—** | ਬੱਦਲ, ੧੩:੬ |
| **ਘਤਣ—** | ਮਚਾਉਣ, ੫੦:੪ |
| **ਘਤਿ—** | ਪਕੜ, ੪੩:੩ |
| **ਘਤਿਆ—** | ਪਾਇਆ, ੪੧:੫ |
| **ਘਤੀ—** | ਮਚਾਈ, ੧੯:੯; ੨੪:੪; ੪੭:੨ |
| **ਘਤੀਓ—** | ਮਚਾਇਓ, ੩੬:੨ |
| **ਘਰ—** | ਗ੍ਰਿਹ, ੧:੫ |
| **ਘੜਨਿ—** | ਬਣਾਉਣ, ਘੜਨ, ੩੫:੬ |
| **ਘੜੀਆਂ—** | ਸਮਾਂ, ਪਲ, ੪੩:੧੦ |
| **ਘਾਇਆ—** | ਮਾਰਿਆ, ੨:੬ |
| **ਘਾਇਲ—** | ਜ਼ਖਮੀ, ੩੬:੪; ੪੫:੪ |
| **ਘਾਹ—** | ਘਾਹ ਫੂਸ, ੫੪:੫ |
| **ਘਾਣ—** | ਨਾਸ਼, ਨੁਕਸਾਨ, ੫੦:੪ |
| **ਘਾਣੀ—** | ਗਾਰਾ ਤਿਆਰ ਕਰਨ ਦੀ ਪ੍ਰਕ੍ਰਿਆ, ੧੯:੯ |
| **ਘਾਲੀ—** | ਘੱਲੀ, ਭੇਜੀ, ੪੪:੭ |
| **ਘਾੜ—** | ਘਾੜਤ, ਸਿਰਜਣਾ, ੩੫:੬ |
| **ਘੁਮਨ—** | ਘੁੰਮਣ, ਭੌਣ, ੨੦:੭ |
| **ਘੁਮਰਆਰਿ—** | ਘੁੰਮਣ ਵਾਲੀ ਭਾਵ, ਧੁੰਦ, ੩੯:੮ |
| **ਘੂਮਦੇ—** | ਘੁੰਮਦੇ ਫਿਰਦੇ, ੩੬:੪ |
| **ਘੁਰੇ—** | ਵੱਜੇ, ੮:੧; ੯:੧; ੧੩:੧; ੧੫:੧; ੨੩:੩; ੫੨:੧ |
| **ਘੂਮਨ—** | ਘੁੰਮਣ, ੩੪:੫; ੪੫:੪ |
| **ਘੂਮਰ—** | ਘਣਘੋਰ, ਰੌਲਾ ਰੱਪਾ, ਵਾਵਰੋਲਾ, ੩੬:੨ |
| **ਘੇਰ—** | ਵਲ, ੧੪:੨ |
| **ਘੇਰਾ—** | ਵਲਨਾ, ਘੇਰਨਾ, ੪੧:੫ |
| **ਘੇਰਿ—** | ਵਲਿਆ, ਘੇਰਿਆ, ੪੩:੩ |
| **ਘੇਰਿਕੈ—** | ਵਲ ਕੇ, ੧੩:੬ |
| **ਘੋੜਿਆਂ—** | ਘੋੜਿਆਂ ਨੇ, ੪੩:੪ |
| **ਘੋੜਿਈ—** | ਘੋੜਿਆਂ ਦੁਆਰਾ, ੫੨:੬ |
| **ਘੋੜੇ—** | ਘੋੜਾ ਦਾ ਬਹੁਬਚਨ, ੫੪:੫ |

**ਚਉਗਿਰਦੇ**— ਚਾਰੇ ਪਾਸੇ, ੪੨:੪
**ਚਉਗਿਰਦੋਂ**— ਚਾਰ ਪਾਸਿਓਂ, ੯:੨
**ਚਉਦਹ**— ਚੌਦ੍ਹਾਂ, ੨੦:੨; ੫੫:੪
**ਚਕ੍ਰਪਾਣਿ**— ਵਿਸ਼ਨੂ, ੪੧:੭
**ਚੰਡ**— ਚੰਡੀ, ਦੁਰਗਾ, ਭਵਾਨੀ, ੯:੧; ੬; ੩੦:੩; ੩੨:੪; ੪੧:੨; ੪੮:੫
**ਚੰਡਿ**— ਚੰਡੀ ਨੇ/ਦੁਆਰਾ, ੨੫:੫
**ਚੰਡੀ**— (1) ਤਲਵਾਰ, ੧੯:੩
(2) ਦੇਵੀ ਦੁਰਗਾ, ੨੭:੧
**ਚਬਾਨ**— ਚਬਾਉਣ, ੫੦:੧੦
**ਚਮੁੱਟੇ**— ਚਿਮਟੇ, ਲੱਗੇ ਹੋਏ, ੮:੫
**ਚਲੱਗ**— ਚਲੇਗੀ, ੧੯:੧੦
**ਚਲਾਇਕੈ**— ਵਗਾਹ ਕੇ, ੪੧:੧੧
**ਚਲਾਈ**— ਮਾਰੀ, ੨੮:੬
**ਚਲਾਈਆਂ**— ਮਾਰੀਆਂ, ੪੦:੧
**ਚਲਾਏ**— (1) ਭੇਜੇ, ਘੱਲੇ, ੩੦:੬; ੩੩:੬
(2) ਚਲਾਏ, ਮਾਰੇ, ੩੨:੨
**ਚਲਿਆ**— ਤੁਰਿਆ, ੧੮:੩
**ਚਲੇ**— ਤੁਰੇ, ੧੮:੬; ੨੦:੬; ੩੦:੫; ੪੫:੨; ੪੬:੪
**ਚਵਾਣੀ**— ਟਪਕਾਉਣ/ਵਗਾਉਣ ਵਾਲੀ, ੧੯:੪
**ਚੜੰਦਿਆਂ**— ਚੜ੍ਹਾਈ ਕਰਦਿਆਂ, ੪੪:੫
**ਚੜਾਈ**— ਚੜ੍ਹਾ ਕੇ ਲਿਆਂਦੀ, ੨੫:੫
**ਚੜੇ**— ਸਵਾਰ, ੪੮:੧; ੫੨:੬
**ਚਾਇ**— ਚਾਅ, ਉਮਾਹ, ੬:੧
**ਚਾਰੇ**— ਚਾਰ ਹੀ, ੧੯:੧੦
**ਚਾਲੀ**— ਚੱਲੀ, ੪੪:੫; ੮
**ਚਾਵਲੇ**— ਚਾਅ/ਉਮਾਹ ਨਾਲ ਭਰਪੂਰ, ੮:੧
**ਚਿਤ**— ਚਿੱਤ, ਮਨ, ੩੩:੫
**ਚਿੰਤਾ**— ਫਿਕਰ, ੫:੩
**ਚਿਤਾਰੀ**— ਯਾਦ ਕੀਤਾ, ਚੇਤਿਆ, ੪੧:੨
**ਚਿਲਕਤ**— ਚਿਲਕਦੀਆਂ, ਚਮਕਦੀਆਂ, ੩੩:੭
**ਚੁਣ**— ਚੁਣਨ ਦੀ ਕਿਰਿਆ, ੮:੭²; ੪੧:੧੧
**ਚੁਣਿ**— ਲੱਭ ਕੇ, ੨੯:੩²
**ਚੂਰ**— ਚੂਰਨ, ਤੋੜਕੇ, ੧੯:੪
**ਚੋਈਆਂ**— ਵਗੀਆਂ, ਚੋ ਪਈਆਂ, ੪੨:੧
**ਚੋਟ**— ਸੱਟ, ੧੦:੧; ੧੪:੧
**ਚੋਟਾਂ**— ਸੱਟਾਂ, ੧੧:੧; ੪੪:੪
**ਚੋਟੀ**— ਬੋਦੀ, ੧੦:੬
**ਚੋਬੀਂ**— ਨਗਾਰਚੀ, ੨੮:੧; ੩੭:੧; ੪੩:੧

ਛਹਬਰ— ਝੜੀ, ੩੧:੫; ੪੧:੮
ਛੰਛਾਲੀ— ਆਕਾਸ਼ੀ ਬਿਜਲੀ, ੩੯:੭
ਛਡ— ਤਿਆਗ, ੫੪:੫
ਛਡਣ— ਛਡਣਾ, ੧੨:੪
ਛਤ੍ਰ— ਛਤਰ ਜੋ ਰਾਜੇ ਦੇ ਸਿਰ ਉਪਰ ਛਾਂ ਕਰਨ ਲਈ ਸੇਵਕ ਪਕੜ ਕੇ ਰਖਦੇ ਹਨ, ੩:੫; ੫੫:੩
ਛਪਰ— ਛੱਪਰ ਜੋ ਛਾ ਕਰਨ ਲਈ ਬਣਾਏ ਹੁੰਦੇ ਹਨ, ੩੦:੪
ਛੜੀ— ਛੜਾਂ, ਪੈਰਾਂ, ੪੪:੭
ਛਾਇਆ— ਛਾ ਗਿਆ, ੨੨:੩; ੫੫:੪
ਛਾਏ— ਛਾ ਗਏ, ੩੦:੪
ਛਾਲੀ— ਛਾਲਾਂ ਮਾਰਨ, ੩੯:੫
ਛੀਨ— ਖੋਹ, ੪:੩

ਜਸੁ— ਮਹਿਮਾਂ, ੫੫:੪
ਜਗ— ਜਗਤ, ਦੁਨੀਆ, ੨੬:੪; ੫੫:੪
ਜੰਗ— ਯੁੱਧ, ੮:੧; ੫੧:੪
ਜਣ— ਮਾਨੋ, ਜਾਣੋ, ਲਗਦਾ ਹੈ, ੮:੫; ੯; ੧੩:੬; ੨੦:੨; ੨੪:੨; ੨੭:੪; ੩੦:੬; ੩੪:੫; ੩੯:੫; ੪੧:੪; ੫; ੪੫:੨; ੪; ੪੯:੪; ੫੨:੭
ਜਟਧਾਰੀ— ਜਟਾਂ ਧਾਰਨ ਕਰਨ ਵਾਲੇ, ੧੮:੬
ਜਟਾਣੀ— ਜਟਾ ਵਾਲ਼ੇ, ੨੦:੩
ਜਟਾਲੀ— ਜਟਾਧਾਰੀ, ੪੪:੩
ਜਟਾਵਲੇ— ਜਟਾਂ ਵਾਲੇ, ੮:੩
ਜਨ— ਜਾਣੋ, ਮੰਨੋ, ੪੧:੩
ਜਨਮੇ— ਪੈਦਾ ਹੋਏ, ੨੧:੩
ਜਨੁ— ਜਾਣੋ, ੪੦:੯
ਜਟਾਲੇ— ਜਟਾਧਾਰੀ, ਜਟਾਜੂਟ, ੧੩:੨; ੧੭:੬; ੪੬:੨; ੪
ਜਮ— ਜਮਰਾਜ, ਧਰਮਰਾਜ, ੫੫:੧
ਜਮਧੜੀ— ਕਟਾਰ, ੩੯:੬; ੪੫:੩
ਜਮਧਾਣ— ਝੋਟੇ ਦੇ ਚੰਮ ਨਾਲ ਮੜ੍ਹਿਆ ਨਗਾਰਾ, ੫੦:੧
ਜਮਧਾਣੀ— ਦੇਖੋ ਜਮਧਾਣ, ੧੯:੧; ੩੬:੧
ਜਮਪੁਰ— ਜਮ ਦੇ ਸ਼ਹਿਰ ਭਾਵ ਪਰਲੋਕ, ੨੮:੭; ੩੦:੬
ਜਮਬਾਹਣ— ਝੋਟਾ, ੨੩:੩
ਜੰਮੀ— ਤੁਰ ਪਈ, ੪੧:੪ (ਪਾਠਾਂਤਰ ਜੁੰਮੀ)
ਜੰਮੇਂ— ਚੜ੍ਹ ਪਏ, ੨੨:੩ (ਪਾਠਾਂਤਰ ਜੁੰਮੇਂ)
ਜਰਵਾਣਾ— ਜਾਬਰ, ਬੀਰ ਭੱਦਰ, ੪੧:੪
ਜਵੇਹਣੇ— ਵਰਗੇ, ੧੫:੬
ਜਾਂ— ਜਦੋਂ, ੪੯:੧
ਜਾਇ— ਜਾਵੇ, ੧:੪; ੧੯:੫
ਜਾਇਕੈ— ਜਾਕੇ, ੪੧:੯; ੫੦:੫

ਜਾਈ— ਜਾਵੇ, ੪:੭
ਜਾਏ— ਪੈਦਾ ਕੀਤੇ, ਜੰਮੇ, ੪੩:੧੧
ਜਾਸਨ— ਜਾਣਗੇ, ੪੪:੪
ਜਾਗ— ਜਾਗਣਾ, ਜਨਮ ਧਾਰਨ ਕਰਨਾ, ੪੧:੪
ਜਾਗੀ— ਜਗਾਈ, ਪੈਦਾ ਕੀਤੀ, ੨੪:੪
ਜਾਣ— ਜਾਣੇ, ਮਾਨੌਂ, ੮:੩; ੧੦:੬; ੧੭:੪; ੨੮:੫; ੫੩:੫
ਜਾਣਦੇ— ਜਾਨਣ ਦੀ ਕਿਰਿਆ, ੧੪:੩
ਜਾਣਿ— ਜਾਣੋ, ਮਾਨੋ, ੧੭:੬; ੩੫:੬; ੪੪:੮
ਜਾਤ— ਜਾਣਦੇ, ੭:੩
ਜਾਨ— ਜਾਣੋ, ੪੬:੪
ਜਾਨਣ— ਜਾਣਦੇ ਹਨ, ੭:੩
ਜਾਨਿ— ਜਾਣੋ, ੪੩:੧੧
ਜਾਪਨ— ਜਾਪਦੇ ਹਨ, ੯:੭; ੧੩:੩; ੧੫:੪; ੫; ੨੯:੪
ਜਾਪੇ— ਜਾਪਦਾ ਹੈ, ੧੮:੬; ੨੮:੪; ੩੦:੪; ੩੪:੭; ੪੮:੫
ਜਾਲੀ— ਜਾਲ, ਮੱਛੀਆਂ ਫੜਨ ਵਾਲਾ ਜਾਲ, ੩੯:੬
ਜਾਵਨ— ਜਾਣ, ੮:੧੦
ਜਿਉ— ਜਿਸ ਤਰ੍ਹਾਂ, ੧੧:੪; ੧੬:੨; ੨੩:੩; ੩੬:੬; ੩੯:੭; ੪੫:੫; ੭
ਜਿਸ— ਜਿਹਨਾਂ ਨੂੰ, ੧:੪
ਜਿਣ— ਜਿੱਤ, ੪੯:੭
ਜਿਤ— ਜਿਸ, ੨੧:੨
ਜਿੱਤਨੀ— ਜਿੱਤਣੀ, ਅਧੀਨ ਕਰਨੀ, ੨੧:੪
ਜਿੱਤਾ— ਜਿੱਤਿਆ, ੪:੭
ਜਿਨ— ਜਿਸ ਨੇ, ੨:੧; ੧੬:੪; ੫੫:੬
ਜਿਨਾ— ਜਿਹਨਾਂ ਨੇ, ੧੩:੩
ਜਿੰਨੀ— ਜਿਹਨਾਂ ਨੇ, ੩੨:੩; ੩੩:੩
ਜਿਵੈ— ਜਿਸ ਤਰ੍ਹਾਂ, ੪੪:੬
ਜੀਤ— ਜਿੱਤ, ਵਿਜੈ, ੩:੪
ਜੀਵਦੇ— ਜੀਵਿਤ, ਜੀਉਂਦੇ, ੩੨:੩
ਜੁਆਨੀ— ਨੌਜਵਾਨ, ੪੦:੨
ਜੁਗ— ਯੁੱਗ, ੨:੮; ੧੯:੧੦
ਜੁਝ— ਯੁੱਧ, ਲੜਾਈ, ੪੫:੮
ਜੁਝਾਰ— ਸੂਰਮਾ, ੪੯:੨
ਜੁਝਾਰੇ— ਸੂਰਮੇ, ੯:੪
ਜੁੱਟੀਆ— ਲੱਗ ਗਈਆਂ, ੧੧:੧
ਜੁੱਟੇ— ਲੱਗ ਗਏ, ੭:੩
ਜੁੱਧ— ਲੜਾਈ, ਯੁੱਧ, ੭:੩; ੯:੪; ੩੩:੯; ੪੧:੪; ੪੪:੪
ਜੁੜੇ— ਜੁੜ ਗਏ ਭਾਵ ਆਹਮੋ ਸਾਹਮਣੇ ਹੋਏ, ੭:੧; ੧੮:੧; ੪੨:੧; ੪੯:੧; ੫੦:੧; ੫੨:੧; ੫੩:੧
ਜੂਝੇ— ਲੜੇ, ੪੩:੧੧

ਜੂਨੀ— ਜਨਮ, ੫੫:੬
ਜੇਹਵੇ— ਵਰਗੇ, ੩੩:੩
ਜੇਹਾ— ਵਰਗਾ, ੧੬:੩
ਜੇਹੀ— ਵਰਗੀ, ੧੦:੫
ਜੇਹੇ— ਵਰਗੇ, ੧੩:੫; ੪੮:੪; ੫੪:੩
ਜੇਡ— ਜਿੱਡੇ, ਵਰਗੇ, ੩੫:੨; ੩੮:੨
ਜੇਤੇ— ਜਿੰਨੇ, ੩੦:੫
ਜੋਗਣੀਆਂ— ਇਹ ਦੇਵੀਆਂ ਹਨ ਜੋ ਖ਼ੂਨ ਪੀਂਦੀਆਂ ਹਨ, ੪੩:੫
ਜੋਧਾ— ਸੂਰਮਾ, ੧੬:੩
ਜੋਧਿਆਂ— ਸੂਰਮਿਆਂ, ੨੪:੨
ਜੋਧੀ— ਸੂਰਮਿਆਂ ਨੇ, ੨੨:੧; ੨੩:੧
ਜੋਧੇ— ਸੂਰਮੇ, ੭:੪; ੯:੪; ੧੫:੫; ੧੬:੧; ੨੯:੩; ੩੩:੨; ੩੫:੨; ੩੮:੨
ਜੋੜਿਕੈ— ਨਾਲ ਨਾਲ ਕਰਕੇ, ੪੬:੨

ਝਰਲਾਣੀ— ਝਰਨਾਟ, ਲਿਸ਼ਕ, ੩੬:੬
ਝਾਕਨ— ਝਾਕਣ, ਵੇਖਣ, ੫੪:੬
ਝਾਲੀ— ਝੱਲੀ, ਸਹਿਨ ਕੀਤੀ, ੪੪:੨
ਝਾੜਉਂ— ਝਾੜੀਆਂ ਵਿਚੋਂ, ੮:੭
ਝੁਕ— ਨੀਵੇਂ ਹੋਣਾ, ਕੋਡੇ ਹੋਣਾ, ੪੫:੨
ਝੁਲਾਰੀ— ਝਲਾਰ ਵਾਂਗੂ, ੧੧:੪
ਝੂਲਣ— ਝੂਲਦੇ ਹਨ, ੮:੨

ਟਲੇ— ਪਰੇ ਹਟਣਾ, ਟਲਣਾ, ੧੩:੫
ਟਾਲੇ— ਹਟਾਏ, ਟਾਲੇ, ੧੩:੫
ਟੋਪ— ਸਿਰ ਤੇ ਪਾਉਣ ਵਾਲਾ ਟੋਪ ਜੋ ਯੁੱਧ ਵਿਚ ਸਿਰ ਵਿਚ ਸੱਟ ਲਗਣ ਤੋਂ ਰਖਿਆ ਕਰਦਾ ਹੈ, ੫੨:੪
ਟੋਪੀਆਂ— ਸਿਰ ਤੇ ਪਾਉਣ ਵਾਲੀਆਂ ਟੋਪੀਆਂ, ੩੩:੭

ਠਕੁਰਾਈ— ਮਲਕੀਅਤ, ਚੌਧਰ, ੪:੩
ਠਠਿਆਰੇ— ਭਾਂਡੇ ਘੜਨ ਵਾਲੇ ਠਠਿਆਰ, ਲੋਹਾਰ, ੩੫:੬
ਠਣਿਕਾਰੇ— ਠਣ ਠਣ ਦਾ ਖੜਕਾ, ੩੫:੫

ਡਉਰੂ— ਹੱਥ ਵਿਚ ਪਕੜ ਕੇ ਦੋਨੋਂ ਪਾਸਿਓ ਵੱਜਣ ਵਾਲਾ ਸਾਜ ਜੋ ਢੱਡ ਵਰਗਾ ਹੁੰਦਾ ਹੈ, ੩:੨
ਡਸੇ— ਡੰਗੇ, ੮:੯
ਡਹੇ— ਡਟੇ, ਜੁੱਟ ਗਏ, ੮:੪; ੩੪:੧
ਡੰਡ— ਰੌਲਾ, ਸ਼ੋਰ ਸ਼ਰਾਬਾ, ੩੪:੧
ਡਰਦਿਆ— ਭੈ ਖਾਂਦਿਆਂ, ੨੫:੪
ਡਰਿਕੈ— ਭੈ ਖਾਕੇ, ੩:੭

ਡਾਹੇ— ਲਗਾਏ, ਜੋੜੇ, ੫੧:੨
ਡਾਰੇ— ਦਿਤੇ, ੫੨:੬
ਡਾਲ— ਡਾਲੀ, ਟਾਹਣੀ, ੮:੫; ੫੦:੨
ਡਾਵਲੇ— ਨਿਆਰੀਏ, ਰੇਤ ਵਿਚੋਂ ਸੋਨਾ ਚੁਗਣ ਵਾਲੇ, ੮:੭
ਡਿਗੱਨ— ਡਿੱਗਣ, ਢਹਿਣ, ੩੬:੩
ਡਿਗਨਿ— ਢਹਿਣ, ੨੯:੪
ਡਿਗਿਆ— ਗਿਰਿਆ, ਢਠਿਆ, ੫੦:੭; ੫੩:੪
ਡਿੱਗੇ— ਢੱਠੇ, ਗਿਰੇ, ੧੭:੪
ਡਿਠੇ— ਦੇਖੇ, ਦਰਸ਼ਨ ਕੀਤਿਆਂ, ੧:੪
ਡੁਬ— ਡੁੱਬਕੇ, ੫੩:੪
ਡੁਬਾਈਆਂ— ਡੋਬੀਆਂ, ੪੦:੮
ਡੋਹਰੇ— ਦੋਹਰੇ, ੪੬:੧

ਢਾਲ— ਵਾਰ ਰੋਕਣ ਵਾਲਾ ਹਥਿਆਰ, ੪੦:੬
ਢੋਲ— ਯੁੱਧ ਵਿਚ ਉਤਸ਼ਾਹ ਵਧਾਉਣ ਲਈ ਵਜਾਉਣ ਵਾਲਾ ਸਾਜ਼, ੭:੧; ੮:੩; ੧੭:੧; ੩੧:੧; ੪੧:੧
ਢੋਲਿ— ਦੇਖੋ ਢੋਲ, ੩੯:੫

ਤਕ— ਦੇਖ, ੪੯:੨[3]
ਤਕਾਇਆ— ਦੇਖਿਆ, ੩:੬
ਤਕਾਈ— ਤੱਕੀ, ਦੇਖੀ, ੪:੮; ੨੫:੪
ਤਕਿ— ਦੇਖ, ੪੦:੭[2]
ਤੱਕੀ— ਦੇਖੀ, ਸੋਚੀ, ੨੧:੪
ਤਣਿ— ਆਕੜ ਕੇ, ਖਿੱਚ ਕੇ, ੧੨:੪[2]; ੩੨:੨[2]
ਤਦ— ਤਦੋਂ, ਉਦੋਂ, ੫੦:੨
ਤਨ— ਸਰੀਰ, ੨੮:੪; ੪੩:੩
ਤਨੁ— ਸਰੀਰ, ੨:੮
ਤਬਾਲੀ— ਤਬਲਿਆਂ ਭਾਵ ਨਗਾਰਿਆਂ ਉੱਤੇ, ੪੪:੪
ਤਰਵਾਰੀ— ਕਿਰਪਾਨਾਂ, ਤਲਵਾਰਾਂ, ੭:੨; ੧੧:੨; ੪੮:੨
ਤਲਵਾਰ— ਕਿਰਪਾਨ, ੪੯:੫
ਤੜਫੀਅਨ— ਤੜਫਦੇ ਹਨ, ੮:੬
ਤਾਇਆ— ਤਪਾਇਆ, ੨:੮
ਤਾਜੀ— ਘੋੜੇ, ੪੫:੬
ਤਾਣ— ਜ਼ੋਰ, ੫੦:੯
ਤਾਰੀਫ਼ਾਂ— ਸਿਫ਼ਤਾਂ, ੫੦:੧੦
ਤਾਰੇ— ਸਿਤਾਰੇ, ਨਛਤ੍ਰ, ਤਾਰੇ, ੧੦:੬; ੨੯:੪
ਤਿਹ— ਤਿਨ੍ਹਾ ਨੇ, ੩:੪
ਤਿਹੀ— ਤਿੰਨੀ, ੪:੪; ੨੫:੬
ਤਿਹੁ— ਤਿੰਨਾਂ, ੪੧:੬

**ਤਿਖਾਣੀ—** ਤਰਖਾਣਾਂ ਨੇ, ੧੯:੮
**ਤਿਖੀਆਂ—** ਤੇਜ਼, ੪੨:੨; ੪੭:੩; ੪੮:੨
**ਤਿਨ—** ਤਿਨ੍ਹਾਂ, ਉਹਨਾਂ, ੨:੪; ੩:੪; ੬; ੩੮:੫; ੪:੧੦
**ਤਿਨਾਂ—** ਤਿਨ੍ਹਾਂ, ਉਹਨਾਂ, ੩੩:੫
**ਤਿਨੀ—** ਤਿਨ੍ਹਾਂ, ਉਹਨਾਂ ਨੇ, ੨:੮
**ਤਿੱਦੂ—** ਉਦੂ, ਉਸ ਤੋਂ, ਤਿਸ ਤੋਂ, ੪੦:੧੧
**ਤੀਰ—** ਇਕ ਅਸਤਰ ਦਾ ਨਾਂ, ੮:੮; ੧੭:੨; ੩੨:੨
**ਤੀਰੀਂ—** ਤੀਰਾਂ ਨਾਲ, ੩੧:੫; ੪੧:੮; ੪੫:੩
**ਤੁਫੰਗੀ—** ਬੰਦੂਕਾਂ ਨਾਲ, ੫੧:੩
**ਤੁਰੰਗਮਾਂ—** ਘੋੜਿਆਂ, ੪੪:੭
**ਤੁਰਾ—** ਘੋੜਾ, ੧੯:੫; ੩੬:੩
**ਤੁਰਿਆ—** ਚੱਲਿਆ, ੪੧:੫
**ਤੁਰੇ—** ਘੋੜੇ, ੨੩:੨; ੩੧:੩; ੫੦:੧੧
**ਤੇ—** (i) ਅਤੇ, ੧:੨; ੩੫:੫
(ii) ਤੋਂ, ੯:੪; ੧੯:੨; ੪੫:੮;
(iii) ਉਪਰ, ਉਤੇ, ੧੮:੨; ੨੨:੧; ੩੮:੫; ੪੧:੬; ੫੨:੬
(iv) ਉਹ, ੪:੫
**ਤੇਈ—** ਉਹੀ, ੩੩:੪; ੧੦
**ਤੇਗ—** ਤਲਵਾਰ, ੧੯:੧੦; ੩੭:੪; ੫੦:੫
**ਤੇਗ ਬਹਾਦਰ—** ਸਿੱਖਾਂ ਦੇ ਨੌਵੇਂ ਸਤਿਗੁਰੂ, ੧:੫
**ਤੇਗਾਂ—** ਤਲਵਾਰਾਂ, ਕਿਰਪਾਨਾਂ, ੬:੨; ੯:੩; ੩੫:੩; ੩੯:੭; ੪੦:੫; ੮; ੪੩:੨; ੫੨:੩
**ਤੇਗੀਂ—** ਤੇਗਾਂ ਨਾਲ, ੮:੬: ੩੫:੫; ੪੧:੮; ੪੫:੩
**ਤੇਗੀਆਰੇ—** ਆਰੀਆਂ ਵਰਗੀਆਂ ਤਲਵਾਰਾਂ, ੧੫:੪
**ਤੇਰਾ—** ਤੁਹਾਡਾ, ਆਪਦਾ, ੨:੯
**ਤੇਰੀ—** ਤੁਹਾਡੀ, ਆਪਦੀ, ੪:੮
**ਤੇਰੇ—** ਤੁਹਾਡੇ, ਆਪਦੇ, ੪੯:੮; ੫੦:੯
**ਤੈਹੀ—** ਤੂੰ ਹੀ, ੨:੫
**ਤੈਥੋਂ—** ਆਪ ਤੋਂ, ਤੁਹਾਡੇ ਤੋਂ, ੨:੬; ੭
**ਤ੍ਰਾਸ—** ਡਰ, ੩:੭
**ਤ੍ਰਿਸੂਲਾਂ—** ਇਕ ਹਥਿਆਰ ਦਾ ਨਾਂ ਜੋ ਸ਼ਿਵਜੀ ਪਾਸ ਹੁੰਦਾ ਹੈ, ੮:੮
**ਤ੍ਰੇਤਾ—** ਚਾਰਾਂ ਯੁਗਾਂ ਵਿਚੋਂ ਦੂਸਰਾ ਯੁੱਗ, ੩:੧

**ਥੰਮ੍ਹਾਂ—** ਥਮਲਾ, ਥੰਮੀ, ਥੰਭਾ, ੨:੩
**ਥਰਿ—** ਕੰਬਣਾ, ੪੪:੫[2]
**ਥਾਈਂ—** ਥਾਵਾਂ ਤੇ, ੧:੬
**ਥੈ—** ਪਾਸ, ੨੯:੧; ੭; ੪੩:੭; ੪੪:੮

**ਦਏ—** ਦਿਤੇ, ੪੧:੧੧

ਦਸਤ— ਹੱਥ, ੧੦:੨; ੨੮:੩; ੩੨:੩; ੩੩:੫; ੩੪:੩; ੩੫:੩

ਦਸਤੀ— ਹੱਥਾਂ ਨਾਲ, ੩੩:੫; ੪੩:੨

ਦਹਸਤ— ਦਹਿਲ, ਡਰ, ੨੯:੬

ਦਹਸਿਰ— ਦਸਸਿਰਾ ਭਾਵ ਰਾਵਣ, ੨:੬

ਦਮਾਮੇ— ਨਗਾਰੇ ਉਪਰ, ੧੦:੧; ੨੩:੩

ਦਰਖਤ— ਰੁੱਖ, ਬ੍ਰਿਛ, ੨੭:੪

ਦਲ— ਸੰਗੂਰ, ਗੁਰਪ, ਫੌਜ, ੨੦:੩; ੨੯:੬; ੩੬:੨; ੪੧:੫; ੯; ੫੧:੩; ੫੨:੧

ਦਲਾਂ— ਫੌਜਾਂ, ਸਮੂਹਾਂ, ੧੦:੧; ੧੪:੧; ੧੫:੧; ੧੭:੧; ੧੯:੧; ੨੫:੧; ੨੮:੧; ੩੧:੧; ੩੬:੧; ੩੭:੧; ੪੦:੧; ੪੩:੧; ੪੪:੫; ੪੭:੪

ਦਲੀਂ— ਫੌਜਾਂ ਵਿਚ, ੨੦:੪

ਦਰਿਆਉ— ਦਰਿਆ, ੪੪:੬

ਦਾ— ਸਬੰਧ ਦਰਸਾਉਣ ਵਾਲਾ ਸ਼ਬਦ, ਹਿੰਦੀ ਕਾ ਦਾ ਸਮਾਨਾਰਥੀ, ੨:੨; ੫; ੫੫:੪

ਦਾਨਵ— ਦੈਤ, ੫੨:੫

ਦਾਨਵਾਂ— ਦੈਤਾਂ ਨੇ, ੧੫:੨; ੪੩:੬

ਦਾਨਵੀ— ਦੈਂਤਾਂ ਨੇ, ੩:੭; ੪:੩; ੧੧:੨; ੬; ੩੭:੨; ੩੯:੩; ੪੦:੭; ੪੭:੧; ੫੧:੨; ੫੨:੫; ੫੪:੧

ਦਾਨੋ— ਦੈਂਤ, ਦਾਨਵ, ੨:੪; ੮:੪; ੨੩:੪; ੨੪:੧; ੪; ੩੩:੧੦; ੩੭:੩; ੩੮:੧

ਦਿਆਂ— ਦੇ, ੧੯:੬

ਦਿਸਣ— ਦਿਸਦੇ ਹਨ, ੪੬:੩

ਦਿਸਨ— ਦਿਸਦੇ ਹਨ, ੩੫:੨

ਦਿਹਾੜੇ— ਦਿਨ, ਦਿਨੇ, ੪:੧

ਦਿਖਾਈ— ਵਿਖਾਈ, ੧੦:੬

ਦਿੱਤਾ— ਦੇਣ ਦੀ ਕਿਰਿਆ, ੩:੬

ਦਿਤੀ— ਦੇਣਾ, ੨੮:੮

ਦਿਤੀਆਂ— ਦੇਣੀਆਂ, ੨੩:੨

ਦਿਤੇ— ਦੇਣ ਦੀ ਕਿਰਿਆ, ੪:੬; ੨੫:੨

ਦਿਨ— ਦਿਵਸ, ਦਿਹਾੜਾ, ੨੧:੨

ਦਿਲ— ਹਿਰਦਾ, ਦਿੱਲ, ੩:੭; ੯:੫; ੧੦:੫

ਦੀ— ਸਬੰਧ ਦਰਸਾਉਣ ਵਾਲਾ ਸ਼ਬਦ ਜਿਸਦਾ ਹਿੰਦੀ ਪਰਿਯਾਯ ਕੀ ਹੈ, ੪:੨; ੧੯:੯; ੧੦; ੨੧:੨; ੪; ੨੫:੪; ੨੮:੩; ੮; ੩੪:੪; ੪੪:੧

ਦੀਆਂ— (i) ਦਿੱਤਾ, ੨੮:੭;
(ii) ਕੀਆਂ ਦਾ ਸਮਅੰਰਥੀ, ੪੩:੮

ਦੁਸ਼ਮਨ— ਵੈਰੀ, ੧੯:੭

ਦੁਹਾਂ— ਦੋਨਾਂ, ੭:੧; ੧੮:੧; ੪੨:੧; ੪੯:੧; ੫੦:੧; ੫੨:੧; ੫੩:੧

ਦੁਖਿ— ਕਸ਼ਟ ਵਿਚ, ੧:੪

ਦੁਧਾਰੀ— ਦੋ ਧਾਰਾਂ ਵਾਲੀ, ੫੨:੪

ਦੁਰਗਸ਼ਾਹ— ਦੁਰਗਾ ਦੇਵੀ, ਚੰਡੀ, ੪:੧; ੮; ੪੫:੨; ੪੯:੨; ੫੦:੫; ੫੨:੫; ੫੩:੨; ੫੪:੨

**ਦੂਰਗਾ—** ਚੰਡੀ, ਦੁਰਗਾਦੇਵੀ, ੨:੫; ੩:੮; ੫:੧; ੮:੪; ੧੧:੬; ੧੨:੪; ੧੩:੬; ੧੪:੨; ੧੫:੮; ੧੬:੪; ੧੯:੨; ੨੦:੧; ੨੫:੪; ੨੬:੫; ੨੮:੫; ੩੦:੨; ੩੨:੨; ੩੪:੨; ੩੭:੩; ੩੮:੩; ੪; ੩੯:੩; ੪੦:੪; ੬; ੪੪:੨; ੪੫:੬; ੭ ੪੭:੧; ੫੧:੧; ੫੪:੧; ੫੫:੫

**ਦੇ—** ਹਿੰਦੀ ਕੇ ਦਾ ਸਮਾਨਾਰਥੀ, ੩:੮; ੧੭:੪; ੧੮:੬; ੨੦:੬; ੨੧:੧; ੨੭:੩; ੨੮:੪; ੨੯:੫; ੬; ੩੩:੬; ੩੭:੪; ੩੮:੫; ੪੩:੩; ੫੪:੫; ੫੫:੧

**ਦੇਉ—** ਦੇਵਤੇ, ੨੩:੪; ੨੪:੧; ੨੫:੩; ੩੩:੩

**ਦੇਖ—** ਦੇਖਣਾ, ੫੪:੪

**ਦੇਖਕੈ—** ਦੇਖਕੇ, ੨੨:੧

**ਦੇਖਣਾ—** ਦੇਖਣ ਦੀ ਕਿਰਿਆ, ੩੩:੧੦

**ਦੇਖਨ—** ਦੇਖਣ ਲਈ, ੯:੧; ੧੧:੫; ੪੨:੪

**ਦੇਖਨਿ—** ਦੇਖਣ ਵਾਸਤੇ, ੫੧:੪

**ਦੇਵ—** ਦੇਵਤਾ, ੪:੬

**ਦੇਵਤਾ—** ਦੇਵਤੇ, ੧੪:੪; ੩੧:੫; ੩੨:੪; ੩੪:੪; ੩੬:੬

**ਦੇਵਤਿਆਂ—** ਦੇਵਤਿਆਂ ਨੇ, ੩:੩

**ਦੇਵਤੇ—** ਦੇਵਤਾ ਦਾ ਬਹੁਵਚਨ, ੨:੪; ੮; ੩:੪

**ਦੇਵਾਂ—** ਦੇਵਤਿਆਂ ਨੇ, ੫:੩; ੧੧:੨; ੧੫:੨; ੨੧:੧; ੨੫:੪; ੪੩:੬

**ਦੇਵੀ—** (i) ਚੰਡੀ, ਦੁਰਗਾ, ੪:੮; ੧੩:੪; ੧੫:੬; ੪੦:੭
(ii) ਤਲਵਾਰ, ੧੦:੨

**ਦੇਵੀਆਂ—** ਦੇਵੀ ਦਾ ਬਹੁਵਚਨ, ੪੦:੯

**ਦੈ—** ਦੇ, ੨੯:੩; ੩੦:੩; ੩੧:੪; ੩੮:੨; ੩੯:੪; ੪੦:੧੦; ੫੫:੩

**ਦੈਤ—** ਰਾਕਸ਼ਸ਼, ਦਾਨਵ, ੪:੭; ੧੦:੩; ੧੭:੫; ੧੯:੩; ੧੧; ੨੬:੨; ੨੯:੧; ੩੩:੧

**ਦੈਂਤਾਂ—** ਰਾਕਸ਼ਸਾਂ, ਦਾਨਵਾਂ, ੨:੫; ੨੯:੬; ੪੧:੯

**ਦੈਂਤਾਂ—** ਦੈਂਤਾਂ ਨੇ, ਦਾਨਵਾਂ ਨੇ, ੩੪:੧

**ਦੋਹਰੇ—** ਦੋਹਰੇ ਭਾਵ ਦੁਗਣੇ, ੧੩:੧; ੨੩:੩

**ਦੋਹੀ—** ਦੁਹਾਈ, ੪:੪; ੨੫:੩

**ਦੋਨੋ—** ਦੋਵੇਂ, ੩੨:੪

**ਧਉਸ—** ਧਉਸੇ, ਨਗਾਰੇ, ੨੮:੧; ੩੭:੧

**ਧਉਸਾਂ—** ਧਉਸੇਂ, ਨਗਾਰਾ, ੧੮:੧; ੪੩:੧; ੫੩:੧

**ਧਉਲ—** ਪੌਰਾਣਿਕ ਕਥਾ ਅਨੁਸਾਰ ਧੌਲਾ ਬਲਦ ਜਿਸ ਦੇ ਸਿੰਗਾਂ ਤੇ ਧਰਤੀ ਟਿੱਕੀ ਮੰਨੀ ਜਾਂਦੀ ਹੈ, ੧੯:੬

**ਧਗਾ—** ਧਉਸਾਂ, ਨਗਾਰਾ, ੩੯:੧; ੪੦:੧

**ਧਨਖ—** ਧਨੁਸ਼, ੩੨:੨

**ਧਰਤ—** ਧਰਤੀ, ੧੯:੫; ੫੦:੬

**ਧਰਤੀ—** ਧਰਤੀ, ਭੂਮੀ, ੪੪:੮

**ਧੜ—** ਸਿਰ ਤੋਂ ਹੇਠ ਤੇ ਲੱਤਾਂ ਤੋਂ ਉਪਰਲਾ ਸ਼ਰੀਰ ਦਾ ਭਾਗ, ੪੮:੪

**ਧਾਇ—** ਭੱਜ ਕੇ, ੧:੫

ਧਾਈਂ— ਧਾਹਾਂ ਮਾਰ ਕੇ ਰੋਣਾ, ੫੪:੪
ਧਾਈਆਂ— ਉਗਾਹ ਨਾਲ ਆਈਆਂ, ੪੩:੫
ਧਾਏ— ਭੱਜ ਕੇ ਆਏ, ੯:੨; ੧੩:੪
ਧਾਮ— ਘਰ; ੫੫:੧
ਧਾਵਣ— ਉਤਸ਼ਾਹ ਨਾਲ ਆਉਣਾ, ੧੫:੭
ਧਾਵਣਾ— ਹਮਲਾ ਕਰਨ ਜਾਣਾ, ੨੨:੧
ਧਾਵਨ— ਉਤਸ਼ਾਹ ਨਾਲ ਆਉਣਾ, ੪੫:੭
ਧਿਆਇ— ਸਿਮਰ ਕੇ, ੧:੧
ਧਿਆਈਐ— ਸਿਮਰੀਏ, ੧:੪
ਧੁੰਮੜ— ਤਰਥੱਲੀ, ੨੪:੪
ਧੂਹ— ਖਿਚ ਕੇ, ੧੧:੨; ੧੯:੨; ੪੩:੨
ਧੂਹਰੇ— ਮਿੱਟੀ ਰੰਗੇ, ੧੩:੨
ਧੂਹਿ— ਖਿਚਕੇ, ਧੂਹ ਕੇ, ੨੭:੨; ੩੫:੩; ੪੦:੨; ੪੨:੨; ੪੭:੩
ਧੂਹਿਆ— ਖਿੱਚਿਆ, ੧੮:੪
ਧੂਹਿਕੈ— ਧੂਹ ਭਾਵ ਖਿੱਚ ਕੇ, ੪੦:੫
ਧੂਹੀਆਂ— ਖਿੱਚੀਆਂ, ੧੫:੪
ਧੂਮ— ਸ਼ੋਰ, ਰੌਲਾ ਰੱਪਾ, ੧੧:੬; ੪੧:੧੦
ਧੂਮਕੇਤ— ਬੋਦੀ ਵਾਲਾ ਤਾਰਾ, ੧੦:੬
ਧੂਮਰਨੈਣ— ਇਕ ਦੈਂਤ ਦਾ ਨਾਂ, ੨੭:੩
ਧੂੜਿ— ਧੂੜੀ ਵਿਚ, ੧੩:੨; ੪੪:੭
ਧੋਈਆ— ਧੋਤੀਆਂ, ੪੨:੨

ਨ— ਨਾਂਹ ਵਾਚੀ ਸ਼ਬਦ, ਨਾਂ, ਨਾਹ, ੨:੯; ੪:੭; ੫:੩; ੬:੨; ੭:੩; ੯:੪; ੧੨:੨; ੧੩:੫; ੧੪:੩; ੧੫:੭; ੩੨:੩; ੯; ੪੩:੮; ੪੫:੮; ੫੫:੬
ਨਉਨਿਧਿ— ਨੌ ਖਜ਼ਾਨੇ—ਪਦਮ, ਮਹਾਂਪਦਮ, ਸੰਖ, ਮਕਰ, ਕਛਪ, ਮੁਕੰਦ, ਕੁੰਦ, ਨੀਲ ਤੇ ਵਰਚ, ੧:੫
ਨਗਾਰੇ— ਧੌਂਸੇ, ੭:੧; ੮:੧; ੩; ੯:੧; ੧੧:੧; ੧੨:੧; ੧੩:੧; ੧੫:੧; ੧੭:੧; ੨੫:੧; ੩੧:੧; ੪੧:੧; ੪੩:੨; ੫੨:੧
ਨੰਗੀਆਂ— ਮਿਆਨ ਤੋਂ ਬਾਹਰ, ੪੦:੮
ਨਚਾਇਆ— ਨਚਾਉਣਾ, ੨੦:੨; ੫੦:੨
ਨਚਾਈ— ਘੁਮਾਈ, ੧੦:੨; ੨੮:੩
ਨਚਾਈਆਂ— ਘੁਮਾਈਆਂ, ੪੩:੨
ਨਚਾਏ— ਨਚਾਉਣਾ, ੨੩:੨; ੩੧:੩
ਨਚਾਣ— ਨਚਾਉਣਾ, ੫੦:੧੧
ਨੱਚੀ— ਨੱਚਣ ਦੀ ਕਿਰਿਆ, ੩:੨
ਨਟ— ਬਾਜ਼ੀਗਰ, ੩੯:੫
ਨੱਠੇ— ਦੌੜੇ, ੯:੪
ਨਦਰਿ— ਨਜ਼ਰ, ੬:੨
ਨਾ— ਨਹੀਂ, ੪੩:੧੧

ਨਾਉ— ਬੇੜੀ, ੪੪:੬
ਨਾਸਾਂ— ਨੱਕ ਦੇ ਛੇਕ ਜਿਥੋਂ ਦੀ ਸੁਆਸ ਆਉਂਦੇ ਜਾਂਦੇ ਹਨ, ੧੩:੩
ਨਾਸੁ— ਵਿਨਾਸ਼, ੨:੫
ਨਾਹੀਂ— ਨਹੀਂ, ੨੦:੪; ੫੪:੬
ਨਾਦ— ਸੰਗੀਤ, ੮:੪
ਨਾਨਕ— ਸਿੱਖਾਂ ਦੇ ਪਹਿਲੇ ਸਤਿਗੁਰੂ ਜੀ ਦਾ ਨਾਮ, ੧:੧
ਨਾਰਦ— ਇਕ ਪੌਰਾਣਿਕ ਵਿਅਕਤੀ ਜੋ ਫ਼ਸਾਦ ਦੀ ਜੜ੍ਹ ਮੰਨਿਆ ਜਾਂਦਾ ਹੈ, ੩:੨
ਨਾਰੀ— ਇਸਤਰੀ, ਪਤਨੀ, ੧੧:੫
ਨਾਲ— ਦੁਆਰਾ, ੨:੬; ੧੮:੧; ੪੨:੨; ੫੨:੭; ੫੩:੩
ਨਾਲਹੁ— ਨਾਲ, ੫੩:੪
ਨਾਲਿ— ਦੁਆਰਾ, ਸਾਥ, ੧੮:੩; ੪੦:੮
ਨਾਲੇ— ਨਾਲ ਹੀ, ੧੦:੪
ਨਾਵਣ— ਨਹਾਉਣ, ੪:੧; ੪੬:੪
ਨਿਸੁੰਭ— ਸੁੰਭ ਰਾਕਸ਼ ਦਾ ਛੋਟਾ ਭਰਾ ਜੋ ਕਸ਼ਯਪ ਤੇ ਦਨੌਂ ਦਾ ਪੁੱਤਰ ਸੀ, ੨੧:੩; ੨੨:੪; ੨੩:੧; ੩੩:੧; ੫੦:੨; ੫; ੫੪:੩; ੫੫:੧
ਨਿਸਾਣ— ਝੰਡਾ, ਨਿਸ਼ਾਨ, ੪੧:੩
ਨੀਸਾਣ— ਝੰਡੇ, ਨਿਸ਼ਾਨ, ੮:੨
ਨਿਹੰਗਾਂ— ਨਿਡਰ, ਨਿਧੜ, ੪੭:੪
ਨਿਕੱਥੇ— ਨਿਕਲੇ, ੫੧:੩
ਨਿਕਲੀ— ਬਾਹਰ ਆਈ, ੪੧:੩; ੫੩:੪
ਨਿਕਾਲਕੈ— ਕੱਢਕੇ, ੩:੬
ਨਿੰਦਾ— ਨਿੰਦਿਆ, ਬਦਖੋਹੀ, ਬਦਨਾਮੀ, ੪੧:੭
ਨਿਵਾਜੀ— ਨਿਵਾਜ਼ ਪੜ੍ਹਨ ਵਾਲੇ, ੪੫:੫
ਨੂੰ— ਸਬੰਧ ਵਾਚੀ ਸ਼ਬਦ, ੪:੭; ੫:੩; ੭:੩; ੯:੧; ੧੦:੩; ੧੯:੩; ੧੧; ੨੦:੫; ੨੧:੧; ੨੮:੬; ੭; ੩੦:੫; ੩੪:੭; ੪੧:੪; ੪੩:੩; ੪੪:੪; ੪੬:੫; ੫੫:੧
ਨੇ— ਸੰਬੰਧਵਾਚੀ ਸ਼ਬਦ, ੩੦:੧
ਨੇਜੇ— ਬਰਛੇ ਵਰਗਾ ਤਿਖੇ ਫਾਲ ਵਾਲਾ ਹਥਿਆਰ, ੮:੨; ੪੬:੩
ਨੇੜੈ— ਨਿਕਟ, ਨਜ਼ਦੀਕ, ੩੪:੧
ਨੈ— ਨੇ, ੯:੬
ਨੋ— ਨੂੰ, ੧:੩; ੩੩:੮; ੩੮:੩; ੫੩:੩
ਨ੍ਹਾਈਆਂ— ਨਹਾਈਆਂ, ੪੦:੯

ਪਉਣਦੇ— ਗੂੰਜਣਾ, ਗਰਜਣਾ, ੮:੩
ਪਉਨੈ— ਪੈਣ, ਡਿਗਣ, ੪੩:੮
ਪਉਨ— ਹਵਾ, ੪੫:੫
ਪਉੜੀਆਂ— ਛੰਦ ਦੀ ਕਿਸਮ, ਪਉੜੀ ਜਿਸ ਵਿਚ ਵਾਰ ਰਚੀ ਜਾਂਦੀ ਹੈ, ੫੫:੫
ਪਇਆ— ਪੈ ਗਿਆ, ਸ਼ੁਰੂ ਹੋ ਗਿਆ, ੫੪:੧
ਪਈ— ਪੈਣ ਦੀ ਕਿਰਿਆ, ਵੱਜੀ, ੧੦:੧; ੧੪:੧; ੧੯:੧; ੨੫:੧; ੨੬:੫; ੩੬:੧; ੪੯:੧; ੫੦:੧

ਪਈਆਂ— (i) ਪੁੱਜੀਆਂ, ਪਹੁੰਚੀਆਂ, ੨੬:੧
(ii) ਵੱਜੀਆਂ, ੪੩:੧
ਪਏ— ਪਏ, ਡਿੱਗੇ, ੩੮:੫
ਪਸਾਰੀ— ਪਸਾਰ ਕੇ, ਖਿਲਾਰ ਕੇ, ੩੪:੬
ਪਹਲਾ— ਪਹਿਲਾਂ, ਮੁੱਢ ਵਿਚ, ੪੭:੪
ਪਕੜ— ਫੜਨਾ, ੩੦:੬; ੩੧:੩; ੪੧:੯
ਪਕੜਿ— ਫੜਕੇ, ੨:੭; ੯:੩; ੪੧:੧੦
ਪਕਾਇਆ— ਫੈਸਲਾ ਕੀਤਾ, ੨੨:੧
ਪਛਾੜਿਅਨਿ— ਪਿਛੇ ਮਾਰਿਆ, ਪਟਕਾਇਆ, ੪੧:੧੦
ਪਛਾੜੇ— ਪਿਛੇ ਧੱਕੇ ਦਿਤੇ, ਹਰਾ ਦਿਤੇ, ੪੧:੯
ਪਜੂਤੇ— ਫੜ੍ਹੇ, ਪਕੜੇ, ੫੪:੨
ਪਟੇਲਾ— ਲੋਹੇ ਦੀ ਜਾਲੀ ਜੋ ਯੁੱਧ ਵਿਚ ਚਿਹਰੇ ਤੇ ਪਾਈ ਜਾਂਦੀ ਹੈ ਤਾਂ ਕਿ ਵਾਰ ਤੋਂ ਬਚਿਆ ਜਾਵੇ, ੨੨:੨; ੩੩:੭; ੫੨:੪
ਪਠਾਇਆ— ਭੇਜਿਆ, ੫੫:੧
ਪਠਾਈ— ਭੇਜਿਆ, ੨੮:੭
ਪਠਾਏ— ਭੇਜੇ, ੩੦:੩
ਪਠਾਣੀ— ਪਠਾਣਾਂ ਨੇ, ੨੦:੫
ਪਬ— ਪਰਬਤ, ਪਹਾੜ, ੧੫:੬
ਪਰ— ਉਪਰ, ਉਤੇ, ੫੫:੩
ਪਰਨਾਲੇ— ਮੀਂਹ ਆਦਿ ਦਾ ਪਾਣੀ ਕੱਢਣ ਲਈ ਛੱਤਾਂ ਨਾਲ ਲਗਾਏ ਪਾਈਪ, ੩੮:੫
ਪਰਬਤ— ਪਹਾੜ, ੨:੩; ੨੯:੫
ਪਰੋਤੇ— ਪ੍ਰੋਏ ਹੋਏ, ੮:੫; ੪੫:੫
ਪਲ— ਸਮੇਂ ਦੀ ਛੋਟੀ ਜਿਹੀ ਇਕਾਈ, ੩੩:੪; ੩੭:੨
ਪਲਾਣ— ਕਾਠੀ, ੫੦:੫
ਪਲਾਣੀ— ਕਾਠੀਆਂ, ੧੯:੫; ੩੬:੩
ਪਲਾਣੋ— ਕਾਠੀ ਤੋਂ, ੫੦:੭; ੫੩:੪
ਪਵਨ— ਪੌਣ, ੧੧:੧
ਪਾਉ— ਪੈਰ, ੩੪:੬
ਪਾਇ— ਪਉਂਦਾ, ੬:੨
ਪਾਇਆ— ਪਉਣਾ, ੨:੯
ਪਾਈ— ਪਉਣਾ, ੧੧:੬
ਪਾਈਆਂ— ਪਈਆਂ, ੪੩:੮
ਪਾਏ— ਪਉਣਾ, ੧੫:੨; ੩੩:੭
ਪਾਸ— ਕੋਲ, ਪਾਸ, ੩:੮
ਪਾਖਰ— ਹਾਥੀ ਘੋੜਿਆਂ ਨੂੰ ਪਹਿਨਾਉਣ ਵਾਲਾ ਲੋਹੇ ਦੀ ਜਾਲੀ ਦਾ ਝੁੱਲ ਜੋ ਯੁੱਧ ਵਿਚ ਉਹਨਾਂ ਦਾ ਬਚਾ ਕਰਦਾ ਹੈ, ੧੯:੫; ੫੦:੬
ਪਾਖਰਾ— ਦੇਖੋ ਪਾਖਰ, ੨੨:੨; ੫੨:੪
ਪਾਜੀ— ਕਮੀਨੇ, ੪੫:੭
ਪਾਠ— ਮਤਨ, ਬਾਣੀ, ਕਾਵਿ ਰਚਨਾ, ੫੫:੫

ਪਾਣੀ— ਜਲ, ੨੦:੪; ੩੬:੪
ਪਾਨ— (i) ਮਾਰਨ, ਪੈਣ, ੪੪:੪
(ii) ਪਾਨ, ਬੀੜੇ, ੫੦:੧੦
ਪਾਰ— ਪਾਸੇ ਤੋਂ, ੪੯:੬
ਪਾਰਉ— ਪਾਸੇ ਤੋਂ, ਪਾਰ ਤੋਂ, ੪੯:੬
ਪਿਆ— ਹੋਇਆ, ਪੈ ਗਿਆ, ੪੭:੪
ਪਿਆਰੀ— ਪ੍ਰਿਯ, ੫੩:੩
ਪੀਐ— ਪੀਵੇ, ੫੩:੩
ਪੀਤਾ— ਪੀਣ ਦੀ ਕਿਰਿਆ, ੨੦:੭
ਪੀਤੇ— ਪੀ ਕੇ, ੮:੬
ਪੁਕਾਰੇ— ਅਵਾਜ਼ ਦੇਣਾ, ੨੯:੧; ੩੫:੪
ਪੁਕਾਰੈ— ਆਵਾਜ਼ ਦੇਣ, ੯:੫
ਪੁਕਾਰੂ— ਪੁਕਾਰ ਕਰਨ, ੪੪:੮
ਪੇਟ— ਢਿੱਡ, ੧੦:੩
ਪੈਦਲ— ਪੈਰੀਂ, ਪਿਆਦਾ, ੪੯:੩
ਪੈਨ— ਪਹਿਨਕੇ, ੫੩:੫
ਪ੍ਰਚੰਡ— ਕ੍ਰੋਧ ਭਰੀ, ੯:੧; ੬
ਪ੍ਰਿਥਮ— ਪਹਿਲਾਂ, ੧:੧
ਪ੍ਰਿਥਮੀ— ਧਰਤੀ, ੪੪:੫
ਪ੍ਰਿਥਮੈ— ਪਹਿਲਾਂ, ਪਹਿਲੇ, ੨:੧

ਫਉਜ— ਸੈਨਾ, ਫੌਜ, ੮੮:੨
ਫਉਜਾਂ— ਫੌਜ ਦਾ ਬਹੁਵਚਨ, ੨੨:੧; ੪੩:੬; ੪੮:੧; ੫੪:੪
ਫੱਟ— ਜ਼ਖਮ, ੧੫:੩
ਫਤੇ— ਫਤਹਿ, ਜਿੱਤ, ੪੧:੩
ਫਰਮਾਇਸ— ਸਾਈ ਦੇ ਕੇ ਬਣਵਾਈ, ੫੦:੩
ਫਰਾਇਕੈ— ਘੁੰਮਾ ਕੇ, ੩੪:੩
ਫਰੇਸ਼ਤੇ— ਫਰਿਸ਼ਤੇ, ੫੧:੪
ਫੜੀ— ਪਕੜੀ, ੫੦:੩
ਫਾਗ— ਹੋਲੀ, ੩੪:੭
ਫਾਬੀ— ਫਬੀ, ੩੯:੬
ਫਿਰ— ਮੁੜ, ਫੇਰ, ੧:੨; ੩੩:੬
ਫਿਰਾਈ— ਫੇਰੀ, ਡੌਂਡੀ ਪਿਟਵਾਈ ਹੈ, ੪:੪
ਫਿਰਾਹੀ— ਦੇਖੋ ਫਿਰਾਈ, ੨੫:੩
ਫਿਰੈ— ਫਿਰਦੇ, ੧੭:੨
ਫੂਲ— (i) ਪੁਸ਼ਪ, ਕੁਸਮ, ੨੪:੨; ੪੮:੪; ੪੯:੪
(ii) ਪੋਸਤ, ਡੋਡੇ, ੨੦:੭
ਫੇਰ— ਫਿਰ, ਮੁੜ, ੨੬:੧; ੫੫:੬
ਫੇਰਿ— ਮੁੜੇ ਕੇ, ਦਵਾਰਾ, ੪੦:੧੧

ਫੋੜਿਕੈ— ਤੋੜਕੇ, ੪੧:੩

ਬਹੁ— ਬਹੁਤ, ੪੧:੧੦; ੫੨:੫
ਬਹੁਤਾ— ਜ਼ਿਆਦਾ, ਅਧਿਕ, ੩੦:੩
ਬਹੁਤਿਆ— ਬਹੁਤ ਸਾਰਿਆਂ ਦੇ, ੨੮:੪
ਬਹੁਤੀਂ— ਬਹੁਤ ਸਾਰਿਆਂ ਦੇ, ੪੩:੧੦
ਬਹੁਤੇ— ਕਾਫੀ ਜ਼ਿਆਦਾ, ੩੧:੪; ੪੪:੩
ਬਖਤਰ— ਫੌਲਾਦੀ ਜਾਲੀ ਦਾ ਕੁਰਤਾ, ੭:੨
ਬਗਾਈਆਂ— ਵਜਾਈਆਂ, ੪੦:੧
ਬਚਾਈਆਂ— ਬਚਾ ਕੀਤਾ, ੪੦:੬
ਬਚੇ— ਬਾਕੀ ਰਹਿ ਗਏ, ੨੯:੭
ਬਜਾਇਕੈ— ਵਜਾ ਕੇ, ੩੯:੫; ੪੧:੩
ਬਜਾਈ— ਵਜਾਈ, ਚੋਟ ਕੀਤੀ, ੨੮:੧
ਬੱਜਿਆ— ਵੱਜਿਆ, ਨਾਦ ਕੀਤਾ, ੮:੧; ੧੬:੧
ਬੱਜੇ— ਵੱਜੇ, ਨਾਦ ਕੀਤਾ, ੭:੧; ੪੬:੧
ਬਡੇ— ਵੱਡੇ, ੨:੮$^2$; ੧੫:੫; ੪੧:੨
ਬਢ— ਵੱਢਣਾ, ਕਟਣਾ, ਟੋਟੇ ਕਰਨਾ, ੪੭:੩; ੫੦:੫; ੬$^2$
ਬਢਾਇਕੈ— ਵਧਾਕੇ, ੯:੫; ੩੭:੩; ੪੦:੪; ੪੧:੨
ਬਣਾਇਆ— ਬਣਾ ਦਿੱਤਾ, ੨:੨; ੨੨:੨; ੫੫:੫
ਬਣਾਇਕੈ— ਬਣਾਕੇ, ੩੫:੬
ਬਣੀਆਂ— ਸਜੀਆਂ, ੩੦:੪; ੩੯:੮
ਬਦਲ— ਘਨ, ਬੱਦਲ, ੧੬:੨
ਬਧਾਈਆਂ— ਵਧਾ ਲਈਆਂ, ੪੦:੩
ਬੰਬਲੀਆਲੀ— ਫੁੰਗਣਾ ਵਾਲੀ, ਬੰਬਲਾ ਵਾਲੀ, ੩੯:੨
ਬੰਬਲੀਆਲੇ— ਫੁਗਣਾ/ਬੰਬਲਾਂ ਵਾਲੇ, ੪੬:੩
ਬਰਗਸਤਾਣ— ਫੌਲਾਦੀ ਤਾਰਾਂ ਦਾ ਬੁਣਿਆ ਝੁੱਲ, ਸੰਜੋਇ, ੫੦:੨
ਬਰਗਸਤਾਣੀ— ਘੁੰਮਣਘੇਰੀ, ੩੬:੨
ਬਰਛੀ— ਇਕ ਹਥਿਆਰ ਜਿਸ ਦਾ ਮੂਹਰਲਾ ਹਿੱਸਾ ਲੋਹੇ ਦੇ ਤਿੱਖੇ ਫਲ ਵਾਲਾ ਤੇ ਮਗਰਲੇ ਪਾਸੇ ਡਾਂਗ ਹੁੰਦੀ ਹੈ, ੩੯:੨; ੫੨:੫; ੫੩:੪
ਬਰਛੀਆਂ— ਬਰਛੀ ਦਾ ਬਹੁਵਚਨ, ੬:੨; ੮:੮; ੫੨:੩
ਬਰਛੀਏ— ਬਰਛੀ ਨਾਲ, ੮:੫; ੪੫:੫
ਬਰਛਾ— ਬਰਛੀ ਤੋਂ ਵੱਡਾ ਉਸੇ ਤਰ੍ਹਾਂ ਦਾ ਹਥਿਆਰ, ੩੧:੩
ਬਰਦਾਨੀ— ਵਰਦਾਨ, ੨੧:੨
ਬਲ— ਜ਼ੋਰ, ਤਾਕਤ, ਸ਼ਕਤੀ, ੨:੬
ਬਲੁ— ਦੇਖੋ ਬਲ, ੨:੭
ਬਾਹਾਂ— ਬਾਜ਼ੂ, ਬਾਹਾਂ, ੪੮:੪
ਬਾਹੀਂ— ਬਾਹਾਂ ਵਿਚ,੫੪:੨
ਬਾਗੜਾ— ਤੀਰ ਦਾ ਪਿਛਲਾ ਹਿੱਸਾ ਜੋ ਫੁੱਲ ਵਰਗਾ ਹੁੰਦਾ ਹੈ, ੪੯:੪
ਬਾਗੀਂ— ਬਾਗਾਂ ਵਿਚ, ੨੪:੨

| | |
|---|---|
| ਬਾਢੀਆਂ— | ਤਰਖਾਣਾ, ੨੨:੪; ੪੮:੫ |
| ਬਾਣਾ— | ਤੀਰਾਂ, ੨:੬ |
| ਬਾਣੇ— | ਪਹਿਰਾਵੇ, ੨੪:੨ |
| ਬਾਦੁ— | ਝਗੜਾ, ੨:੪ |
| ਬਾਬੁਤ੍ਰਾ— | ਝਲਾਰ, ਕੂਲਾਂ, ਝਰਨਾ, ੧੧:੪ |
| ਬਾਵਲੇ— | ਕਮਲੇ, ਬਉਲੇ, ੮:੬ |
| ਬਾੜੀ— | ਬਗੀਚਾ, ੪੮:੪ |
| ਬਿਸਨੁ— | ਵਿਸ਼ਨੂੰ ਦੇਵਤਾ ਜੋ ਸਭ ਨੂੰ ਰਿਜ਼ਕ ਦਿੰਦਾ ਹੈ, ੨:੨ |
| ਬਿਹਾਈਆਂ— | ਬੀਤ ਗਈਆਂ, ੪੩:੧੦ |
| ਬਿਜਲ— | ਬਿਜਲੀ, ੩੬:੬ |
| ਬਿਜੁ— | ਬਿਜਲੀ, ੧੭:੪; ੨੯:੫ |
| ਬਿਜੁਲੀ— | ਬਿਜਲੀ, ੯:੭ |
| ਬਿਧਣ— | ਦੁਖ ਦੀ ਘੜੀ, ੪੩:੪ |
| ਬਿਨੁ— | ਬਿਨਾ, ੨:੩ |
| ਬਿਰਥਾ— | ਹਾਲਤ, ੪:੨ |
| ਬਿਲੰਦ— | ਧਨੁਖ, ੫੦:੩ |
| ਬੀਚਾਰੀ— | ਸੋਚੀ, ਵਿਚਾਰੀ, ੫੩:੪ |
| ਬੀਤਿਆ— | ਲੰਘਿਆ, ਗੁਜ਼ਰਿਆ, ੩:੧ |
| ਬੀਰ— | ਯੋਧਾ, ਬਹਾਦਰ, ੮:੫; ੧੦; ੯:੬; ੧੩:੪; ੫; ੧੭:੩; ੨੦:੩; ੬; ੨੭:੩; ੪੪:੩; ੪੫:੫; ੪੮:੧; ੫੦:੭ |
| ਬੀਰਾਲੀ— | ਬੀਰਾਂ ਵਾਲੀ, ੩੯:੩ |
| ਬੀਰੁ— | ਜੋਧਾ, ੩:੫ |
| ਬੀੜੇ— | ਪਾਨ ਦਾ ਬੀੜਾ, ੩੩:੬ |
| ਬੈਠ— | ਬਹਿਣ ਦੀ ਕਿਰਿਆ, ੪:੫ |
| ਬੈਠੇ— | ਬੈਠਣ ਦੀ ਕਿਰਿਆ, ੪:੫; ੩੦:੨; ੪੧:੮ |
| ਬੈਰਕਾਂ— | ਝੰਡੀਆਂ, ੮:੨ |
| ਬੈਣ— | ਬੋਲ, ਬਚਨ, ਗੱਲ, ੫:੧ |
| ਬੁਠੀ— | ਵਰੀ, ਬਰਸੀ, ੩੧:੫ |
| ਬੁਲਾਇ— | ਬੁਲਾਇਆ, ੩੦:੧; ੫ |
| ਬੁਲਾਇਆ— | ਬੁਲਾਉਣਾ, ੨੬:੩; ੫੫:੨ |
| ਬੁਲਾਏ— | ਸੱਦੇ, ੩੩:੨ |
| ਬੂੰਦਾਂ— | ਤੁਪਕੇ, ੪੩:੮ |
| ਬ੍ਰਹਮਾ— | ਇਕ ਦੇਵਤੇ ਦਾ ਨਾਂ ਜੋ ਸੰਸਾਰ ਦੀ ਉਤਪਤੀ ਕਰਦਾ ਹੈ ੨:੨ |
| ਭੱਖਣਾ— | ਖਾਣ ਵਾਲਾ, ੫:੨; ੪੩:੫ |
| ਭਖਿਆ— | ਖਾਧਾ, ੨੪:੩ |
| ਭਗਉਤੀ— | ਤਲਵਾਰ, ੫੩:੨ |
| ਭੰਗਾਂ— | ਨਸ਼ੀਲਾ ਪਦਾਰਥ, ੧੭:੬ |
| ਭਗੌਤੀ— | ਭਗਵਤੀ, ਦੁਰਗਾ, ੧:੧ |

ਭਜ— ਦੌੜਨਾ, ੧੪:੩
ਭੱਜਣ— ਦੌੜਨ, ੧੨:੨
ਭਜਦੀ— ਦੌੜਦਿਆਂ, ੪੩:੭
ਭਜਦੇ— ਦੌੜਦੇ, ੫੪:੬
ਭਜਾਈ— ਭਜਾ, ਦੌੜਾ, ੪:੬; ੨੫:੨
ਭਜਾਏ— ਦੌੜਾਏ, ੩੩:੩
ਭੱਜੇ— ਦੌੜੇ, ੭:੩
ਭੰਨੇ— ਦੌੜੇ, ਭੱਜੇ, ੨੯:੧
ਭਲੇ— ਚੰਗ, ੪੯:੨
ਭਵਾਨੀ— ਦੁਰਗਾ, ੨੧:੧; ੨੬:੧; ੨੮:੨
ਭਾਈ— ਭਰਾ, ੨੮:੫
ਭਾਈਆ— ਭਰਾਵਾਂ ਨੂੰ, ੨੮:੫
ਭਾਜੀ— ਮਠਿਆਈ, ੪੫:੩
ਭਾਰ— ਸਿਰ ਭਾਰ, ਭਾਵ ਸਿਰ ਹੇਠਾ ਤੇ ਲੱਤਾਂ ਉਪਰ ਕਰਕੇ ਮਾਰੇ, ੯:੭
ਭਾਰੀ— ਭਾਰਾ, ੧੮:੧; ੪; ੫੩:੧; ੨
ਭਾਰੇ— ਭਾਰੇ, ਵੱਡੇ, ੯:੨; ੧੫:੨; ੨੯:੫; ੩੮:੧
ਭਿੜੰਦਿਆ— ਭੇੜ ਕਰਦਿਆਂ, ਭਾਵ ਲੜਦਿਆਂ, ੧੫:੧
ਭਿੜਨ— ਲੜਨ, ੬:੧
ਭਿੜੇ— ਲੜੇ, ੯:੩
ਭੀਹਾਵਲੇ— ਡਰਾਉਣੇ, ਭਿਆਨਕ, ੮:੪
ਭੁਇ— ਧਰਤੀ, ੩੮:੫; ੫੨:੬
ਭੁਖਿਆਏ— ਭੁਖੇ, ੪੫:੭
ਭੁਜੰਗਮ— ਸੱਪ, ਨਾਗ, ੮:੯
ਭੂਈਂ— ਧਰਤੀ ਉਪਰ, ੪੩:੮
ਭੂਤ— ਬਦ ਰੂਹਾਂ, ੨੪:੩
ਭੇਰੀ— ਤੂਤੀ, ਤੂਤਨੀ, ੩੨:੧
ਭੇੜ— ਲੜਾਈ, ਯੁੱਧ, ੨੨:੨; ੪੭:੪; ੫੪:੧
ਭੇੜਿ— ਲੜਾਈ, ੩੯:੩

ਮਹਖਲ— ਖਲਬਲੀ, ਸ਼ੋਰ, ਖੌਰੂ, ੧੫:੨
ਮਹਖਾਸੁਰ— ਦੈਂਤ ਜੋ ਝੋਟੇ ਦੀ ਸ਼ਕਲ ਦਾ ਸੀ। ਉਹ ਰੰਭ ਦੈਂਤ ਦੇ ਵੀਰਜ ਤੋਂ ਮੱਝ ਦੇ ਉਦਰ 'ਚੋਂ ਜਨਮਿਆ ਸੀ, ੧੮:੨
ਮਹਖੇ— ਦੈਂਤ ਨੇ, ੪:੭; ੧੦:੩; ੧੯:੧੧
ਮਹਾਮਾਈ— ਦੁਰਗਾ, ੫:੪
ਮਹਿਖਾਸੁਰ— ਦੇਖੋ ਮਹਖਾਸੁਰ, ੩:੩; ੧੬:੨; ੨੦:੧
ਮਹੇਸ਼— ਸ਼ਿਵਜੀ, ੨:੨
ਮਕਤਬ— ਮਦਰੱਸਾ, ਸਕੂਲ, ਪਾਠਸ਼ਾਲਾ, ੪੫:੪
ਮੰਗਣ— ਚੀਜ਼ ਪ੍ਰਾਪਤ ਕਰਨ ਲਈ ਕਹਿਣਾ, ਮੰਗਣਾ, ੩੬:੪
ਮਗਾਇਉਸ— ਉਸ ਨੇ ਮੰਗਵਾਇਆ, ੫੦:੩

ਮੰਗਾਇਆ— ਮੰਗਵਾਇਆ, ੫:੨
ਮਚਾਇਕੈ— ਕਰਨਾ, ਯੁਧ ਕਰਨਾ, ੩੩:੯
ਮਚਿਆ— ਹੋਇਆ, ੩੯:੩; ੪੮:੩
ਮਚੀ— ਹੋਈ, ਪਈ, ੧੮:੫; ੩੯:੪
ਮਜਲਸੀਂ— ਸਲਾਹਕਾਰ, ੩੩:੨
ਮਤਾ— ਫੈਸਲਾ, ੨੨:੧; ੩੦:੨
ਮਥਾ— ਮੱਥਾ, ਮਸਤਿਕਸ਼, ੪੧:੩
ਮਥੇ— ਮੱਥਾ ਸ਼ਬਦ ਦਾ ਬਹੁਬਚਨ, ੫੧:੨
ਮਦ— ਸ਼ਰਾਬ, ੮:੬; ੩੪:੫
ਮਦਾਰੀ— ਤਮਾਸ਼ਾ ਕਰਨ ਵਾਲਾ, ੩੪:੫
ਮਨ— ਚਿਤ, ਮਨ, ੪੧:੨
ਮਰ— ਮਰਨਾ, ੮:੧੦
ਮਰਦਾਂ— ਆਦਮੀਆਂ, ੪੩:੪
ਮਰੜਾਇਕੈ— ਸ਼ਿਵਜੀ ਤੋਂ ਪ੍ਰਗਟਿਆ, ੪੧:੪
ਮਲੰਦੇ— ਬਕਵਾਸੀ, ੧੦:੩
ਮਾਈਆਂ— ਮਾਤਾਵਾਂ, ੪੩:੧੧
ਮਾਤ— ਮਾਤਾ, ੫੫:੪
ਮਾਰ— ਕੁੱਟ, ਮਾਰ ੧੮:੫; ੩੧:੪; ੩੨:੪; ੩੩:੪; ੩੫:੪; ੩੯:੪; ੪੦:੧੦; ੪੩:੬; ੫੨:੬
ਮਾਰਣੇ— ਮਾਰਨਾ, ਕਤਲ ਕਰਨੇ, ੫:੪
ਮਾਰਨ— ਮਾਰਦੇ ਹਨ, ੨੮:੫; ੮
ਮਾਰਨੇ— ਮਾਰਨਾ, ਮਾਰਨੇ ਹਨ, ੩੦:੬
ਮਾਰਿ— (i) ਮਾਰੋ ਮਾਰੋ, ੯:੫²;
(ii) ਮਾਰ ਕੇ, ੧੯:੭
ਮਾਰੀ— ਵਾਹੀ, ਮਾਰੀ, ੩੭:੨
ਮਾਰੀਅਨ— ਮਾਰਦੇ ਹਨ, ੫੪:੬
ਮਾਰੂ— ਜੰਗੀ ਨਾਦ, ੧੬:੧
ਮਾਰੇ— ਮਾਰ ਦਿੱਤੇ, ਮਾਰੇ ਹੋਏ, ੯:੬; ੭; ੧੪:੪; ੧੭:੪; ੨੦:੧; ੩; ੨੯:੩; ੫; ੭², ੩੩:੧; ੩੬:੫; ੩੭:੩; ੪੯:੨; ੩
ਮਾਰੋ— ਮਰਨ ਲਈ ਪੁਕਾਰ, ੩੫:੪
ਮਿਆਨ— ਤਲਵਾਰ ਦਾ ਖੋਲ, ਜਿਸ ਵਿਚ ਕਿਰਪਾਨ ਰੱਖੀ ਜਾਂਦੀ ਹੈ, ੧੯:੨
ਮਿਆਨੋ— ਮਿਆਨ ਵਿਚੋਂ, ੧੫:੪; ੧੮:੪; ੨੭:੨; ੪; ੪੮:੨
ਮਿਝ— ਚਰਬੀ, ੧੯:੬
ਮਿਲ— ਇਕਠੇ ਹੋਕੇ, ੩੩:੧੦
ਮਿਲਕੇ— ਰਲ ਕੇ, ਇਕੱਠੇ ਹੋਕੇ, ੨੫:੨
ਮਿਲਕੈ— ਦੇਖੋ ਮਿਲਕੇ, ੪੦:੯
ਮਿਲੰਦਿਆਂ— ਆਮੋ ਸਾਹਮਣੇ ਹੋਣ, ਲੜਾਈ ਕਰਨ, ੪੭:੪
ਮਿਲਿ— ਮਿਲਕੇ, ੪੩:੫
ਮਿਲਿਆ— ਪ੍ਰਾਪਤ ਹੋਇਆ, ੪੫:੧

ਮੇਦਨੀ— ਧਰਤੀ, ੨:੩
ਮੈਥਉਂ— ਮੇਰੇ ਤੋਂ, ਮੈਥੋਂ, ੧੬:੩
ਮੁਸਾਫਾ— ਨਗਾਰਾ, ੮:੧
ਮੁਹ— ਮੂੰਹ, ੫੨:੧
ਮੁਹਿ— ਮੂੰਹ, ੭:੧; ੧੩:੩; ੧੮:੧; ੪੨:੧; ੪੯:੧; ੫੦:੧; ੫੩:੧; ੫੪:੫
ਮੁਕਾਬਲਾ— ਆਹਮੋ ਸਾਹਮਣਾ, ੧੦:੧; ੧੪:੧; ੧੭:੧; ੧੯:੧; ੨੫:੧; ੨੮:੧; ੩੧:੧; ੩੬:੧; ੩੭:੧; ੪੦:੧
ਮੁਛਲੀਆਲੇ— ਮੁੱਛਾਂ ਵਾਲੇ, ੧੩:੪
ਮੁੰਡ— ਇਕ ਰਾਖਸ਼, ੩੦:੩; ੩੨:੪
ਮੁਨਾਰੇ— ਥੰਮ, ੯:੭; ੧੫:੫; ੧੭:੪; ੩੫:੨; ੩੮:੨
ਮੁਨਿ— ਸਾਧੂ, ਮੁਨੀ, ੨:੮
ਮੁਰਹਾਲੀ— ਮੁਹਰਲੀਆਂ ਕਤਾਰਾਂ ਵਿਚ, ੩੯:੪
ਮੁਲਤਾਨ— ਇਕ ਸ਼ਹਿਰ ਦਾ ਨਾਂ ਜੋ ਅੱਜ ਕਲ ਪਾਕਿਸਤਾਨ ਵਿਚ ਹੈ, ੫੦:੩
ਮੁੜ— ਪਿਛੇ, ੫੪:੬
ਮੂਏ— ਮਰੇ, ੧੯:੮

ਯੁੱਧ— ਲੜਾਈ, ੩੦:੪

ਰਹਦੇ— ਬਚੇ ਹੋਏ, ੨੯:੭
ਰਹਮਤ— ਬਖਸ਼ਿਸ਼, ੪੯:੮
ਰਹਾਇਆ— ਟਿਕਾਇਆ, ਰੱਖਿਆ ਹੋਇਆ, ੨:੩
ਰਹਿੰਦੇ— ਬਾਕੀ ਬਚੇ, ੩੫:੧
ਰਹਿਮਤ— ਬਖਸ਼ਿਸ਼, ੫੦:੧੧
ਰਹੀ— ਰਹਿੰਦੀ, ੪੯:੭
ਰਹੇ— ਬਚੇ, ੩੨:੩
ਰਕਤ— ਖ਼ੂਨ, ੪੩:੮
ਰੰਗਲੀ— ਰੰਗਦਾਰ, ੨੮:੪
ਰਚਾਇ— ਰਚਾ ਕੇ, ੨:੨
ਰਚਾਇਆ— ਸਿਰਜਿਆ, ੨:੪
ਰਚਾਇਕੈ— ਸਿਰਜ ਕੇ, ੪੧:੧੦
ਰਚਿਆ— ਸਿਰਜਿਆ, ੨੪:੧; ੩੨:੧; ੪੧:੧
ਰਜ— ਤ੍ਰਿਪਤ, ਰੱਜ, ੪੫:੮
ਰਜਧਾਨੀ— ਰਾਜਧਾਨੀ, ੨੧:੪
ਰਜਾਦੀ— ਸ਼ਹਿਜ਼ਾਦੀ, ੫੩:੬
ਰੱਜੇ— ਰੱਜ ਗਏ, ੪੫:੮
ਰਣ— ਯੁੱਧ, ੮:੧; ੪; ੯:੧; ੩; ੧੩:੧; ੧੬:੨; ੧੯:੯; ੨੨:੧; ੪੧:੧੨; ੪੪:੧੨; ੪੫:੩; ੪੮:੪; ੫੦:੪;
ਰਣੁ— ਯੁੱਧ, ੧੬:੪
ਰਣੋ— ਰਣ ਤੋਂ, ਰਣ ਵਿਚੋਂ, ੧੨:੨

ਰੱਤ— ਖ਼ੂਨ, ੧੮:੬; ੫੩:੩
ਰਤੁ— ਖ਼ੂਨ, ੧੧:੪
ਰੱਤੂ— ਖ਼ੂਨ, ੨੦:੬; ੩੮:੫; ੫੩:੪
ਰਥ— ਇਕ ਵਾਹਨ ਦਾ ਨਾਂ ਜਿਸ ਨੂੰ ਚਾਰ ਘੋੜੇ ਖਿੱਚਦੇ ਹਨ ਤੇ ਯੋਧੇ ਇਸ ਵਿਚ ਸਵਾਰ ਹੋ ਕੇ ਯੁੱਧ ਕਰਦੇ ਹਨ, ੪੯; ੩
ਰਥੀ— ਰਥਾਂ ਉਪਰ, ੫੨:੬
ਰੜਕੀ— ਚੁੱਭੀ, ੧੯:੫; ੫੦:੬
ਰਾਇ— ਸਰਦਾਰ, ੨੬:੩; ੨੮:੬; ੨੯:੭; ੩੦:੧; ੫; ੩੩:੬
ਰਾਹੀਂ— ਰਾਹਾਂ ਵਿਚ, ੫੪:੫
ਰਾਕਸ— ਦੈਂਤ, ੫:੨; ੯:੨; ੧੨:੨; ੧੪:੩; ੩੩:੪; ੩੮:੪; ੬; ੪੧:੮
ਰਾਕਸਾਂ— ਦੈਂਤਾਂ, ੪:੬; ੧੧:੫; ੨੫:੫; ੨੮:੨; ੩੧:੧; ੩੬:੫; ੪੧:੯
ਰਾਕਸਿ— ਦੈਂਤਾਂ ਨੇ, ੫:੪; ੬:੧; ੭:੨; ੧੫:੩; ੧੯:੩; ੨੮:੬
ਰਾਕਸਿਆਰੀਆਂ— ਦੈਂਤਾਂ ਦੀਆਂ, ੫੪:੪
ਰਾਕਸੀ— ਰਾਕਸ਼ਾ/ਦੈਂਤਾਂ ਨੇ, ੨੫:੨
ਰਾਗ— ਸੰਗੀਤ, ੨੦:੫
ਰਾਜ— ਰਾਜਭਾਗ, ੩:੪; ੨੧:੧; ੫੫:੨
ਰਾਜੀ— ਪ੍ਰਸੰਨ, ਖ਼ੁਸ਼, ੪੫:੮
ਰਾਜੇ— ਰਾਜੇ ਪਾਸ, ੨੯:੧; ੪੩:੭; ੫੩:੩; ੫੫:੩
ਰਾਣੀ— ਮਹਾਰਾਣੀ, ਰਾਜੇ ਦੀ ਪਤਨੀ, ੨੦:੨
ਰਾਤੀਂ— ਰਾਤ ਨੂੰ, ੪੩:੪
ਰਾਮ— ਸ੍ਰੀ ਰਾਮ ਚੰਦਰ, ੨:੬
ਰਾਮਦਾਸੈ— ਸ੍ਰੀ ਗੁਰੂ ਰਾਮ ਦਾਸ, ਸਿੱਖਾਂ ਦੇ ਚੌਥੇ ਸਤਿਗੁਰੂ ਨੂੰ, ੧:੨
ਰਿਸਾਏ— ਗੁੱਸੇ ਵਿਚ ਆਏ, ੩੩:੧
ਰੁਹਾਵਲੇ— ਕ੍ਰੋਧਵਾਨ, ੮:੧੦
ਰੁਹੇਲੇ— ਕ੍ਰੋਧ ਵਿਚ ਭਰੇ ਹੋਏ, ੩੧:੨
ਰੁਕੜੇ— ਪਸਲੀਆਂ, ਬੋਟੀਆਂ, ੧੦:੪
ਰੁਖ— ਦਰਖਤ, ਬ੍ਰਿਛ, ੪੮:੫
ਰੁਲੇ— ਰੁਲ ਗਏ, ੩੪:੬
ਰੇਤ— ਰੇਤਾ, ਬਾਲੂ ੮:੭
ਰੈਬਾਣੇ— ਰਹਿਬਰ, ਅਗੂਾ, ੧੭:੨
ਰੋਸ— ਗੁੱਸਾ, ੪੧:੨
ਰੋਹ— ਗੁੱਸਾ, ਕ੍ਰੋਧ, ੫:੪; ੯:੫; ੨੨:੪; ੨੩:੨; ੨੮:੨; ੬; ੩੦:੧; ੩੧:੨; ੩੭:੩; ੪੦:੪; ੪੧:੭
ਰੋਹਲੇ— ਕ੍ਰੋਧਵਾਨ, ਗੁਸੈਲ, ੬:੧; ੭:੨; ੯:੨; ੧੨:੨; ੧੫:੩; ੩੩:੮; ੪੮:੮
ਰੋਹੇ— ਗੁੱਸੇ ਵਿਚ, ੧੨:੨
ਰੋਵਨਿ— ਰੋਂਦੇ ਹਨ, ੫੪:੪

ਲਈ— ਲੈਣਾ, ੧:੧; ੪:੩; ੧੧:੨; ੧੪:੨; ੧੯:੨; ੫੩:੨
ਲਈਆਂ— ਲੈਣਾ, ੪੦:੨

ਲਏ— ਲੈਣ ਦੀ ਕਿਰਿਆ, ੩:੪
ਲਸ਼ਕਨ— ਲਿਸ਼ਕਦੇ, ਚਮਕਦੇ, ੬:੨
ਲਸਨਿ— ਲਿਸ਼ਕਦੇ, ੮:੨
ਲਹਿਰਾਣੀ— ਲਹਿਰਾਉਣਾ, ਲਹਿਰਾਈ, ੧੯:੭
ਲੱਖ— ਸੰਖਿਆਵਾਚੀ ਸ਼ਬਦ, ੧੨:੧
ਲਗਦੀ— ਲੱਗਦਿਆਂ, ੧੭:੩
ਲੱਗੇ— ਲੱਗਣ ਦੀ ਕਿਰਿਆ, ੪੯:੪
ਲੱਥੇ— ਉਤਰੇ, ੧੬:੧; ੧੮:੫; ੩੯:੫; ੫੧:੪
ਲਪੇਟੇ— ਲਪੇਟਣਾ, ੧੩:੨
ਲੜ— ਲੜਨਾ, ੧੩:੫
ਲਲਕਾਰੇ— ਲਲਕਾਰਨਾ, ੩੮:੩
ਲਾਇਕੈ— ਲਗਾ ਕੇ, ੪੧:੮
ਲਾਈ— ਲਗਾਈ, ਮਾਰੀ, ੧੦:੩; ੨੮:੪; ੩੧:੫; ੫੩:੩
ਲਾਈਆ— ਲਗਾਈਆਂ, ੪੩:੩
ਲਾਹਨਿ— ਲਾਹੁੰਦੀਆਂ ਹਨ, ੪੭:੩
ਲਾੜਾ— ਪ੍ਰਹੁਣਾ, ਦੂਲ੍ਹਾ, ੪੨:੪
ਲਾੜੀਆਂ— ਵਹੁੱਟੀਆਂ, ੪੨:੪
ਲਿਆਵਣੀ— ਲਿਆਉਣੀ, ੨੬:੫; ੩੦:੨
ਲਿਸਾਵਲੇ— ਚਮਕੀਲੇ, ਲਿਸ਼ਕਦੇ, ੮:੨
ਲੁਝਣ— ਲੜਨ-ਝਗੜਨ, ੨੩:੪; ੩੩:੮
ਲੇ— ਲੈ, ੪੮:੪
ਲੈ— ਲੈਣ ਦੀ ਕਿਰਿਆ, ੨:੬; ੭; ੧੫:੮; ੧੮:੩; ੨੭:੪; ੩੨:੨; ੪੯:੫; ੫੨:੩; ੫
ਲੈਂਦੀ— ਨਾਲ ਹੀ, ਲੈਂਦਿਆਂ ਹੀ, ੧੯:੬
ਲੋਹੂ— ਲਹੂ, ਖ਼ੂਨ, ੧੯:੯; ੩੯:੬; ੪੦:੮; ੪੨:੨; ੪੩:੫
ਲੋਹੂਆ— ਲਹੂ ਤੋਂ, ਖ਼ੂਨ ਵਿਚੋਂ, ੩੮:੧
ਲੋਕਾਂ— ਪਰਲੋਕ, ਪਤਾਲ ਤੇ ਮਾਤਲੋਕ, ੨੦:੨; ੪੧:੬; ੫੫:੬
ਲੋਕੀ— ਦੇਖੋ ਲੋਕਾਂ, ੩:੪; ੪:੪; ੨੫:੩
ਲੋਚਨਧੂਮ— ਇਕ ਦੈਂਤ ਜਿਸ ਦੀਆਂ ਅੱਖਾਂ ਧੂਏ ਵਾਂਗ ਸਨ, ੨੬:੩; ੨੮:੪; ੨੯:੨
ਲੋਟਨਿ— ਲੋਟਣਾਂ, ਲਿਟਣਾਂ, ੮:੬
ਲੋਥੀਂ— ਲੋਥਾਂ ਵਿਚ, ੩੯:੬

ਵਹੀ— ਵਗੀ, ਵੱਜੀ, ੫੦:੫
ਵਗਨ— ਚਲਣ, ੮:੮
ਵਗਾਈ— ਮਾਰੀ, ਚਲਾਈ, ੩੭:੪
ਵਗਾਈਆਂ— ਚਲਾਈਆਂ, ਮਾਰੀਆਂ, ੪੦:੫
ਵੱਗੇ— ਵਹੇ, ਚੱਲੇ, ੧੧:੪.
ਵੱਜਨ— ਵੱਜਦੇ ਹਨ, ੮:੪; ੧੨:੧
ਵਜਾਏ— ਮਾਰੇ (ਹੱਥ ਵਿਚ ਹੱਥ) ੩੨:੧; ੩੩:੫

ਵਜੇ— ਵੱਜੇ, ੧੭:੧
ਵਡ— ਵੱਡਾ, ੨੨:੧; ੨੩:੧
ਵੱਡਾ— ਵੱਡਾ, ਮਹਾਨ, ੩:੫; ੧੮:੨; ੨੬:੪
ਵੰਡੀ— ਤਕਸੀਮ ਕੀਤੀ, ੪੫:੩
ਵੱਡੇ— ਮਹਾਨ, ੧੪:੩; ੧੮:੩; ੨੬:੨; ੪੮:੩
ਵੱਢੇ— ਕੱਟੇ, ਵੱਡ ਦਿੱਤੇ, ੮:੬; ੧੯:੮
ਵਥ— ਸਾਮਾਨ, ਵਸਤੂ, ੫੪:੩
ਵਧਾਇਆ— ਵਧਾਉਣਾ, ੩:੭
ਵਧਾਈ— ਵਧਾਕੇ, ੪:੫
ਵਗਾਈ— ਮਾਰੀ, ੫੦:੫
ਵਰਜਾਗਨ— ਅੱਗ ਵਾਂਗੂ ਦਮਕਦੀ, ੫੩:੨
ਵਾਰੀ— ਦਫ਼ਾ, ੧੧:੩
ਵਰਿਆਮੀ— ਸੂਰਮਿਆਂ, ੧੪:੨; ੨੩:੨
ਵੜੇ— ਦਹੀਂ ਵਿਚ ਪਾਉਣ ਵਾਲੇ ਵੜੇ, ਭੱਲੇ, ੫੨:੭
ਵਾਇ— ਦੁਸ਼ਮਨੀ, ੪:੫
ਵਾਇਆ— ਵਜਾਇਆ, ੩:੨; ੩੯:੧
ਵਾਇਕੈ— ਵਜਾਕੇ, ੪੧:੧
ਵਾਏ— ਵਜਾਏ, ੨੩:੧; ੩੧:੧
ਵਾਹਨ— ਸਵਾਰੀ, ੧੧:੩; ੧੫:੩
ਵਾਹੀ— ਮਾਰੀ, ੧੯:੩
ਵਾਂਗੂ— ਵਾਂਗ, ਸਮਾਨ, ੧੨:੩
ਵਾਛੜ— ਝੜੀ, ਛਹਿਬਰ, ੪੭:੨
ਵਾਰ— ਪ੍ਰਹਾਰ, ਹਥਿਆਰ ਨਾਲ ਮਾਰਨ ਦੀ ਕਿਰਿਆ, ੪੯:੮
ਵਾਰੋਵਾਰੀ— ਵਾਰ ਵਾਰ, ੧੧:੩
ਵਾਲੀਂ— ਵਾਲਾਂ ਨਾਲ, ੧੭:੫
ਵਿਸੂਲਾ— ਤ੍ਰਿਸੂਲ ਧਾਰਨ ਵਾਲਾ ਭਾਵ ਸ਼ਿਵਜੀ, ੪੧:੬
ਵਿਹਾਣੀ— ਗੁਜ਼ਰੀ, ਬੀਤੀ, ੧੯:੧੧; ੩੬:੫
ਵਿਆਖੀ— ਦਿਖਾਈ, ੨੩:੨
ਵਿਚ— ਦਰਮਿਆਨ, ਵਿਚਕਾਰ, ਮਧ, ਮੈਂ, ੯:੨; ੧੦:੫; ੧੯:੮; ੯; ੨੬:੪; ੩੩:੪; ੩੪:੬; ੩੫:੨; ੩੬:੨; ੩੭:੨; ੪; ੩੯:੭; ੪੧:੫; ੪੪:੧੨; ੪੭:੨
ਵਿਚਾਰੀ— ਦੀਨ, ਨਿਮਾਣੀ, ੧੬:੪
ਵਿਚਿ— ਵਿਚਕਾਰ, ਦਰਮਿਆਨ, ੧੫:੫; ੧੬:੨; ੪੪:੬
ਵਿਚੋਂ— ਦਰਮਿਆਨੋਂ, ਵਿਚਕਾਰੋਂ, ੮:੭
ਵਿਧਣ— ਦੁਖਦਾਈ, ੧੯:੧੧
ਵਿੰਨ੍ਹ— ਪ੍ਰੋਣਾ, ਵਿਚੋਂ ਹੀ ਕੱਢਣਾ, ੫੨:੫

# ਬਾਣੀਆਂ ਬਾਰੇ ਵਿਚਾਰ

**(ੳ) ਜਾਪੁ ਸਾਹਿਬ**

ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਤਵਪੂਰਨ ਕਿਰਤ ਹੈ ਜਿਸ ਨੂੰ ਗੁਰੂ ਗ੍ਰੰਥ ਵਿਚ ਦਰਜ ਜਪੁਜੀ ਸਾਹਿਬ ਵਾਂਗ ਦਸਮ ਗ੍ਰੰਥ ਦੇ ਆਦਿ ਵਿਚ ਅੰਕਿਤ ਕੀਤਾ ਗਿਆ ਹੈ। ਸਿੱਖ ਨਿਤਨੇਮ ਵਿਚ ਜਪੁਜੀ ਤੇ ਜਾਪੁ ਸਾਹਿਬ ਦਾ ਪਾਠ ਸਵੇਰੇ ਹਰ ਹਾਲਤ ਵਿਚ ਕਰਨ ਦਾ ਹੁਕਮ ਹੈ।

ਇਹ ਗੁਰੂ ਸਾਹਿਬ ਦੀ ਪ੍ਰਥਮ ਕਿਰਤ ਜਾਪਦੀ ਹੈ। ਜਦੋਂ 1699 ਈਸਵੀ ਵਿਚ ਅੰਮ੍ਰਿਤ ਸੰਚਾਰ ਕੀਤਾ ਗਿਆ ਤਾਂ ਨਿਤਨੇਮ ਦੀਆਂ ਬਾਣੀਆਂ ਵਿਚ ਇਹ ਬਾਣੀ ਵੀ ਸ਼ਾਮਲ ਕੀਤੀ ਗਈ। ਇਸ ਤੋਂ ਸਪਸ਼ਟ ਹੈ ਕਿ ਇਸ ਤੋਂ ਪਹਿਲਾਂ ਇਹ ਰਚੀ ਗਈ ਹੋਵੇਗੀ ਤੇ ਸਿੱਖਾਂ ਨੂੰ ਜ਼ਬਾਨੀ ਯਾਦ ਹੋਵੇਗੀ। ਇਸ ਕਰਕੇ ਨਿਤਨੇਮ ਵਿਚ ਸ਼ਾਮਿਲ ਕੀਤੀ ਗਈ।

ਇਹ ਪਰਮਾਤਮਾ ਦੇ ਗੁਣਾਂ ਦਾ ਗਾਨ ਹੈ। ਉਸ ਅਨੰਤ ਦੇ ਨਾਂ ਗਿਣਨ ਦੀ ਚੇਸ਼ਟਾ ਕੀਤੀ ਗਈ ਹੈ। ਸੰਸਕ੍ਰਿਤ ਵਿਚ ਸਹੰਸਰਨਾਮ ਮਾਲਾ ਰਚਨਾਵਾਂ ਵਿਚ ਦੇਵੀ ਦੇਵਤਿਆਂ ਦੇ ਨਾਂ ਗਿਣੇ ਗਏ ਹਨ ਪਰ ਸਤਿਗੁਰੂ ਨੇ ਨਿਰਗੁਣ ਬ੍ਰਹਮ ਦੇ ਨਾਂ ਗਿਣਨ ਦੀ ਕਮਾਲ ਕੀਤੀ ਹੈ।

ਇਸ ਬਾਣੀ ਵਿਚ ਪਾਰਬ੍ਰਹਮ ਦੇ ਨਿਰਗੁਣ ਸਰੂਪ ਨੂੰ ਸਪਸ਼ਟ ਕਰਦਿਆਂ ਦਸਿਆ ਹੈ ਕਿ ਉਹ ਸਰਬ ਸ਼ਕਤੀਮਾਨ ਨਿਰਬਿਕਾਰ, ਨਿਰਾਕਾਰ, ਆਦਿ-ਅੰਤ ਬਹੀਨ, ਸਰਬ ਵਿਆਪਕ ਤੇ ਸੰਸਾਰੀ ਪ੍ਰਪੰਚਾਂ ਦੇ ਘੇਰੇ ਵਿਚ ਨਹੀਂ ਆਉਂਦਾ। ਉਸ ਦੇ ਦੋ ਰੂਪ ਹਨ- ਜਾਬਰ ਤੇ ਕਿਰਪਾਲੂ। ਉਸ ਸਿਰਜਣਹਾਰ ਹੈ। ਮਿਟਾਉਣਹਾਰ ਹੈ। ਉਹ ਸੁੰਦਰ ਸਰੂਪ ਵਾਲਾ ਹੈ ਪਰ ਭਿਆਨਕ ਵੀ ਹੈ। ਉਹ ਦਇਆਲੂ ਹੈ ਤੇ ਕਠੋਰ ਵੀ ਹੈ। ਇਹ ਨਾਂ ਪਰਮਾਤਮਾ ਦੁਆਰਾ ਕੀਤੇ ਕਾਰਜਾਂ ਨੂੰ ਧਿਆਨ ਵਿਚ ਰੱਖ ਕੇ ਕਲਪੇ ਗਏ ਹਨ। ਇਸ ਬਾਣੀ ਵਿਚ ਨਿਰਗੁਣ ਬ੍ਰਹਮ ਦੀ ਉਪਾਸਨਾ ਲਈ ਹੁਕਮ ਕੀਤਾ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਅਸਲ ਵਿਚ ਗੁਰੂ ਨਾਨਕ ਦੇਵ ਜੀ ਰਚਿਤ ਮੂਲ ਮੰਤ੍ਰ ਦੀ ਵਿਆਖਿਆ ਇਸ ਬਾਣੀ ਵਿਚ ਵਿਸਤ੍ਰਿਤ ਰੂਪ ਵਿਚ ਕਰਕੇ ਸੂਤ੍ਰ ਸ਼ੈਲੀ ਵਿਚ ਦੱਸੇ ਭਾਵਾਂ ਨੂੰ ਖੋਲ੍ਹ ਕੇ ਪ੍ਰਗਟ ਕੀਤਾ ਹੈ।

ਆਪ ਨੇ ਜਾਪੁ ਸਾਹਿਬ ਦੇ ਆਰੰਭ ਵਿਚ ਆਪਣੀ ਧਾਰਨਾ ਪ੍ਰਗਟ ਕਰਦਿਆਂ ਪਰਮਾਤਮਾ ਨੂੰ ਨਿਰਗੁਣ ਦਸਿਆ ਹੈ ਜੋ ਚਕ੍ਰ ਚਿਹਨ ਵਰਨ ਜਾਤ ਆਦਿ ਦੇ ਘੇਰੇ ਵਿਚ ਨਹੀਂ ਆਉਂਦਾ। ਉਹ ਵਰਣਨ ਤੋਂ ਪਰੇ ਹੈ। ਉਹ ਸਰਬ-ਸ਼ਕਤੀਮਾਨ ਹੈ। ਉਹ ਸਭ ਵਿਚ ਵਿਆਪਕ ਹੈ। ਅਨੰਤ ਹੈ। ਅਨੇਕ ਹੈ ਪਰ ਮੂਲ ਵਿਚ ਵਿਚ ਫਿਰ ਹੀ ਹੈ। ਇਹੀ ਕਾਰਨ ਹੈ ਕਿ ਵੇਦ ਪੁਰਾਣ ਆਦਿ ਉਸ ਦਾ ਅੰਤ ਨਹੀਂ ਪਾ ਸਕਦੇ। ਉਹ ਬਾਜ਼ੀਗਰ ਵਾਂਗ ਸੰਸਾਰਕ ਪ੍ਰਪੰਚ ਰਚਦਾ ਹੈ ਤੇ ਖੇਡ ਵਿਖਾਕੇ ਜਾਂ ਖੇਡ ਕੇ ਸਭ ਕੁਝ ਸਮੇਟ ਲੈਂਦਾ ਹੈ। ਉਹ ਕਣ ਕਣ ਵਿਚ ਵਿਆਪਕ ਹੈ।

ਮਧਕਾਲ ਵਿਚ ਪਰਮਾਤਮਾ ਦੇ ਭਗਤ-ਵਛਲ ਤੇ ਕਿਰਪਾਲੂ ਸਰੂਪ ਨੂੰ ਹੀ ਪ੍ਰਸਤੁਤ ਕੀਤਾ ਗਿਆ ਹੈ ਪਰ ਗੁਰੂ ਗੋਬਿੰਦ ਸਿੰਘ ਨੇ ਹਾਲਾਤ ਅਨੁਸਾਰ ਪਰਮਾਤਮਾ ਦੇ ਜੁਝਾਰੂ ਰੂਪ ਨੂੰ ਵੀ ਆਪਣੀ ਰਚਨਾ ਵਿਚ ਦਰਸਾਇਆ ਹੈ। ਪਰਮਾਤਮਾ ਦੋਖੀਆਂ ਦਾ ਨਾਸ਼ ਕਰਦਾ ਹੈ। ਸੰਤਾਂ ਦਾ ਉਧਾਰ ਕਰਦਾ ਹੈ। ਦੈਂਤਾਂ-ਧਰਮ ਵੈਰੀਆਂ ਨੂੰ ਫਨਾਹ ਕਰਦਾ ਹੈ। ਅਜਿਹਾ ਕਰਨ ਨਾਲ ਹੀ ਸੰਸਾਰ ਦੀ ਸਥਿਤੀ ਨੂੰ ਸੰਤੁਲਿਤ ਰੱਖਿਆ ਜਾ ਸਕਦਾ ਹੈ।

ਗੁਰੂ ਸਾਹਿਬ ਨੇ ਪਰਮਾਤਮਾ ਦੇ ਨਾਂ ਬੀਰ-ਨਾਇਕਾ ਵਾਲੇ ਕਲਪੇ ਹਨ ਜਿਵੇਂ ਅਸਿਪਾਣ, ਸਸਤ੍ਰਪਾਣ, ਅਸਿਧੁਜ, ਅਸਿਕੇਤੁ। ਅਜਿਹੇ ਸੁਭਾਵ ਵਾਲਾ ਪਰਮਾਤਮਾ ਲੋੜ ਪੈਣ ਤੇ ਕਰੂਰ ਕਰਮ ਕਰਦਾ ਹੈ। ਉਹ ਵੈਰੀਆ ਦਾ ਨਾਸ਼ ਕਰਦਾ ਹੈ। ਇਉਂ ਆਪ ਨੇ ਪਹਿਲੀ ਵਾਰ ਪਰਮਾਤਮਾ ਦੇ ਅਜਿਹੇ ਰੂਪ ਨੂੰ ਪ੍ਰਸਤੁਤ ਕੀਤਾ ਹੈ। ਉਹ ਸ਼ੁਭ ਕਾਰਜ ਕਰਨ ਵਾਲਿਆ ਤੇ ਹਮੇਸ਼ਾ ਦਇਆਲ ਰਹਿੰਦਾ ਹੈ ਤੇ ਉਹਨਾਂ ਦੇ ਅੰਗ ਸੰਗ ਰਹਿੰਦਾ ਹੈ।

ਇਹ ਬਾਣੀ ਸਹਿਜ ਸੁਭਾ ਉਤਰੀ ਹੈ ਜਿਸ ਕਾਰਨ ਨਿਰਯਤਨ ਰਚਨਾ ਦਾ ਇਹ ਅਤਿ ਸੁੰਦਰ ਨਮੂਨਾ

ਹੈ। ਸਤਿਗੁਰੂ ਨੇ ਅਜਿਹੀ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ ਕਿ ਪਰਮਾਤਮਾ ਦੇ ਗੁਣਾਂ ਜਿਵੇ ਮਧੁਰ ਹੈ ਪਰ ਜਿਥੇ ਉਸ ਦਾ ਰੌਦਰ ਰਸੀ ਰੂਪ ਦਾ ਵਰਣਨ ਕੀਤਾ ਹੈ ਉਥੇ ਸ਼ਬਦ ਵੀ ਰੁੱਖੇ ਤੇ ਭਿਆਨਕ ਰੰਗ ਰੂਪ ਵਾਲੇ ਹਨ। ਸੰਗੀਤਾਤਮਕ ਹੋਣ ਕਾਰਨ ਇਹ ਰਚਨਾ ਹਰਮਨ ਪਿਆਰੀ ਹੋਈ ਹੈ। ਸ਼ਬਦਾਂ ਦੇ ਰੂਪ ਅਜਿਹੇ ਵਰਤੇ ਹਨ ਕਿ ਆਪਣੇ ਆਪ ਸੰਗੀਤਕ ਲੈਅ ਪੈਦਾ ਹੋਈ ਹੈ। ਇਹ ਸਾਰੀ ਬਾਣੀ ਛੰਦਬਧ ਹੈ ਤੇ ਵਿਵਿਧ ਛੰਦਾਂ ਦੀ ਚਾਲ ਭਾਵ ਅਨੁਸਾਰੀ ਹੈ। ਆਦਿ ਤੋਂ ਅੰਤ ਤੱਕ ਇਹ ਸੰਗੀਤ ਵੀ ਕਾਇਮ ਰਹਿੰਦਾ ਹੈ। ਗੁਰੂ ਸਾਹਿਬ ਨੇ ਪਰਮਾਤਮਾ ਦਾ ਰੂਪ ਨਿਸਚਿਤ ਕਰਨ ਲਈ ਅਰਬੀ, ਫ਼ਾਰਸੀ, ਬ੍ਰਜ, ਸੰਸਕ੍ਰਿਤ ਆਦਿ ਭਾਸ਼ਾਵਾਂ ਦੇ ਸ਼ਬਦ ਕੋਸ਼ਾਂ ਦਾ ਪੂਰਾ ਲਾਭ ਉਠਾਇਆ ਹੈ।

**(ਅ) ਸ਼ਬਦ-ਹਜ਼ਾਰੇ ਪਾਤਸ਼ਾਹੀ ੧੦**

ਕਈ ਪ੍ਰਾਚੀਨ ਹੱਥ ਲਿਖਤ ਬੀੜਾ ਵਿਚ ਇਸ ਬਾਣੀ ਦੇ ਸ਼ਬਦ ੯ ਅਤੇ ਕਈ ਬੀੜਾ ਵਿਚ ੧੦ ਉਪਲਬਧ ਹਨ। ਇਹਨਾਂ ਦਾ ਕ੍ਰਮ ਵੀ ਇਕ ਦੂਸਰੇ ਨਾਲ ਨਹੀਂ ਰਲਦਾ। ਇਹ ਗੁਰੂ ਗੋਬਿੰਦ ਸਿੰਘ ਜੀ ਦੀ ਰਾਗਬੱਧ ਬਾਣੀ ਦਾ ਸੁੰਦਰ ਨਮੂਨਾ ਹਨ। ਇਸ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਸਤਿਗੁਰੂ ਨੇ ਹੋਰ ਬਹੁਤ ਸਾਰੇ ਸ਼ਬਦ, ਸਲੋਕ, ਬਿਸ਼ਨਪਦੇ ਆਦਿ ਰਚੇ ਹੋਣਗੇ ਜੋ ਜੰਗਾ ਯੁੱਧਾਂ ਵਿਚ ਨਸ਼ਟ ਹੋ ਗਏ। 'ਹਜ਼ਾਰੇ' ਪਦ ਦਾ ਅਰਥ ਕੀ ਹੋ ਸਕਦਾ ਹੈ? ਇਸ ਬਾਰੇ ਵਿਦਵਾਨਾਂ ਦੀ ਸਹਿਮਤੀ ਨਹੀਂ। ਕੁਝ ਵਿਦਵਾਨ ਇਸ ਮਤ ਦੇ ਹਨ ਕਿ ਸਤਿਗੁਰੂ ਨੇ ਅਜਿਹੇ ਹਜ਼ਾਰ ਸ਼ਬਦਾਂ ਦੀ ਰਚਨਾ ਕੀਤੀ/ ਕਰਨੀ ਸੀ। ਜੇਕਰ ਸ਼ਬਦਾਂ ਦੀ ਅੰਤਰੀਵ ਆਤਮਾ ਵੱਲ ਝਾਤੀ ਮਾਰੀਏ ਤਾਂ ਇਸ ਦਾ ਅਰਥ ਕਾਫੀ ਸਪਸ਼ਟ ਹੋ ਜਾਂਦਾ ਹੈ ਕਿ ਇਹ ਪਦ/ ਸ਼ਬਦ ਪਰਮਾਤਮਾ ਰੂਪੀ ਮਿਤਰ ਦੇ ਹਿਜਰ ਵਿਚ ਲਿਖੇ ਗਏ ਹਨ। "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਣਾ" ਇਸ ਦਾ ਮੂਲ ਵਿਸ਼ਾ ਹੈ। ਇਹ ਸ਼ਬਦ ਇਹਨਾਂ ਰਾਗਾਂ ਵਿਚ ਹਨ-ਰਾਮਕਲੀ, ਸੋਰਠ, ਕਲਿਆਣ, ਤਿਲੰਗ, ਬਿਲਾਵਲ, ਦੇਵ ਗੰਧਾਰੀ ਤੇ ਖਿਆਲ। ਇਹਨਾ ਦੀ ਲਿਖਣ-ਸ਼ੈਲੀ ਪ੍ਰਾਚੀਨ ਕਾਵਿ ਰੂਪ ਬਿਸ਼ਨਪਦੇ ਜਿਹੀ ਹੈ।

ਪਰਮਾਤਮਾ ਨੂੰ ਮਿਲਣ ਦੀ ਤਾਂਘ ਹਰ ਸਾਧਕ ਵਿਚ ਹੁੰਦੀ ਹੈ ਤੇ ਉਹ ਆਪਣੀਆਂ ਮਾਨਤਾਵਾਂ ਅਨੁਸਾਰ ਧਾਰਮਿਕ ਕਿਰਿਆ ਕਰਮ ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਾਹਰੀ ਤੇ ਦਿਖਾਵੇ ਦੇ ਕਰਮ-ਕਾਂਡ ਨੂੰ ਪਰਵਾਨ ਨਾ ਕਰਦਿਆਂ ਧੁਰ ਅੰਦਰੋਂ ਪਰਮਾਤਮਾ ਨਾਲ ਜੁੜਨ ਦੀ ਦੱਸ ਪਾਈ ਹੈ। ਸੰਨਿਆਸੀ ਬਣਨ ਲਈ ਆਖਿਆ ਹੈ ਪਰ ਘਰ ਵਿਚ ਮਨ ਕਰਕੇ ਵਿਸ਼ੇ ਵਿਕਾਰਾਂ ਤੋਂ ਸੰਨਿਆਸ ਲੈਣ ਦੀ ਵਿਧੀ ਦੱਸੀ ਹੈ। ਨਾਮ ਦੀ ਵਿਭੂਤ ਲਗਾਉਣੀ ਹੈ। ਨੇਮ ਦੇ ਨੌਂਹ ਵਧਾਉਣੇ ਹਨ। ਅਲਪ ਆਹਾਰ ਕਰਨਾ ਹੈ ਤੇ ਸੰਤੋਖ ਵਿਚ ਰਹਿ ਕੇ ਵਿਕਾਰਾ ਤੋਂ ਮੁਕਤ ਹੋਣਾ ਹੈ। ਨਾਮ ਸਿਮਰਨ ਹੈ। ਪ੍ਰਭੂ-ਪ੍ਰਾਪਤੀ ਦਾ ਮੂਲ ਸਾਧਨ ਹੈ। ਪਰਮਾਤਮਾ ਦੇ ਚਰਨ ਕਮਲਾਂ ਨਾਮ ਧਿਆਨ ਜੋੜੀ ਰਖਣਾ ਹੈ। ਕਹਿਣੀ ਤੇ ਕਰਨੀ ਵਿਚ ਫਰਕ ਨਹੀ ਹੋਣ ਦੇਣਾ। ਪਾਪਾਂ ਤੋਂ ਦੂਰ ਰਹਿ ਕੇ ਨਾਮ-ਸੰਗ੍ਰਹਿ ਕਰਨਾ ਹੈ। ਪਰਮਾਤਮਾ ਪਾਸ ਹਮੇਸ਼ਾ ਇਹੀ ਅਰਦਾਸ ਕਰਨੀ ਹੈ ਕਿ ਆਪਣੀ ਸ਼ਰਣ ਵਿਚ ਰੱਖੋ। ਵਿਕਾਰਾਂ ਤੋਂ ਬਚਾਓ ਤੇ ਮੁਕਤੀ ਪਰਦਾਨ ਕਰੋ। ਸਿਵਾਏ ਪਰਮਾਤਮਾ ਦੇ ਕਿਸੇ ਹੋਰ ਸ਼ਕਤੀ ਨੂੰ ਨਹੀਂ ਮੰਨਣਾ। ਉਹ ਪਰਮਾਤਮਾ ਹੀ ਇਕ ਪਰਮ ਹਸਤੀ ਹੈ ਜੋ ਕਾਲ ਫਾਸ ਤੋਂ ਬਚਾਉਣ ਦੇ ਸਮਰਥ ਹੈ। ਜੋ ਵੀ ਉਸ ਦੀ ਸ਼ਰਣ ਵਿਚ ਆਵੇਗੀ ਕਾਲ-ਫਾਸ ਤੋਂ ਬਚ ਜਾਵੇਗਾ।

ਉਸ ਪਰਮ ਮ੍ਰਿਤ ਨੂੰ ਵਿਸਾਰ ਕੇ ਜੀਣਾ ਬੜਾ ਦੁਖ ਭਰਿਆ ਹੈ। ਉਸ ਦੇ ਵਿਯੋਗ ਵਿਚ ਪ੍ਰਾਣੀ ਨੂੰ ਬੜਾ ਕਸ਼ਟ ਸਹਿਣਾ ਪੈਂਦਾ ਹੈ। ਦੁਨਿਆਵੀ ਸੁੱਖ-ਆਰਾਮ ਕਿਸੇ ਕੰਮ ਨਹੀਂ। ਬਸ ਉਸ ਅਰਸ਼ੀ ਮਾਹੀ ਦੇ ਚਰਨਾ ਦਾ ਨਿਵਾਸ ਹੀ ਪਰਮ ਸੁਖ ਹੈ।

ਇਹ ਅਕਾਲ ਪੁਰਖ ਸਦਾ-ਥਿਰ ਰਹਿਣ ਵਾਲਾ ਹੈ ਜੋ ਸਾਰੀ ਸ੍ਰਿਸ਼ਟੀ ਦਾ ਕਰਤਾ ਤੇ ਕਾਲ ਹੈ। ਉਹ ਨਿਰਲੇਪ ਹੈ। ਉਸ ਦਾ ਕੋਈ ਮਿਤਰ-ਸ਼ਤਰੂ ਨਹੀਂ, ਨਾ ਹੀ ਮਾਂ-ਬਾਪ, ਪੁਤਰ ਪੋਤਰੇ ਆਦਿ ਹਨ। ਉਸ ਨੇ ਹੀ ਦੇਵਤਿਆ ਤੇ ਰਾਖਸ਼ਾਂ ਨੂੰ ਪੈਦਾ ਕੀਤਾ ਹੈ। ਉਸ ਦੇ ਗੁਣਾਂ ਦਾ ਕੋਈ ਅੰਤ ਨਹੀਂ ਪਾ ਸਕਿਆ ਤੇ ਇਸੇ ਕਾਰਨ ਹੀ ਉਸ ਨੂੰ 'ਨੇਤਿ' 'ਨੇਤਿ' ਬਿਧੀ ਨਾਲ ਵਰਣਿਤ ਕੀਤਾ ਹੈ। ਉਹ ਅਨੰਤ ਹੈ।

ਕੇਵਲ ਇਸ ਪਰਮ ਹਸਤੀ ਦੇ ਸ਼ਰਣ ਵਿਚ ਜਾਣਾ ਤੇ ਨਾਮ ਜਪਣਾ ਹੀ ਸਾਰੇ ਸੁਖਾਂ ਦਾ ਸਾਰ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਰਵਾਇਤੀ ਸੰਨਿਆਸ-ਯੋਗ ਆਦਿ ਦੇ ਮੁਕਾਬਲੇ ਰਾਜ ਜੋਗ, ਸਦਾਚਾਰ

ਭਗਤੀ ਦੇ ਸਿਮਰਨ ਭਗਤੀ ਦੀ ਮਹਾਨਤਾ ਦਰਸਾਈ ਹੈ। ਇਹ ਸਮੇ ਦੀ ਮੰਗ ਸੀ ਕਿਉਂਕਿ ਮਧਕਾਲ ਵਿਚ ਭਗਤੀ ਨਿਰਾ ਪੁਰਾ ਕਰਮਕਾਂਡ ਹੀ ਬਣ ਕੇ ਰਹਿ ਗਈ ਸੀ।

ਕਲਾ ਪੱਖੋਂ ਇਹ ਪਦ ਬੜੇ ਸਰਸ ਸ਼ੈਲੀ ਵਿਚ ਰਚੇ ਗਏ ਹਨ। ਅਜਿਹੀ ਸ਼ੈਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਵਿਚ ਦੇਖੀ ਜਾ ਸਕਦੀ ਹੈ। ਪੂਰਵ-ਰਚਿਤ ਵਿਚ ਭਗਤ ਨਾਮ ਦੇਵ, ਭਗਤ ਕਬੀਰ, ਮੀਰਾ ਬਾਈ, ਸੂਰਦਾਸ ਆਦਿ ਦੀ ਪਦਾਵਲੀ ਦਾ ਰੰਗ ਰੂਪ ਵੀ ਅਜਿਹਾ ਹੈ ਤੇ ਇਹ ਆਮ ਪਾਠਕਾਂ ਵਿਚ ਬੜੀ ਹਰਮਨ ਪਿਆਰੀ ਹੋਈ। ਬਿਸ਼ਨਪਦੇ ਗਾਏ ਜਾਂਦੇ ਸਨ। ਇਹ ਬਿਸ਼ਨਪਦੇ ਆਮ ਕਰਕੇ ਸਗੁਣ ਭਗਤੀ-ਧਾਰਾ ਦਾ ਮੁਖ ਕਾਵਿ ਰੂਪ ਸੀ। ਨਿਰਗੁਣ ਧਾਰਾ ਦੇ ਬਾਣੀਕਾਰਾਂ ਨੇ ਇਸ ਨੂੰ ਅਪਣਾ ਲਿਆ ਪਰ ਨਾਂ ਬਿਸ਼ਪਦੇ ਦੀ ਬਜਾਏ 'ਪਦ' ਜਾਂ 'ਸ਼ਬਦ' ਰੱਖ ਦਿੱਤਾ ਤਾਂ ਕਿ ਨਿਖੇੜਾ ਹੋਇਆ ਰਹੇ। ਸ਼ਬਦ ਹਜ਼ਾਰੇ ਰੰਗ ਰੂਪ ਪੱਖੋਂ ਉਤਮ ਰਚਨਾ ਹੈ।

**(ੲ) ਕਬਿਯੋਵਾਚ ਬੇਨਤੀ ਚੌਪਈ**

ਇਹ ਚੌਪਈ ਰਹਿਰਾਸ ਸਾਹਿਬ ਵਿਚ ਅੰਕਿਤ ਹੈ ਜਿਸ ਨੂੰ ਨਿਤਨੇਮ ਵਿਚ ਸ਼ਾਮਿਲ ਕੀਤਾ ਗਿਆ ਹੈ। ਇਸ ਵਿਚ ਰੱਖਿਆ ਲਈ ਵਿਸ਼ੇਸ਼ ਬੇਨਤੀ ਕੀਤੀ ਹੋਣ ਕਾਰਨ ਸਿਖ ਜਗਤ ਇਸ ਦੇ ਸੁਤੰਤਰ ਪਾਠ ਵੀ ਕਰਦਾ ਹੈ। ਇਸ ਦੀ ਭਾਸ਼ਾ ਬੜੀ ਸਰਲ ਹੈ ਤੇ ਕਾਵਿ ਪ੍ਰਵਾਹ ਬੜਾ ਵੇਗਮਈ ਹੈ ਜਿਸ ਕਾਰਨ ਇਹ ਜਲਦੀ ਯਾਦ ਹੋ ਜਾਂਦੀ ਹੈ। ਨਿੱਕੇ ਬੱਚੇ ਜਪੁਜੀ ਦੇ ਨਾਲ ਸਭ ਤੋਂ ਪਹਿਲਾਂ ਚੌਪਈ ਯਾਦ ਕਰਦੇ ਹਨ।

ਦਸਮ ਗ੍ਰੰਥ ਵਿਚ ਇਕ ਰਚਨਾ ਤ੍ਰਿਯ ਚਰਿਤ੍ਰ ਹੈ। ਇਸ ਦੇ 405ਵੇਂ ਚਰਿਤ੍ਰ ਵਿਚ ਇਕ ਬੀਰਰਸੀ ਵਾਰਤਾ ਹੈ ਜੋ ਅਲੰਕਾਰਕ ਜਾ ਅਨਿਯੋਕਤੀ ਹੈ। ਇਸ ਵਿਚ ਨੇਕੀ ਤੇ ਬਦੀ ਦੋਨਾਂ ਪੱਖਾਂ ਦੇ ਘੋਰ ਯੁਧ ਕਾ ਵਰਣਨ ਹੈ। ਇਕ ਪਾਸੇ ਰਾਜਾ ਸਤਿਸੰਧੀ ਹੈ ਤੇ ਦੂਜੇ ਪਾਸੇ ਦੀਰਘਦਾੜ੍ਹ ਰਾਖਸ਼ ਹੈ। ਇਹਨਾਂ ਦੋਨਾਂ ਦੀਆਂ ਫੌਜਾਂ ਵਿਚ ਭਿਆਨਕ ਯੁੱਧ ਹੋਇਆ। ਦੋਹਾਂ ਦਲਾਂ ਦੇ ਯੋਧਿਆਂ ਦੇ ਕ੍ਰੋਧ-ਅਗਨੀ ਦੇ ਭਾਂਬੜ ਮਚ ਉੱਠੇ ਤੇ ਇਸ ਭਾਂਬੜ ਵਿਚੋਂ ਇਕ ਇਸਤਰੀ ਪੈਦਾ ਹੋਈ ਜਿਸ ਨੇ ਆਪਣੇ ਮਨ ਵਿਚ ਸਾਈਂ ਨਾਲ ਵਿਆਹ ਕਰਨ ਦਾ ਸੰਕਲਪ ਕੀਤਾ। ਇਸ ਇੱਛਾਂ ਦੀ ਪੂਰਤੀ ਹਿਤ ਉਸ ਨੇ ਘੋਰ ਤਪਸਿਆ ਕੀਤੀ ਜਿਸਦੇ ਫਲਸਰੂਪ ਉਸ ਨੂੰ ਇਹ ਵਰ ਪ੍ਰਾਪਤ ਹੋਇਆ ਕਿ ਤੇਰੀ ਇੱਛਾ ਉਦੋਂ ਪੂਰੀ ਹੋਵੇਗੀ ਜਦੋਂ "ਸ੍ਵਾਸਬੀਰਜ" ਦੈਂਤ ਨੂੰ ਕਤਲ ਕਰੇਂਗੀ। ਇਸ ਔਰਤ ਨੇ ਸ੍ਵਾਸਬੀਰਜ ਦੈਂਤ ਨਾਲ ਬੜਾ ਭਾਰੀ ਯੁਧ ਕੀਤਾ ਪਰ ਦੈਂਤ ਨੂੰ ਮਾਰਨ ਵਿਚ ਕਾਮਯਾਬ ਨਾ ਹੋ ਸਕੀ। ਅੰਤ "ਸ੍ਰੀ ਅਸਿਕੇਤ" ਨੇ ਆਪਣੀ ਸੱਤਾ ਨਾਲ ਰਾਖਸ਼ ਦਾ ਨਾਸ਼ ਕੀਤਾ। ਉਹਨਾਂ ਦੀ ਜਗ ਵਿਚ ਜੈ ਜੈ ਕਾਰ ਹੋਈ। ਇਸ ਕਥਾ ਉਪ੍ਰੰਤ ਕਬਿਯੋਬਾਚ ਚੌਪਈ ਅੰਕਿਤ ਕੀਤੀ ਗਈ ਹੈ। ਇਉ ਇਹ ਚੌਪਈ ਦੈਂਤਾਂ ਜਾਂ ਅਸੁਰੀ ਤਾਕਤਾਂ ਤੋਂ ਬਚਾ ਕਰਨ ਲਈ ਅਕਾਲ ਪੁਰਖ ਅੱਗੇ ਅਰਦਾਸ ਹੈ। ਬੇਨਤੀ ਹੈ।

ਇਸ ਵਿਚ ਇਹੀ ਮੰਗ ਕੀਤੀ ਗਈ ਹੈ ਕਿ ਮੇਰੀ ਹਰ ਪੱਖ ਤੋਂ ਰਖਿਆ ਕਰੋ। ਮੇਰਾ ਮਨ ਤੁਹਾਡੇ ਚਰਨਾ ਨਾਲ ਜੁੜਿਆ ਰਹੇ। ਮੇਰੀ ਰਖਿਆ ਆਪਣਾ ਜਾਣ ਕੇ ਕਰੋ। ਦੁਸ਼ਟ-ਦੋਖੀ ਸਭ ਦਾ ਨਾਸ ਕਰੋ। ਮੇਰਾ ਪਰਿਵਾਰ ਵੀ ਸੁਖ ਭੋਗੇ। ਮੈਂ ਹਮੇਸ਼ਾ ਆਪ ਦੀ ਬੰਦਗੀ ਕਰਾਂ। ਮੈਨੂੰ ਹੋਰ ਕਿਸੇ ਦਾ ਧਿਆਨ ਹੀ ਨਾ ਆਵੇਂ। ਮੇਰਾ ਮੌਤ ਦਾ ਡਰ ਨਾਸ਼ ਕਰੋ। ਜਮਾਂ ਤੋਂ ਬਚਾਓ। ਇਸ ਕਾਲ ਤੋਂ ਬ੍ਰਹਮਾਂ ਆਦਿ ਦੇਵਤੇ ਨਹੀਂ ਬਚ ਸਕੇ ਪਰ ਤੁਹਾਡੀ ਕਿਰਪਾ ਨਾਲ ਮੇਰਾ ਇਹ ਜਮ-ਤ੍ਰਾਸ ਜਾਂਦਾ ਰਹੇ। ਅਜਿਹੇ ਬਲੀ ਕਾਲ ਦੇ ਸੁਆਮੀ ਅਕਾਲ ਪੁਰਖ ਨੂੰ ਮੇਰੀ ਨਮਸਕਾਰ ਹੈ।

ਆਪ ਆਦਿ ਅੰਤ ਵਿਚ ਸਥਿਰ ਰਹਿਣ ਵਾਲੇ ਹੋ ਜਿਹਨਾਂ ਨੂੰ ਮੈਂ ਆਪਣਾ ਗੁਰੂ ਮੰਨਦਾ ਹਾਂ। ਅਜਿਹੇ ਗੁਰੂ ਨੇ ਹੀ ਤਾਂ ਸਗਲੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਧਰਮ ਵਿਰੋਧੀ ਦੈਂਤਾਂ ਦਾ ਨਾਸ਼ ਕੀਤਾ ਹੈ। ਆਪ ਅੰਤਰਜਾਮੀ ਹੋ ਤੇ ਭਲੇ ਬੁਰੇ ਦੀ ਪਛਾਣ ਕਰਨ ਵਾਲੇ ਹੋ। ਆਪਦੀ ਕਿਰਪਾ ਦੀ ਨਜ਼ਰ ਕੀੜੀ ਤੋਂ ਹਾਥੀ ਤੱਕ ਸਭ ਤੇ ਹੈ ਭਾਵ ਛੋਟੇ ਤੋਂ ਛੋਟੇ ਤੇ ਵੱਡੇ ਤੋਂ ਵੱਡੇ ਜੀਵ ਤੇਰੀ ਕਿਰਪਾ ਦੇ ਪਾਤਰ ਹਨ। ਆਪ ਨਾਮ ਸਿਮਰਨ ਵਾਲੇ ਸੰਤਾਂ ਦੇ ਦੁਖ ਵਿਚ ਦੁਖੀ ਤੇ ਸੁਖ ਵਿਚ ਸੁਖੀ ਹੁੰਦੇ ਹੋ। ਇਹ ਸਾਰੀ ਸ੍ਰਿਸਟੀ ਤੁਹਾਡੇ ਵਿਚੋਂ ਨਿਕਲੀ ਹੈ ਤੇ ਅਖੀਰ ਤੁਹਾਡੇ ਵਿਚ ਸਹਿਜ ਸੁਭਾ ਸਮਾ ਜਾਵੇਗੀ। ਆਪ ਸਭ ਥਾਂ ਹਾਜ਼ਰ ਹੋ। ਸਭ ਵਿਚ ਵਿਆਪਕ ਹੋ ਪਰ ਫਿਰ ਵੀ ਨਿਰਲੇਪ ਹੋ। ਨਿਰੰਕਾਰ ਹੋ। ਨਿਰਬਿਕਾਰ ਹੋ। ਨਿਰਲੰਭ ਹੋ। ਆਪ ਦੇ ਭੇਦ ਨੂੰ ਕੋਈ ਨਹੀਂ ਜਾਣਦਾ । ਜੋ ਇਹ ਜਾਨਣ ਦਾ ਦਾਅਬਾ ਕਰਦਾ ਹੈ, ਉਹ ਮਹਾਂਮੂਰਖ ਹੈ। ਅਸਲ ਵਿਚ ਜੀਵ ਆਪਣੀ ਤੁਛ ਬੁੱਧੀ ਅਨੁਸਾਰ ਤੁਹਾਡਾ ਬਿਆਨ

ਕਰਦੇ ਹਨ ਪਰ ਤੁਹਾਡੇ ਪਸਾਰੇ ਤੇ ਫੈਲਾਓ ਦਾ ਕੌਣ ਅੰਤ ਪਾ ਸਕਦਾ ਹੈ? ਆਪ ਇਸ ਜਗਤ ਵਿਚ ਕਿਧਰੇ ਰੰਕ ਬਣਕੇ ਵਿਚਰ ਰਹੇ ਹੋ ਕਿਧਰੇ ਸ਼ਹਿਨਸ਼ਾਹ ਬਣੇ ਰਾਜ ਭੋਗ ਰਹੇ ਹੋ। ਅਜਿਹੇ ਸਮਰਥ ਪਰਮਾਤਮਾ ਜੀ ਮੇਰੀ ਰੱਖਿਆ ਕਰੋ। ਜਿਹੜੇ ਜੀਵ ਆਪ ਦੀ ਸ਼ਰਣ ਵਿਚ ਆ ਗਏ ਹਨ, ਉਹਨਾਂ ਦੇ ਸਾਰੇ ਕਸ਼ਟ ਆਪ ਨੇ ਮੇਟ ਦਿਤੇ ਹਨ। ਜੋ ਇਸ ਕਲਯੁਗ ਵਿਚ ਆਪ ਦਾ ਸਿਮਰਨ ਕਰਦੇ ਹਨ, ਕਾਲ ਉਹਨਾਂ ਦੇ ਨੇੜੇ ਨਹੀਂ ਆਉਂਦਾ। ਉਸ ਦੀ ਹਰ ਸਮੇਂ ਰੱਖਿਆ ਹੁੰਦੀ ਹੈ। ਦੁਸ਼ਟ, ਮੰਦੇ ਸ਼ਗਨ, ਜਾਦੂ ਟੂਣੇ ਆਦਿ ਮੰਦ ਪ੍ਰਭਾਵ ਉਸ ਤੋਂ ਦੂਰ ਹੀ ਰਹਿਣਗੇ। ਸਿਮਰਨ ਕਰਨ ਵਾਲੇ ਦੇ ਘਰ ਵਿਚ ਰਿਧਿ ਸਿਧਿ ਦਾ ਨਿਵਾਸ ਰਹਿੰਦਾ ਹੈ। ਕੋਈ ਦੁਸ਼ਟ ਉਸ ਨੂੰ ਡਰਾ ਧਮਕਾ ਨਹੀਂ ਸਕਦਾ। ਇਸ ਲਈ ਹੇ ਪਰਮਾਤਮਾ ਮੇਰੀ ਬੇਨਤੀ ਹੈ ਕਿ ਮੇਰੀ ਹਰ ਪੱਖੋਂ ਰੱਖਿਆ ਕਰੋ ਤੇ ਦੁਸ਼ਟ-ਦੋਖ ਤੋਂ ਬਚਾਓ।

ਇਹ ਚੌਪਈ ਮਨਾਂ ਨੂੰ ਧੀਰਜ ਦੇਣ ਤੇ ਬਲਵਾਨ ਬਣਾਉਣ ਵਾਲੀ ਹੈ। ਇਸ ਦਾ ਪਾਠ ਕਰਨ ਵਾਲਾ ਮਨ ਕਰਕੇ ਦਲੇਰ ਹੁੰਦਾ ਹੈ। ਉਸ ਨੂੰ ਇਹ ਭਰੋਸਾ ਹੋ ਜਾਂਦਾ ਹੈ ਕਿ ਮੇਰੀ ਰੱਖਿਆ ਕਰਨ ਵਾਲਾ ਪਰਮਾਤਮਾ ਹੈ। ਉਸ ਦੀ ਸ਼ਰਣ ਵਿਚ ਰਹਿਣ ਜਾਂ ਸਮਰਪਣ ਕਰਨ ਨਾਲ ਦੁਨੀਆ ਦੇ ਸਾਰੇ ਕਲੇਸ਼, ਦੁਖ, ਦਲਿਦਰ, ਕਾਲ ਆਦਿ ਨਿਕਟ ਨਹੀਂ ਆ ਸਕਦੇ। ਜੰਗਾ ਯੁੱਧਾਂ ਵਿਚ ਜਾਣ ਵਾਲੇ ਬੀਰ ਯੋਧੇ ਅਕਸਰ ਯੁੱਧ ਦੌਰਾਨ ਇਸ ਦਾ ਪਾਠ ਨਿਰੰਤਰ ਕਰਦੇ ਸਨ ਤੇ ਅੱਜ ਵੀ ਬਹੁਤੇ ਸਿਖ ਫੌਜੀ ਲੜਾਈ ਵਿਚ ਇਸ ਦਾ ਪਾਠ ਕਰਦੇ ਹਨ ਤੇ ਇਹ ਮਹਿਸੂਸ ਕਰਦੇ ਹਨ ਕਿ ਗੁਰੂ ਗੋਬਿੰਦ ਸਿੰਘ ਉਹਨਾਂ ਦੀ ਰੱਖਿਆ ਕਰ ਰਹੇ ਹਨ।

**(ਸ) ੩੩ ਸਵਯੇ ਪਾਤਸ਼ਾਹੀ ੧੦**

ਦਸਮ ਗ੍ਰੰਥ ਵਿਚ ਇਹ ਸਵੈਯੇ ਅੰਕਿਤ ਹਨ। ਕਈ ਪੋਥੀਆਂ ਵਿਚ ਇਹਨਾਂ ਦੀ ਗਿਣਤੀ ੩੨ ਹੈ ਪਰ ਪ੍ਰਕਾਸ਼ਿਤ ਦਸਮ ਗ੍ਰੰਥ ਵਿਚ ਇਹਨਾਂ ਦੀ ਸੰਖਿਆ ੩੩ ਹੈ। ਪ੍ਰਾਚੀਨ ਹੱਥ ਲਿਖਤ ਦਸਮ ਗ੍ਰੰਥਾਂ ਵਿਚ ਤਤਕਰੇ ਵਿਚ ਇਹਨਾਂ ਦਾ ਸਿਰਲੇਖ "ਜਾਗਤਿ ਜੋਤ ਸਵੈਯੈ" ਦਿਤਾ ਗਿਆ ਹੈ।

ਗੁਰੂ ਗੋਬਿੰਦ ਸਿੰਘ ਨੇ ਅਕਾਲ ਪੁਰਖ ਨੂੰ ਜਗਤਿ ਜੋਤਿ ਆਖਿਆ ਹੈ ਜਿਸ ਦਾ ਨਿਵਾਸ ਘਟ ਘਟ ਵਿਚ ਹੈ। ਆਪ ਦੁਆਰਾ ਸਾਜਿਆ ਖਾਲਸਾ ਉਸ ਜਾਗਤ ਜੋਤ ਦਾ ਪੁਜਾਰੀ ਹੈ ਤੇ ਇਸ ਦਾ ਜਾਪ ਹੀ ਉਸ ਦਾ ਪਰਮ ਕਰਮ ਹੈ। ਇਹੀ ਖਾਲਸੇ ਦਾ ਗੁਰੂ ਹੈ, ਇਹ ਪਰਮਾਤਮਾ ਸਤਿ ਹੈ, ਸਦੈਵ ਹੈ, ਸ੍ਵਯੰਭੂ ਹੈ, ਪ੍ਰਸਿੱਧ ਹੈ, ਕਲੰਕ-ਬਿਨਾ ਹੈ, ਕਾਲ ਹਰਤਾ ਆਦਿ ਹੈ। ਅਜਿਹੇ ਵਿਰਾਟ ਪਰਮਾਤਮਾ ਦਾ ਕੋਈ ਅੰਤ ਨਹੀਂ ਪਾ ਸਕਦਾ ਤੇ ਨਾ ਹੀ ਪਾ ਸਕੇਗਾ। ਅਜਿਹਾ ਸੰਕਲਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ ਤੇ ਗੁਰੂ ਦਸਮ ਪਾਤਸ਼ਾਹ ਦੀਆਂ ਪ੍ਰਮੁਖ ਬਾਣੀਆਂ ਜਾਪੁ ਸਾਹਿਬ, ਅਕਾਲ ਉਸਤਤਿ, ਗਿਆਨ-ਪ੍ਰਬੋਧ ਆਦਿ ਵਿਚ ਵੀ ਪ੍ਰਸਤੁਤ ਕੀਤਾ ਗਿਆ ਹੈ।

ਇਹਨਾਂ ਸਵਈਆਂ ਵਿਚ ਨਾਮ-ਸਿਮਰਨ ਨੂੰ ਪ੍ਰਮੁਖ ਮੰਨਿਆ ਹੈ ਜਿਸ ਨਾਲ ਜੀਵਨ ਸਫਲ ਹੁੰਦਾ ਹੈ, ਪਰਮਗਤਿ ਪ੍ਰਾਪਤ ਹੁੰਦੀ ਹੈ ਤੇ ਲੋਕ-ਪਰਲੋਕ ਵਿਚ ਜੀਵ ਸੁਖ ਭੋਗਦਾ ਹੈ। ਗੁਰਮਤਿ ਨਾਮ ਮਾਰਗ ਹੈ। ਇਹ ਸ੍ਰੇਸ਼ਟ ਮਾਰਗ ਹੈ ਜਿਸ ਤੇ ਚੱਲ ਕੇ ਪਰਮ ਪੁਰਖ ਨਾਲ ਇਕ ਮਿਕਤਾ ਸੰਭਵ ਹੈ।

ਇਹਨਾਂ ਸਵਈਆਂ ਵਿਚ ਅਵਤਾਰਵਾਦ ਦੇ ਸਿਧਾਂਤ ਨੂੰ ਅਸਵੀਕਾਰ ਕੀਤਾ ਗਿਆ ਹੈ ਕਿ ਜੇਕਰ ਪਰਮਾਤਮਾਂ ਜਨਮ-ਮਰਨ ਦੇ ਗੇੜ ਵਿਚ ਨਹੀਂ ਆਉਂਦਾ, ਫਿਰ ਸ੍ਰੀ ਰਾਮ ਚੰਦਰ, ਕ੍ਰਿਸ਼ਨ ਉਸ ਦਾ ਰੂਪ ਕਿਵੇਂ ਹੋਏ? ਇਹਨਾਂ ਨੇ ਦੇਹ ਧਾਰਨ ਕੀਤੀ ਤੇ ਫਿਰ ਉਸ ਦਾ ਨਾਸ਼ ਵੀ ਹੋਇਆਂ। ਇਹ ਸਾਰੇ ਦੇਹਧਾਰੀ ਕਾਲ-ਵਸ ਹਨ "ਕੋਈ ਰਾਮ ਰਹੀਮਾਨ ਬਾਚਨ ਪੈਹੈ।" ਇਸ ਲਈ ਪਰਮਾਤਮਾ ਦਾ ਕੋਈ ਅਵਤਾਰ ਨਹੀਂ ਹੋਇਆ ਜਾਂ ਇਉਂ ਆਖੀਏ ਪਰਮਾਤਮਾ ਕਦੇ ਇਸ ਧਰਤੀ ਤੇ ਕਿਸੇ ਪ੍ਰਕਾਰ ਦੀ ਦੇਹ ਧਾਰ ਕੇ ਨਹੀਂ ਆਇਆ।

ਮੂਰਤੀ-ਪੂਜਾ ਦਾ ਵਿਰੋਧ ਵੀ ਇਹਨਾਂ ਸਵਈਆਂ ਵਿਚ ਦ੍ਰਿਸ਼ਟੀਗੋਚਰ ਹੁੰਦਾ ਹੈ ਤੇ ਮੂਰਤੀ-ਪੂਜਕਾ ਲਈ 'ਜੜ੍ਹ' ਸ਼ਬਦ ਦਾ ਪ੍ਰਯੋਗ ਕਰਦਿਆਂ ਆਖਿਆ ਹੈ ਕਿ 'ਪਾਹਨ ਨਹਿ ਪਰਮੇਸ਼ਨ ਨਾਹੀ'।

ਦੰਭੀ, ਪਾਖੰਡ, ਸੰਨਿਆਸੀ, ਜੋਗੀ, ਮਸੰਦ ਆਦਿ ਪਾਖੰਡੀ ਹਨ ਜੋ ਲੋਕਾਂ ਨੂੰ ਠੱਗਣ ਲਈ ਤਰ੍ਹਾਂ ਤਰ੍ਹਾਂ ਦੇ ਦੰਭ ਪਾਖੰਡ ਕਰਦੇ ਹਨ-ਆਂਖਨ ਭੀਤਰ ਤੇਲ ਕੌ ਡਾਰ ਸੁ ਲੋਗਨ ਨੀਰ ਬਹਾਇ ਦਿਖਾਵੈ।" ਇਸ ਪ੍ਰਕਾਰ ਦੇ ਬੜੇ ਗੁਰੂ ਲੋਭੀ, ਲਾਲਚੀ, ਪਾਖੰਡੀ ਤੇ ਮੰਦੇ ਹਨ। ਉਹ ਆਪਣੇ ਚੇਲਿਆਂ ਨੂੰ ਲੁੱਟਦੇ ਹਨ। ਉਹਨਾਂ ਦੀ ਖੁਸ਼ਾਮਦ ਕਰਦੇ ਹਨ। ਜੇਕਰ ਕੋਈ ਗਰੀਬ ਚੇਲਾ ਆਵੇ ਤਾਂ ਉਸ ਵਲ ਧਿਆਨ ਹੀ ਨਹੀਂ ਕਰਦੇ ਤੇ ਜੇਕਰ ਅਮੀਰ ਆ ਜਾਵੇ ਤਾਂ ਉਸ ਦੀ ਆਪ ਖ਼ੂਬ ਸੇਵਾ ਕਰਦੇ ਹਨ ਤਾਂ ਕਿ ਉਹ ਚੜ੍ਹਾਵਾ ਚੰਗਾ ਚੜ੍ਹਾਵੈ। ਇਸ ਤਰ੍ਹਾਂ

ਜੋਗੀ-ਸੰਨਿਆਸੀ ਆਪਣੇ ਪੈਰੋਕਾਰਾਂ ਦੇ ਧਨ-ਧਾਮ ਨੂੰ ਲੁੱਟਣੋਂ ਗੁਰੇਜ਼ ਨਹੀਂ ਕਰਦੇ। ਅਜਿਹੇ ਲੋਟੂ ਗੁਰੂਆਂ ਪਾਸੋਂ ਸਮਾਜ ਨੂੰ ਬਚਣਾ ਚਾਹੀਦਾ ਹੈ ਕਿਉਂਕਿ "ਲੂਟਤ ਹੈ ਪਸੂ ਲੋਗਨ ਕੋ ਕਬਹੂੰ ਨ ਪ੍ਰਮੇਸਰ ਕੇ ਗੁਨ ਗਾਵੈਂ।"

ਆਮ ਜੀਵ ਮੋਹ ਮਾਇਆ ਤੇ ਪਰਿਵਾਰ ਦੇ ਪਿਆਰ ਵਿਚ ਫਸ ਕੇ ਪਰਮਾਤਮਾ ਨੂੰ ਵਿਸਾਰ ਦਿੰਦੇ ਹਨ। ਗੁਰਬਾਣੀ ਵਿਚ ਅਜਿਹੇ ਮੋਹ ਤੋਂ ਬਚਣ ਲਈ ਬੰਦੇ ਨੂੰ ਇਹਨਾਂ ਸੰਬੰਧਾਂ ਦੀ ਅਸਲੀਅਤ ਜਾਨਣ ਲਈ ਆਖਿਆ ਗਿਆ ਹੈ ਕਿਉਂਕਿ ਸਤਿਗੁਰੂ ਦਸਦੇ ਹਨ ਕਿ ਇਹ ਸਾਰੇ ਆਪਣੇ ਹਿਤ ਕਰਕੇ ਹੀ ਨਾਲ ਜੁੜੇ ਹਨ। ਜਦੋਂ ਔਖਾ ਵੇਲਾ ਆ ਜਾਂਦਾ ਹੈ ਤਾਂ ਕੋਈ ਨਾਲ ਨਹੀਂ ਰਹਿੰਦਾ। ਸਭ ਹੀ ਛੱਡ ਜਾਂਦੇ ਹਨ। ਬੰਦਾ ਆਪਣੀ ਇਸਤਰੀ ਤੇ ਬਾਲ ਪਰਿਵਾਰ ਲਈ ਠੱਗੀਆਂ ਕਰਦਾ ਹੈ ਪਰ ਜਦੋਂ ਲੇਖਾ ਹੁੰਦਾ ਹੈ ਤਾਂ ਇਹ ਹੀ ਫਸਦਾ ਹੈ। ਜਦੋਂ ਇਹ ਬੰਦਾ ਪ੍ਰਾਣ ਤਿਆਗ ਦਿੰਦਾ ਹੈ ਤਾਂ ਇਸ ਦੇ ਘਰ ਵਾਲੀ ਪ੍ਰੇਤ ਆਖ ਕੇ ਪਰੇ ਭੱਜ ਜਾਂਦੀ ਹੈ ਜੋ ਹਮੇਸ਼ਾ ਨਾਲ ਲੱਗੀ ਰਹਿਣਾ ਪਸੰਦ ਕਰਦੀ ਸੀ। ਧੀਆਂ ਪੁਤਰ ਸਭ ਜਲਦੀ ਕੱਢੋ ਦਾ ਅਲਾਪ ਕਰਦੇ ਹਨ। ਅਜਿਹੀ ਦਸ਼ਾ ਦਾ ਗਿਆਨ ਦਸਮ ਸਤਿਗੁਰੂ ਸਿਖਾਂ ਨੂੰ ਕਰਵਾਉਂਦੇ ਹਨ ਜੋ "ਤੌ ਤਨ ਤਿਆਗਤ ਹੀ ਸੁਨ ਹੇ ਜੜ੍ਹ ਪ੍ਰੇਤ ਬਖਾਨ ਤ੍ਰਿਆ ਭਜ ਜੈ ਹੈ" ਬਾਕੀ ਪਰਿਵਾਰ ਦੇ ਜੀ ਕੀ ਕਹਿੰਦੇ ਹਨ "ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ ਇਹ ਬੇਗ ਨਿਕਾਰਹੁ ਆਇਸੁ ਦੈ ਹੈ।" ਸਭ ਖਜ਼ਾਨੇ ਆਦਿ ਧਰਤੀ ਵਿਚ ਹੀ ਰਹਿ ਜਾਂਦੇ ਹਨ। ਇਸ ਲਈ ਸਤਿਗੁਰੂ ਉਪਦੇਸ਼ ਕਰਦੇ ਹਨ "ਚੇਤ ਰੇ ਚੇਤ ਅਚੇਤ ਮਹਾਪਸੁ ਅੰਤ ਕੀ ਬਾਰ ਅਕੇਲੋ ਹੀ ਜੈਹੈਂ।"

ਸਤਿਗੁਰੂ ਖਾਲਸੇ ਨੂੰ ਨਿਰਮੋਹ ਹੋ ਕੇ ਵਿਚਰਨ ਦੀ ਦੱਸ ਪਾਉਂਦੇ ਹਨ ਜੋ ਕੇਵਲ ਇਕ ਜਾਗਦੀ ਜੋਤਿ ਪਰਮਾਤਮਾ ਦਾ ਉਪਾਸ਼ਕ ਬਣੇ ਤਾਂ ਕਿ ਕਾਲ ਜਾਲ ਤੋਂ ਬਚ ਸਕੇ। ਅੰਤ ਪਰਮ ਪਦਿ ਨੂੰ ਪ੍ਰਾਪਤ ਕਰਕੇ ਸਦਾ ਲਈ ਸੱਚ ਖੰਡ ਵਿਚ ਟਿਕ ਸਕੇ।

ਇਹਨਾਂ ਸਵਈਆਂ ਵਿਚ ਦੰਭ-ਪਾਖੰਡ ਦਾ ਬੜੀ ਦਲੇਰੀ ਨਾਲ ਬਿਆਨ ਕੀਤਾ ਹੈ। ਖਾਲਸੇ ਨੂੰ ਦੇਹਧਾਰੀ। ਸ਼ਖ਼ਸੀ ਗੁਰੂ ਤੋਂ ਮੁਕਤ ਕਰਨੇ 'ਜਾਗਤਿ ਜੋਤਿ' ਦੇ ਲੜ ਲਗਾਇਆ ਹੈ। ਖਾਲਸੇ ਨੇ ਕੇਵਲ ਨਿਖਾਲਸ ਰਹਿਣਾ ਹੈ ਤੇ ਨਿਖਾਲਸ ਰਹਿਣ ਲਈ 'ਜਾਗਤਿ ਜੋਤਿ' ਦੀ ਭਗਤੀ ਕਰਨੀ ਹੈ।

ਕਲਾ ਪੱਖੋਂ ਇਹ ਬੜੀ ਉੱਚ ਪਾਏ ਦੀ ਰਚਨਾ ਹੈ।

### (ਹ) ਜ਼ਫ਼ਰਨਾਮਾ

ਜ਼ਫ਼ਰਨਾਮਹ ਗੁਰੂ ਗੋਬਿੰਦ ਸਿੰਘ ਜੀ ਦਾ ਉਹ ਪੱਤਰ ਹੈ ਜੋ ਉਹਨਾਂ ਨੇ ਦੀਨਾ ਕਾਂਗੜ ਤੋਂ ਭਾਰਤ ਦੇ ਸ਼ਹਿਨਸ਼ਾਹ ਆਲਮਗੀਰ ਔਰੰਗਜ਼ੇਬ ਨੂੰ ਉਸ ਦੀਆਂ ਗਲਤ ਨੀਤੀਆਂ ਤੇ ਜ਼ੁਲਮ ਕਰਨ ਦੀ ਰੁਚੀ ਦੀ ਨਿੰਦਿਆ ਕਰਨ ਤੇ ਬਾਦਸ਼ਾਹ ਨੂੰ ਅਸਲੀਅਤ ਦਾ ਗਿਆਨ ਕਰਵਾਉਣ ਲਈ ਫ਼ਾਰਸੀ ਕਵਿਤਾ ਵਿਚ ਲਿਖਿਆ। ਜ਼ਫਰਨਾਮਹ ਦਾ ਅਖਰੀ ਅਰਥ ਹੈ – ਫਤਹਿ ਦਾ ਖ਼ਤ, ਵਿਜੈ-ਪਤਰ!

ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਮਗਰੋਂ ਗੁਰੂ ਗੋਬਿੰਦ ਸਿੰਘ ਦੁਆਰਾ ਰਚਿਆ ਖਾਲਸਾ ਪੰਥ ਉਹਨਾਂ ਦੀ ਲੰਮੀ ਸੋਚ ਦਾ ਪ੍ਰਮਾਣ ਹੈ ਕਿਉਂਕਿ ਆਪ ਨੇ ਮਹਿਸੂਸ ਕਰ ਲਿਆ ਸੀ ਕਿ ਜੇਕਰ ਸਤਿਕਾਰ ਤੇ ਸ੍ਵੈਮਾਨ ਭਰਪੂਰ ਜ਼ਿੰਦਗੀ ਬਸਰ ਕਰਨੀ ਹੈ ਤਾਂ ਸਰਕਾਰੀ ਦਹਿਲ ਤੇ ਕਹਿਰ ਨੂੰ ਦੂਰ ਕਰਨ ਲਈ ਹੱਥਿਆਰ–ਬੰਦ ਹੋ ਕੇ ਮੁਕਾਬਲਾ ਕਰਨਾ ਜ਼ਰੂਰੀ ਹੈ । ਬਾਣੀ ਵਿਚ ਮਾਇਆ-ਧਾਰੀ ਨੂੰ 'ਅਤਿ ਅੰਨ੍ਹਾ ਬੋਲਾ' ਆਖਿਆ ਗਿਆ ਹੈ ਕਿਉਂਕਿ ਮਾਇਆ ਦਾ ਨਸ਼ਾ ਬੜਾ ਹੁੰਦਾ ਹੈ। ਤੇ ਫਿਰ ਜਦੋਂ ਨਿਰੰਕੁਸ਼ ਬਾਦਸ਼ਾਹ ਹੋਵੇ! ਉਸ ਪਾਸ ਅਥਾਹ ਸ਼ਕਤੀ ਹੋਵੇ! ਫੌਜਾਂ ਹੋਣ! ਘੋੜੇ ਹਾਥੀ ਹੋਣ! ਹਥਿਆਰ ਹੋਣ, ਹੁਕਮ ਚਲਦਾ ਹੋਵੇ! ਤੇ ਅਜਿਹਾ ਬਾਦਸ਼ਾਹ ਅੰਨ੍ਹਾ ਬੋਲਾ ਨਾ ਹੋਵੇ, ਇਹ ਕਿਵੇ ਹੋ ਸਕਦਾ ਹੈ? ਪ੍ਰਭੁਤਾ ਪਾਕੇ ਹੰਕਾਰ ਨਾ ਹੋਵੇ ਇਹ ਕਿੱਥੇ ਲਿਖਿਆ ਹੈ? ਗੁਰੂ ਗੋਬਿੰਦ ਸਿੰਘ ਜੀ ਨੂੰ ਇਹਨਾਂ ਗੱਲਾਂ ਦਾ ਅਹਿਸਾਸ ਸੀ ਕਿ ਜਦੋ ਅਜਿਹਾ ਮਾਇਆਧਾਰੀ ਜਾਲਮ ਬਾਦਸ਼ਾਹ ਅੰਨ੍ਹਾ ਬੋਲਾ ਹੋਵੇ, ਫਿਰ ਉਸ ਦੇ ਕੰਨਾਂ ਤੱਕ ਮਜ਼ਲੂਮਾਂ ਦੀ ਪੁਕਾਰ! ਰੁਦਨ! ਹੂਕ ਬਿਲਕੁਲ ਨਹੀਂ ਪੁੱਜਦੀ। ਸਤਿਗੁਰੂ ਨੇ ਇਹ ਵਿਚਾਰ ਦਿਤਾ ਕਿ ਅਜਿਹੇ ਮਦਹੋਸ਼ ਹੰਕਾਰੀ ਬਾਦਸ਼ਾਹ ਦੇ ਕੰਨ ਕੇਵਲ ਤਲਵਾਰ ਦੀ ਨੋਕ ਨਾਲ ਹੀ ਖੋਲ੍ਹੇ ਜਾ ਸਕਦੇ ਹਨ ਜਾਂ ਖੋਲ੍ਹਣੇ ਚਾਹੀਦੇ ਹਨ। ਆਪ ਨੇ ਅਜਿਹਾ ਕਰਨ ਲਈ ਹੀ ਤਲਵਾਰ ਪਕੜੀ ਤੇ ਆਪਣੇ ਪੈਰੋਕਾਰਾਂ ਨੂੰ ਸ਼ਸਤ੍ਰਬਾਧ ਹੋਕੇ ਦਰਸ਼ਨ ਕਰਨ ਲਈ ਆਉਣ ਲਈ ਹੁਕਮਨਾਮੇ ਭੇਜੇ। ਆਪ ਨੇ ਖਾਲਸਾ ਜੀ ਨੂੰ ਅਜਿਹੇ ਜ਼ਾਲਮਾਂ ਨਾਲ ਜ਼ਬਾਨ ਦੀ ਥਾਂ ਤਲਵਾਰ ਨਾਲ ਗੱਲ ਕਰਨ ਦੀ ਜਾਚ ਦੱਸੀ। ਸਦੀਆਂ ਦੇ ਦਬੇ ਕੁਚਲੇ ਲੋਕ ਚਿੜੀਆਂ ਵਰਗੇ ਸਨ

ਪਰ ਸਤਿਗੁਰੂ ਦੇ ਉਪਦੇਸ਼ ਨੇ ਉਹਨਾਂ ਨੂੰ ਅਜਿਹਾ ਬਲ ਬਖ਼ਸ਼ਿਆ ਕਿ ਉਹ ਬਾਜ਼ਾਂ ਦੇ ਗੱਲ ਪੈ ਗਈਆਂ। ਇਹ ਸਭ ਚੜ੍ਹਦੀ ਕਲਾ ਦੇ ਅਵਤਾਰ ਸਤਿਗੁਰੂ ਜੀ ਦੇ ਉਪਦੇਸ਼ ਦਾ ਹੀ ਤਾਂ ਕਮਾਲ ਸੀ।

ਔਰੰਗਜ਼ੇਬ ਕੱਟੜ ਪੰਥੀ ਬਾਦਸ਼ਾਹ ਸੀ ਜੋ ਭਾਰਤ ਵਿਚ ਇਕ ਧਰਮ ਦੀ ਸਥਾਪਨਾ ਕਰਨਾ ਚਾਹੁੰਦਾ ਸੀ। ਉਹ ਸਭ ਨੂੰ ਇਸਲਾਮ ਵਿਚ ਲਿਆਉਣ ਦਾ ਚਾਹਵਾਨ ਸੀ। ਉਸ ਨੇ ਪਿਆਰ ਤੇ ਤਲਵਾਰ ਦੋਨਾਂ ਨਾਲ ਧਰਮ ਪਰਿਵਰਤਨ ਕਰਨਾ ਸ਼ੁਰੂ ਕੀਤਾ। ਅਜਿਹੇ ਮਾਹੌਲ ਵਿਚ ਸਭ ਹਿੰਦੂਆਂ ਦਾ ਦਮ ਘੁੱਟ ਰਿਹਾ ਸੀ ਤਾਂ ਉਹਨਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਮਦਦ ਕਰਨ ਲਈ ਆਪਣਾ ਸੀਸ ਭੇਟ ਕਰਕੇ ਆਪਣੇ ਬਚਾ ਲਈ ਅਰਜ਼ ਕੀਤੀ। ਇਸ ਉਪ੍ਰੰਤ ਗੁਰੂ ਗੋਬਿੰਦ ਸਿੰਘ ਧਰਮ ਦੀ ਰਾਖੀ ਲਈ ਹਥਿਆਰਬੰਦ ਇਨਕਲਾਬ ਲਿਆਉਣ ਲਈ ਸਰਗਰਮ ਹੋ ਗਏ। ਆਪਨੇ ਆਨੰਦਪੁਰ ਸਾਹਿਬ ਦੇ ਨੀਮ ਪਹਾੜੀ ਇਲਾਕੇ ਵਿਚ ਵਾਸਾ ਕਰ ਲਿਆ। ਆਪ ਤੇ ਆਪ ਦੇ ਪੈਰੋਕਾਰ ਨਿੱਤ ਜੰਗੀ ਮਸ਼ਕਾ ਕਰਨ ਲੱਗੇ। ਬਾਦਸ਼ਾਹ ਦਾ ਹੁਕਮ ਸੀ ਕੋਈ ਗੈਰ ਮੁਸਲਮਾਨ ਹੱਥਿਆਰ ਨਾ ਰੱਖੇ। ਹਾਥੀ ਘੋੜੇ ਦੀ ਸਵਾਰੀ ਨਾ ਕਰੇ! ਨਗਾਰਾ ਨਾ ਵਜਾਏ ਆਦਿ ਪਰ ਗੁਰੂ ਸਾਹਿਬ ਨੇ ਸ਼ਾਹੀ ਹੁਕਮਾਂ ਦੀ ਪੂਰੀ ਦਲੇਰੀ ਨਾਲ ਉਲੰਘਣਾ ਕੀਤੀ। ਇਸ ਲਈ ਮੁਗਲ ਸਰਕਾਰ ਨਾਲ ਯੁਧ ਹੋਣੇ ਲਾਜ਼ਮੀ ਸਨ। ਪਹਾੜੀ ਰਾਜੇ ਵੀ ਉਹਨਾਂ ਨਾਲ ਰਲ ਗਏ। ਇਸ ਦੇ ਦੋ ਕਾਰਨ ਜਾਪਦੇ ਹਨ– (ੳ) ਗੁਰੂ ਸਾਹਿਬ ਤੇ ਉਹਨਾਂ ਦੇ ਸਿਖ ਕਿਧਰੇ ਪਹਾੜੀ ਇਲਾਕਿਆਂ ਤੇ ਕਬਜ਼ਾ ਕਰਕੇ ਆਪਣਾ ਰਾਜ ਨਾ ਕਾਇਮ ਕਰ ਲੈਣ (ਅ) ਉਹ ਪ੍ਰਾਚੀਨ ਵਰਣ ਆਸ਼ਰਮ ਮਰਿਆਦਾ ਕਾਇਮ ਰਖਣਾ ਚਾਹੁੰਦੇ ਸਨ ਪਰ ਸਿਖ ਗੁਰੂ ਸਾਹਿਬ ਨੇ "ਚਾਰ ਵਰਣ ਇਕ ਵਰਣ ਕਰਾਇਆ" ਸੀ। ਉਹ ਇਹ ਨਹੀ ਸਨ ਦੇਖ ਸਕਦੇ ਨੀਚ ਤੇ ਅਛੂਤ ਜਾਣੇ ਜਾਂਦੇ ਲੋਕ ਉੱਚੀਆਂ ਜਾਤਾਂ ਵਾਲਿਆਂ ਨਾਲ ਮਿਲ ਜਾਣ ਤੇ ਬਰਾਬਰ ਦੇ ਹੱਕ ਮਾਨਣ। ਲਗਦਾ ਹੈ ਇਹ ਦੋ ਪ੍ਰਮੁਖ ਕਾਰਨ ਸਨ ਜੋ ਉਹ ਗੁਰੂ ਸਾਹਿਬ ਵਿਰੁਧ ਯੁੱਧ ਵਿਚ ਮੁਗਲਾਂ ਦੇ ਨਾਲ ਰਲ ਗਏ।

ਆਨੰਦਪੁਰ ਸਾਹਿਬ ਦੇ ਆਸ ਪਾਸ ਮੁਗਲਾਂ ਨਾਲ ਲੜਾਈਆਂ ਹੋਈਆਂ। ਇਹਨਾਂ ਵਿਚ ਆਖਰ ਜਿੱਤ ਗੁਰੂ ਸਾਹਿਬ ਦੀ ਹੁੰਦੀ ਰਹੀ। ਅਖੀਰ ਮੁਗਲ ਫੌਜਾਂ ਨੇ ਆਨੰਦਪੁਰ ਸਾਹਿਬ ਦੁਆਲੇ ਕਰੜਾ ਘੇਰਾ ਪਾਇਆ ਪਰ ਗੁਰੂ ਸਾਹਿਬ ਤੇ ਉਹਨਾਂ ਦੇ ਸਿਦਕੀ ਸਿੱਖਾਂ ਨੇ ਬਿਨਾ ਕਿਸੇ ਦਹਿਲ ਜਾਂ ਕਮਜ਼ੋਰੀ ਦੇ ਯੁੱਧ ਕੀਤਾ। ਹਰ ਕਸ਼ਟ ਸਹਿਆ। ਮੁਗਲ ਤੇ ਉਹਨਾਂ ਦੇ ਸਹਿਯੋਗੀ ਪਹਾੜੀ ਰਾਜਿਆਂ ਨੇ ਰਾਜਨੀਤੀ ਦਾ ਕੋਹਜਾ ਪੱਖ ਅਪਨਾਉਣ ਦੀ ਸੋਚੀ। ਉਹਨਾਂ ਨੇ ਕੁਰਆਨ ਦੀਆਂ ਸੌਗੰਧਾਂ ਖਾ ਕੇ ਮੰਨਾ ਲਿਆ ਕਿ ਸਾਡੇ ਵਕਾਰ ਦਾ ਸੁਆਲ ਹੈ। ਇਕ ਵਾਰੀ ਕਿਲਾ ਖਾਲੀ ਕਰ ਦਿਓ ਤੇ ਜਿਧਰ ਮਰਜ਼ੀ ਚਲੇ ਜਾਓ, ਅਸੀਂ ਹਮਲਾ ਨਹੀਂ ਕਰਾਂਗੇ। ਅਸੀਂ ਆਪਣੀਆਂ ਫੌਜਾਂ ਲੈਕੇ ਵਾਪਸ ਚਲੇ ਜਾਵਾਂਗੇ। ਤੁਸੀਂ ਮੁੜ ਆ ਕੇ ਕਿਲੇ ਤੇ ਕਬਜ਼ਾ ਕਰ ਲੈਣਾ। ਸਤਿਗੁਰੂ ਉਹਨਾਂ ਦੀਆਂ ਚਾਲਾਂ ਸਮਝਦੇ ਸਨ ਪਰ ਘੇਰਾ-ਬੰਦੀ ਕਾਰਨ ਭੁੱਖ ਨਾਲ ਆਤਰ ਤੇ ਨਿਢਾਲ ਸਿੱਖਾਂ ਨੇ ਸਤਿਗੁਰੂ ਨੂੰ ਇਹ ਪੇਸ਼ਕਸ਼ ਪਰਵਾਨ ਕਰਨ ਲਈ ਮਜਬੂਰ ਕੀਤਾ। ਸਤਿਗੁਰੂ ਜੀ ਨੇ ਆਖਿਆ ਭਾਈ ਧੋਖਾ ਹੋਵੇਗਾ ਤੇ ਨੁਕਸਾਨ ਵੀ।

ਸਤਿਗੁਰੂ ਆਪਣੇ ਸਾਹਿਬਜ਼ਾਦਿਆਂ, ਗੁਰੂ ਕੇ ਮਹਿਲਾਂ ਤੇ ਮਾਤਾ ਜੀ ਸਹਿਤ ਸਾਰੇ ਸਿਖਾਂ ਨੂੰ ਲੈਕੇ ਕਿਲੇ ਤੋਂ ਬਾਹਰ ਥੋਹੜੀ ਦੂਰ ਹੀ ਗਏ ਸਨ ਕਿ ਮੁਗਲਾਂ ਤੇ ਪਹਾੜੀ ਰਾਜਿਆਂ ਦੀ ਫੌਜ ਨੇ ਸਾਰੀਆਂ ਕਸਮਾਂ ਵਾਅਦੇ ਛਿੱਕੇ ਟੰਗ ਕੇ ਭੁਖ ਦੁਖ ਦੇ ਮਾਰੇ ਮੁੱਠੀ ਭਰ ਸਿੱਖਾਂ ਤੇ ਹਮਲਾ ਕਰ ਦਿਤਾ। ਵੱਡੇ ਸਹਿਬਜ਼ਾਦੇ ਸਰਸਾ ਪਾਰ ਕਰਕੇ ਚਮਕੌਰ ਆ ਗਏ। ਗੁਰੂ ਕੇ ਮਹਿਲ ਭਾਈ ਮਨੀ ਸਿੰਘ ਨਾਲ ਦਿੱਲੀ ਵਲ ਨਿਕਲ ਗਏ। ਕੁਝ ਸਿੰਘ ਯੁਧ ਵਿਚ ਸ਼ਹੀਦ ਹੋ ਗਏ, ਕੁਝ ਸਰਸਾ ਵਿਚ ਰੁੜ ਗਏ। ਸਾਰਾ ਸਾਜ਼-ਸਮਾਨ ਵਿਖਰ ਗਿਆ। ਵਿਦਿਆਧਰ ਗ੍ਰੰਥ ਇਸ ਘਲੂਕਾਰੇ ਵਿਚ ਨਸ਼ਟ ਹੋ ਗਿਆ ਜਿਸ ਦਾ ਭਾਰ ਨੌਂ ਮਣ ਸੀ। ਸਤਿਗੁਰੂ ਚਮਕੌਰ ਦੀ ਗੜੀ ਵਿਚ ਪੁੱਜ ਗਏ। ਮੁਗਲ ਫੌਜਾਂ ਨੇ ਘੇਰਾ ਪਾ ਲਿਆ। ਅੰਦਰ ਭੁੱਖੇ ਭਾਣੇ ਤੇ ਥੱਕੇ ਟੁੱਟੇ ਚਾਲੀ ਸਿੰਘ ਸਨ। ਬਾਹਰ ਲੱਖਾਂ ਦੀ ਗਿਣਤੀ ਵਿਚ ਫੌਜਾਂ। ਯੁੱਧ ਸ਼ੁਰੂ ਹੋਇਆ ਸਿੱਖ ਬੜੀ ਬਹਾਦਰੀ ਨਾਲ ਜੂਝੇ। ਛੋਟੇ ਸਾਹਿਬਜ਼ਾਦੇ ਵਿਛੜ ਚੁੱਕੇ ਸਨ। ਉਹ ਗੰਗੂ ਨਾਲ ਸਨ, ਜਿਸ ਨੇ ਲਾਲਚ ਵੱਸ ਉਹਨਾਂ ਨੂੰ ਨਵੇਬ ਸਰਹੰਦ ਪਾਸ ਪੇਸ਼ ਕਰ ਦਿਤਾ, ਉਹਨਾਂ ਨੂੰ ਕੰਧਾਂ ਵਿਚ ਚਿਣ ਕੇ ਸ਼ਹੀਦ ਕਰ ਦਿਤਾ। ਵੱਡੇ ਸਾਹਿਬਜ਼ਾਦੇ ਯੁੱਧ ਵਿਚ ਜੰਗੀ ਜੌਹਰ ਵਿਖਾਉਂਦੇ ਹੋਏ ਆਖ਼ਰ ਸ਼ਹੀਦੀ ਪਾ ਗਏ। ਉਹਨਾਂ ਦੇ ਸਰੀਰਾਂ ਤੇ ਅਣਗਿਣਤ ਘਾਓ ਸਨ ਪਰ ਸਨ ਸਾਰੇ ਮੁਹਰਲੇ ਪਾਸੇ। ਜਦੋਂ ਗੜੀ ਵਿਚ ਚੋਣਵੇਂ ਗਿਣਤੀ ਦੇ ਸਿੱਖ ਰਹਿ ਗਏ ਤਾਂ ਉਹਨਾਂ ਨੇ ਵਿਚਾਰਿਆ ਕਿ ਸਤਿਗੁਰੂ ਨੂੰ ਗੜੀ ਵਿਚ ਨਿਕਲ

ਜਾਣਾ ਚਾਹੀਦਾ ਹੈ ਕਿਉਂਕਿ ਆਪਦੀ ਚਰਨਛੁਹ ਪ੍ਰਾਪਤ ਕਰਕੇ ਲੱਖਾ ਹੋਰ ਸਿੰਘ ਪੈਦਾ ਹੋ ਜਾਣਗੇ। ਉਹਨਾਂ ਜਦੋਂ ਸਤਿਗੁਰੂ ਨੂੰ ਬੇਨਤੀ ਕੀਤੀ ਤਾਂ ਆਪਨੇ ਇਨਕਾਰ ਕਰ ਦਿੱਤਾ। ਖਾਲਸੇ ਨੇ ਪੰਜ ਸਿੰਘਾਂ ਦਾ ਜਥਾ ਬਣਾਕੇ ਆਪਣਾ ਅਧਿਕਾਰ ਵਰਤਦਿਆ ਆਖਿਆ "ਗੁਰੂ ਗੋਬਿੰਦ ਸਿੰਘ ਤੁਹਾਨੂੰ ਖਾਲਸਾ ਹੁਕਮ ਦਿੰਦਾ ਹੈ ਕਿ ਇਵੇਂ ਤੇ ਹੁਣੇ ਹੀ ਗੜੀ ਵਿਚੋਂ ਨਿਕਲ ਜਾਓ।" ਸਤਿਗੁਰੂ ਬੈਠੇ ਸਨ ਤੇ ਇਕ ਪੈਰ ਜੁੱਤੀ ਤੋਂ ਬਾਹਰ ਸੀ। ਆਪਨੇ ਜੁੱਤੀ ਵੀ ਨਾ ਪਾਈ ਤੇ ਖਾਲਸਾ ਜੀ ਦਾ ਹੁਕਮ ਮੰਨ ਕੇ ਗੜੀ ਖਾਲੀ ਕਰ ਗਏ। ਜਾਣ ਤੋਂ ਪਹਿਲਾਂ ਆਪਣਾ ਚੋਗਾ ਤੇ ਕਲਗੀ ਭਾਈ ਜੈਤਾ ਜੀ ਨੂੰ ਦੇ ਗਏ ਜਿਹਨਾਂ ਨੂੰ ਮੁਗਲਾਂ ਨੇ ਚੱਕਰ ਵਿਚ ਪਾਉਣ ਲਈ ਇਹ ਲਿਬਾਸ ਧਾਰਨ ਕਰ ਲਿਆ। ਹੁਣ ਇਕੱਲਾ ਇਕੱਲਾ ਸਿੰਘ ਬਾਹਰ ਜਾਂਦਾ। ਮੁਗਲ ਫ਼ੌਜ ਤੇ ਟੁੱਟ ਪੈਂਦਾ, ਤੇਗ ਚਲਾਉਂਦਾ ਅਖੀਰ ਸ਼ਹੀਦੀ ਪ੍ਰਾਪਤ ਕਰ ਲੈਂਦਾ। ਅੰਤ ਵਿਚ ਭਾਈ ਜੈਤਾ ਜੀ ਗੜ੍ਹੀ ਤੋਂ ਬਾਹਰ ਆਏ। ਖ਼ੂਬ ਦਲੇਰੀ ਨਾਲ ਯੁੱਧ ਕੀਤਾ ਤੇ ਸ਼ਹੀਦ ਹੋ ਗਏ। ਮੁਗਲ ਫੌਜਾਂ ਪ੍ਰਸੰਨ ਸਨ ਕਿ ਉਹਨਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਮਾਰ ਲਿਆ ਹੈ। ਉਹ ਭਾਈ ਜੀ ਦਾ ਸਿਰ ਵੱਢ ਕੇ ਦਿਲੀ ਨੂੰ ਤੁਰ ਗਏ। ਇਸ ਅੰਧਕਾਰਮਈ ਹਾਲਾਤ ਵਿਚ ਸਤਿਗੁਰੂ ਜੀ ਨੇ ਮੁਕਤਸਰ ਵਿਖੇ ਮੁਗਲਾਂ ਨੂੰ ਹਰਾਉਣ ਉਪ੍ਰੰਤ ਇਹ ਜ਼ਫਰਨਾਮਹ ਪਿੰਡ ਦੀਨਾਂ ਕਾਂਗੜ ਵਿਚ ਆਰਾਮ ਫਰਮਾਉਦਿਆਂ ਲਿਖਿਆ। ਇਥੇ ਹੀ ਆਪ ਜੀ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪਤਾ ਲੱਗਾ। ਹੁਣ ਨਾ ਸਾਜ਼-ਬਾਜ਼ ਸੀ। ਨਾ ਫੌਜਾਂ ਸਨ। ਨਾ ਸਿੱਖ ਸਨ। ਪਰਿਵਾਰ ਲਾ ਪਤਾ ਸੀ। ਸਾਹਿਬਜ਼ਾਦੇ ਤੇ ਮਾਤਾ ਜੀ ਸ਼ਹੀਦੀਆਂ ਪਾ ਗਏ ਸਨ। ਸਰਕਾਰੀ ਸੂਹੀਏ ਕੁੱਤਿਆਂ ਵਾਂਗੂ ਸਾਹਿਬ ਨੂੰ ਲਭਦੇ ਫਿਰਦੇ ਸਨ। ਗੁਰੂ ਵਿਰੋਧੀ ਆਦਮਬੋ ਆਦਮਬੋ ਕਰਦੇ ਫਿਰਦੇ ਸਨ। ਅਜਿਹੀ ਦਸ਼ਾ ਵਿਚ ਸਤਿਗੁਰੂ ਔਰੰਗਜ਼ੇਬ ਨੂੰ ਇਹ ਦਲੇਰੀ ਭਰਿਆ ਖ਼ਤ ਲਿਖਦੇ ਹਨ। ਜੇਕਰ ਦੁਨਿਆਵੀ ਖੱਖੋਂ ਦੇਖੀਏ ਤਾਂ ਲਗਦਾ ਹੈ ਸਾਹਿਬ ਦਾ ਬੜਾ ਨੁਕਸਾਨ ਹੋਇਆ ਹੈ ਪਰ ਇਹ ਸਭ ਮਾਰੂ ਘਟਨਾਵਾਂ ਨੂੰ ਉਹਨਾਂ ਦੇ ਬਲਵਾਨ ਮਨ ਨੂੰ ਨਹੀਂ ਪੋਹਿਆ। 'ਚਾਰ ਮੂਏ ਤੋ ਕਿਆ ਹੁਆ ਜਬ ਜੀਵਤ ਕਈ ਹਜ਼ਾਰ' ਉਹ ਹੀ ਆਖ ਸਕਦੇ ਸਨ। ਇਸ ਲਈ ਤਾਂ ਸਭ ਸਤਿਗੁਰੂ ਨੂੰ ਚੜ੍ਹਦੀ ਕਲਾ ਦਾ ਅਵਤਾਰ ਆਖਦੇ ਹਨ।

ਕਈ ਲੋਕ ਤੇ ਵਿਦਵਾਨ ਔਰੰਗਜ਼ੇਬ ਨੂੰ ਈਮਾਨ-ਪ੍ਰਸਤ, ਦੀਨ ਪ੍ਰਸਤ ਜਾਂ ਧਰਮੀ ਬਾਦਸ਼ਾਹ ਆਖਦੇ ਹਨ। ਇਸ ਦਾ ਕਾਰਨ ਹੈ ਕਿ ਉਸ ਨੇ ਇਸਲਾਮ ਦਾ ਪ੍ਰਚਾਰ ਤੇ ਪਸਾਰ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਪਰ ਉਹ ਇਹ ਪਤਾ ਨਹੀਂ ਕਿਉਂ ਭੁਲ ਜਾਂਦੇ ਹਨ ਕਿ ਕਿਸੇ ਹੋਰ ਦੇ ਧਰਮ ਨੂੰ ਨਾਸ਼ ਕਰਨ ਦਾ ਬੀੜਾ ਚੁਕਣ ਵਾਲਾ ਜਰਬਾਨਾ ਤੇ ਜ਼ਾਲਿਮ ਹੋ ਸਕਦਾ ਹੈ ਧਰਮੀ ਨਹੀਂ। ਇਹ ਔਰੰਗਜ਼ੇਬ ਬਚਪਨ ਤੋਂ ਹੀ ਫ਼ਰੇਬੀ ਸੀ ਜਿਸ ਨੇ ਲੋਕ ਦਿਖਾਵੇ ਲਈ ਤਸਬੀਹ ਫੜ ਰੱਖੀ ਸੀ ਤੇ ਇਹ ਪ੍ਰਚਾਰ ਕਰਦਾ ਸੀ ਮੈਂ ਤਾਂ ਦਰਵੇਸ਼ੀ ਅਖ਼ਤਿਆਰ ਕਰ ਲਈ ਹੈ ਪਰ ਅੰਦਰ-ਖਾਤੇ ਆਪਣੇ ਪੈਰ ਜਮਾਉਣ ਲਈ ਯਤਨ ਕਰ ਰਿਹਾ ਸੀ। ਸਮਾਂ ਪਾਕੇ ਇਸ ਨੇ ਆਪਣੇ ਪਿਤਾ ਨੂੰ ਕੈਦ ਕਰ ਲਿਆ। ਭਰਾ ਕਤਲ ਕਰਵਾ ਦਿਤੇ। ਆਪ ਭਾਰਤ ਦਾ ਬਾਦਸ਼ਾਹ ਬਣ ਗਿਆ। ਜੋ ਜ਼ੁਲਮ ਇਸਨੇ ਧਰਮ ਦੇ ਨਾਂ ਤੇ ਕੀਤੇ ਉਹਨਾਂ ਦੇ ਵੇਰਵਿਆਂ ਨਾਲ ਗ੍ਰੰਥ ਭਰੇ ਪਏ ਹਨ। ਗੁਰੂ ਤੇਗ ਬਹਾਦਰ ਤੇ ਸਰਮੱਦ ਜਿਹੇ ਦਰਵੇਸ਼ਾਂ ਨੂੰ ਇਸ ਨੇ ਕਤਲ ਕਰਵਾਇਆ। ਇਸ ਨੇ ਜਬਰੀ ਹਿੰਦੂਆਂ ਨੂੰ ਗਊ ਦਾ ਮਾਸ ਖੁਆ ਕੇ ਇਸਲਾਮ ਵਿਚ ਲਿਆਂਦਾ। ਅਜਿਹੇ ਜ਼ਾਲਿਮ, ਸਮਰਥ ਤੇ ਮਹਾਂਬਲੀ ਬਾਦਸ਼ਾਹ ਨੂੰ ਜਫ਼ਰਨਾਮਹ ਲਿਖਕੇ ਸਤਿਗੁਰੂ ਨੇ ਉਸ ਨੂੰ ਉਸ ਦਾ ਮੂੰਹ ਵਿਖਾਇਆ ਕਿ ਤੂੰ ਅਜਿਹਾ ਨੀਚ ਹੈਂ। ਕਸਾਈ ਹੈਂ। ਅਧਰਮੀ ਹੈਂ। ਜਾਬਰ ਤੇ ਫ਼ਰੇਬੀ ਬਾਦਸ਼ਾਹ ਹੈ। ਜਫ਼ਰਨਾਮਹ ਵਿਚ ਇਸ ਬਾਦਸ਼ਾਹ ਦਾ ਜੋ ਚਿਤਰ ਬਣਦਾ ਹੈ ਉਹ ਬੜਾ ਘਿਰਣਿਤ ਹੈ। ਉਹ ਵਾਅਦੇ ਤੋਂ ਮੁਕਰਨ ਵਾਲਾ, ਅਹੰਕਾਰੀ, ਕਟੱੜਪੰਥੀ, ਲੋਕ-ਦੋਖੀ ਤੇ ਜ਼ਾਲਿਮ ਹੈ। ਹਿੰਦੀ ਦੇ ਮਹਾਂਕਵੀ ਭੂਸ਼ਣ ਨੇ ਵੀ ਔਰੰਗਜ਼ੇਬ ਦੇ ਇਹਨਾਂ "ਗੁਣਾਂ" ਦਾ ਜ਼ਿਕਰ ਕੀਤਾ ਹੈ। ਦੰਦ ਕਥਾ ਅਨੁਸਾਰ ਇਸ ਬੀਰ ਕਵੀ ਨੇ ਇਹ ਨਿਮਨ ਦੋ ਛੰਦ ਔਰਗਜ਼ੇਬ ਨੂੰ ਸੁਣਾਏ ਸਨ–

*ਹਾਥ ਤਸਬੀਹ ਲੀਏ ਪ੍ਰਾਤਹ ਉਠੇ ਬੰਦਗੀ ਕਰੇ*
*ਆਪ ਹੀ ਕਪਟ ਰੂਪ ਕਪਟ ਸੁਜਪ ਕੇ ॥*
*ਆਗਰੇ ਸੇਂ ਜਾਏ ਦਾਰਾ ਚੌਕ ਮੈਂ ਚੁਨਾਯ ਦੀਨੌ*
*ਛਤ੍ਰ ਹੂੰ ਛਿਨਾਯੋ ਮਾਨੌ ਮਰੇ ਬੂਢੇ ਬਪ ਕੇ॥*
*ਕੀਨੌ ਹੈ ਸਗੋਤ ਘਾਤ ਸੋ ਮੈ ਨਾਹੀ ਕਹੂੰ ਫੇਰਿ,*

ਫ਼ੀਲ ਪੈ ਤੋਰਾਯੋ ਚਾਰ ਚੁਗਲ ਕੇ ਗਪ ਕੇ।।
ਭੂਸ਼ਣ ਭਣਤ ਛਰਬੰਦੀ ਮਤਿ ਮੰਦ ਮਹਾਂ
ਸੌ ਸੌ ਚੂਹੇ ਖਾਯ ਕੇ ਬਿਲਾਰੀ ਬੈਠੀ ਤਪ ਕੇ।। ੧।।
ਕਾਅਬੇ ਕੀ ਠੌਰ ਬਾਪ ਬਾਦਸ਼ਾਹ ਸਹਿਨਸ਼ਾਹ
ਤਾਕੋ ਕੈਦ ਕੀਨੋ ਮਾਨੋ ਮੱਕੇ ਆਗ ਲਾਈ ਹੈ।।
ਬੜੋ ਭਾਈ ਦਾਰਾ ਵਾਕੋ ਪਕਰਿ ਕੇ ਕੈਦ ਕੀਯੋ
ਮੇਹਰ ਹੂ ਨਹੀਂ ਜਾਓ ਮਾਂ ਕੋ ਸਗਾ ਭਾਈ ਹੈ।।
ਬੰਧੁ ਤੋ ਮੁਰਾਦ ਬਕਸ ਵਾਚੀ ਚੂਦ ਕਰਨ ਕੋ
ਬੀਚ ਦੇ ਕੁਰਆਨ ਖ਼ੁਦਾ ਕੀ ਕਸਮ ਖਾਈ ਹੈ।।
ਭੂਸ਼ਣਿ ਸੁਕਵਿ ਕਹੇ ਸੁਨੋ ਅਵਰੰਗਜ਼ੇਬ
ਏਤੇ ਕਾਮ ਕੀਨੇ ਫੇਰ ਪਾਤਸਾਹੀ ਪਾਈ ਹੈ।। ੨।।

ਇਹ ਵੀ ਔਰੰਗਜ਼ੇਬ ਦਾ ਦਰਬਾਰੀ ਤੇ ਸਮਕਾਲੀ ਕਵੀ ਸੀ ਜੋ ਮਗਰੋਂ ਸ਼ਾਹੀ ਖੌਫ਼ ਕਾਰਨ ਸ਼ਿਵਾਜੀ ਮਰਹੱਟਾ ਦੀ ਸ਼ਰਣ ਵਿਚ ਚਲੇ ਗਿਆ ਸੀ।

ਜ਼ਫ਼ਰਨਾਮਹ ਵਿਚ ਚਮਕੌਰ ਦੇ ਯੁੱਧ ਬਾਰੇ ਸੰਖਿਪਤ ਪਰ ਭਾਵਪੂਰਤ ਟਿਪੱਣੀਆਂ ਹਨ ਕਿ ਭੁਖੇ ਭਾਣੇ ੪੦ ਆਦਮੀ ਕੀ ਕਰ ਸਕਦੇ ਸੁਨ ਜਦੋਂ ਉਹਨਾਂ ਉਪਰ ਅਚਣਚੇਤ ਅਣਗਿਣਤ ਫੌਜਾਂ ਧਾਵਾ ਕਰ ਦੇਣ? ਮੁਗਲਾਂ ਦੇ ਹਮਲੇ ਕਾਰਨ ਮੈਨੂੰ ਮਜਬੂਰ ਹੋ ਕੇ ਹਥਿਆਰ ਚੁਕਣੇ ਪਏ ਤੇ ਗੜ੍ਹੀ ਵਿਚ ਦਾਖਲ ਹੋਣ ਲਈ ਤਰਲੋਮੱਛੀ ਕਈ ਮੁਗਲ ਮਾਰ ਦਿਤੇ ਗਏ। ਜਦੋਂ ਮੁਗਲ ਸਰਦਾਰ ਨਾਹਰ ਖਾ ਨੇ ਗੜ੍ਹੀ ਦੀ ਦੀਵਾਰ ਤੇ ਚੜ੍ਹਨ ਦੀ ਕੋਸ਼ਿਸ਼ ਕੀਤੀ ਤਾਂ ਉਸ ਨੂੰ ਮੇਰੇ ਤੀਰ ਨੇ ਡਸ ਲਿਆ ਤੇ ਉਹ ਰੱਬ ਨੂੰ ਪਿਆਰਾ ਹੋ ਗਿਆ। ਜਿਹੜੇ ਪਠਾਣ ਗੜ੍ਹੀ ਤੋਂ ਬਾਹਰ ਆਪਣੀ ਵੀਰਤਾ ਦੇ ਦਮਗੱਜੇ ਮਾਰਦੇ ਸਨ ਤੀਰਾਂ ਦੀ ਬਰਖਾ ਕਾਰਨ ਡਰਦੇ ਮਾਰੇ ਮੈਦਾਨ ਛੱਡ ਕੇ ਭੱਜ ਗਏ। ਇਕ ਪਠਾਣ ਨੇ ਜ਼ਬਰਦਸਤੀ ਹਮਲਾ ਕੀਤਾ ਪਰ ਮਾਰਿਆ ਗਿਆ। ਇਸ ਹੋਰ ਅਹੰਕਾਰੀ ਮੁਗਲ ਅਫਸਰ ਖ੍ਵਾਜਾ ਮਰਦੂਦ ਯੁੱਧ ਵਿਚ ਜ਼ਖਮੀ ਹੋ ਗਿਆ ਤੇ ਕੰਧ ਓਹਲੇ ਲੁਕ ਕੇ ਲੜਦਾ ਰਿਹਾ। ਇਸ ਨੇ ਗੁਰੂ ਗੋਬਿੰਦ ਸਿੰਘ ਨੂੰ ਜਿੰਦਾ ਗ੍ਰਿਫਤਾਰ ਕਰਨ ਦੀ ਸੁਗੰਧ ਖਾਧੀ ਸੀ। ਸਤਿਗੁਰੂ ਕਹਿਦੇ ਹਨ ਕਿ ਜੇਕਰ ਇਹ ਕੰਧ ਦੀ ਓਟ ਲੈਣ ਦੀ ਥਾਂ ਸਾਹਮਣੇ ਲੜਦਾ ਤਾਂ ਮੈਂ ਇਸ ਨੂੰ ਵੀ ਇਕ ਤੀਰ ਬਖਸ਼ ਕੇ ਦਰਗਾਹ ਵਲ ਚਲਦਾ ਕਰ ਦਿੰਦਾ। ਯੁੱਧ ਵਿਚ ਦੋਨਾਂ ਧਿਰਾਂ ਦਾ ਕਾਫੀ ਨੁਕਸਾਨ ਹੋਇਆ। ਚਾਰੇ ਪਾਸੇ ਲਾਸ਼ਾ ਦੇ ਅੰਬਾਰ ਸਨ। ਚੀਕ ਚਿਹਾੜ ਪਿਆ ਹੋਇਆ ਸੀ। ਸਾਹਿਬ ਦੱਸਦੇ ਹਨ ਕਿ ਜਦੋਂ ਸਿੱਖਾਂ ਦੇ ਤੀਰ ਖਤਮ ਹੋ ਗਏ, ਤਲਵਾਰਾ ਟੁੱਟ ਗਈਆਂ ਤਾਂ ਉਹਨਾਂ ਬਰਛਿਆਂ ਨਾਲ ਅਜਿਹਾ ਕੰਮ ਕੀਤਾ ਕਿ ਵੱਡੇ ਵੱਡੇ ਯੋਧਿਆਂ ਦੀ ਮਤਿ ਮਾਰੀ ਗਈ। ਜਿਹੜੇ ਯੋਧੇ ਆਪਣੀ ਵੀਰਤਾ ਤੇ ਮਾਣ ਕਰਦੇ ਸਨ ਉਹ ਮੈਦਾਨ ਛੱਡ ਕੇ ਪਿਛੇ ਹੱਟ ਗਏ। ਇਸ ਯੁੱਧ ਵਿਚ ਗੁਰੂ ਜੀ ਦੇ ੩੨ ਸਿਖ, ਪੰਜ ਪਿਆਰਿਆਂ ਵਿਚ ਤਿੰਨ ਪਿਆਰੇ ਤੇ ਦੋ ਵੱਡੇ ਸਾਹਿਬਜ਼ਾਦੇ—ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ—ਸ਼ਹੀਦ ਹੋ ਗਏ।

ਇਸ ਅਮਰ ਰਚਨਾ ਵਿਚ ਸ੍ਰੀ ਗੁਰੂ ਜੀ ਨੇ ਅਸਲ ਵਿਚ ਔਰੰਗਜ਼ੇਬ ਨੂੰ ਉਸ ਦੀਆਂ ਅਖਲਾਕੀ ਜ਼ਿਮੇਵਾਰੀਆਂ ਤੇ ਕਰਤੱਵਾਂ ਦਾ ਅਹਿਸਾਸ ਕਰਵਾਇਆ ਹੈ। ਬਾਦਸ਼ਾਹ, ਸੱਚ-ਬੋਲਣ ਵਾਲਾ, ਬਚਨ-ਪਾਲ ਹੋਣਾ ਚਾਹੀਦਾ ਹੈ। ਮੁੱਲਾਂ ਮੁਲਾਣਿਆ ਤੇ ਜਰਨੈਲਾਂ ਦੀਆਂ ਖਾਧੀਆਂ ਝੂਠੀਆਂ ਕਸਮਾਂ ਦਾ ਜ਼ਿਕਰ ਕਰਕੇ ਬਾਦਸ਼ਾਹ ਨੂੰ ਕਿਹਾ ਕਿ ਇਸ ਸਭ ਕਾਸੇ ਦੀ ਤੇਰੀ ਜ਼ਿਮੇਵਾਰੀ ਹੈ ਤੇ ਹੁਣ ਤੇਰੀਆਂ ਕਸਮਾਂ ਤੇ ਕਿਵੇਂ ਯਕੀਨ ਕੀਤਾ ਜਾ ਸਕਦਾ ਹੈ। ਆਪਨੇ ਆਖਿਆ ਮੈ ਤੇਰੇ ਤੇ ਕਿਵੇਂ ਯਕੀਨ ਕਰਾਂ? ਤੇਰੇ ਮੁੱਲਾਂ ਮੁਲਾਣੇ, ਦੀਵਾਨ, ਬਖਸ਼ੀ ਸਭ ਝੂਠੇ ਹਨ। ਸਤਿਗੁਰੂ ਨੇ ਬੜਾ ਸਪਸ਼ਟ ਕੀਤਾ ਹੈ ਕਿ ਅਸੀਂ ਯੁੱਧ ਦੇ ਚਾਹਵਾਨ ਨਹੀਂ ਸਾਂ ਪਰ ਜਦੋਂ ਸਾਰੇ ਹੀਲੇ ਮੁਕ ਜਾਣ ਤਾਂ ਤਲਵਾਰ ਚੁਕਣੀ ਜਾਇਜ਼ ਹੋ ਜਾਂਦੀ ਹੈ। ਸਾਹਿਬ ਨੇ ਔਰੰਗਜੇਬ ਨੂੰ ਫਿੱਟਕਾਰਾਂ ਪਾਉਂਦਿਆਂ ਆਖਿਆ ਹੈ ਕਿ ਤੂੰ ਝੂਠਾ ਹੈ ਕਿਉਂਕਿ ਤੂੰ ਵਾਅਦੇ ਦਾ ਪਾਬੰਦ ਨਹੀਂ ਰਿਹਾ। ਨਾਂ ਤੂੰ ਦੀਨ-ਈਮਾਨ ਵਾਲਾ ਹੈ ਤੇ ਨਾ ਹੀ ਤੈਨੂੰ ਰੱਬ ਦੀ ਪਛਾਣ ਹੈ। ਨਾ ਹੀ ਤੈਨੂੰ ਰਸੂਲ ਤੇ ਭਰੋਸਾ ਹੈ। ਜੇਕਰ ਤੂੰ ਬਿਨਾ ਸੋਚੇ ਸਮਝੇ ਤਲਵਾਰ ਚਲਾਉਣੀ ਨਾ ਬੰਦ ਕੀਤੀ ਤਾਂ ਕਿਸੇ ਸ਼ਕਤੀਸ਼ਾਲੀ ਤੇਗ ਦਾ ਵਾਰ ਤੇਰੇ ਉਪਰ ਹੋਵੇਗਾ। ਹਜ਼ਾਰ ਵਾਰ ਲਾਹਨਤ ਹੈ ਤੇਰੀ ਬਾਦਸ਼ਾਹਤ

ਤੇ ! ਤੂੰ ਬੇਗੁਨਾਹਾਂ ਦਾ ਖ਼ੂਨ ਨਾ ਵਹਾ! ਤੈਨੂੰ ਪਛਤਾਉਣਾ ਪਵੇਗਾ। ਆਪਨੇ ਔਰੰਗਜ਼ੇਬ ਤੇ ਵਿਅੰਗ ਕੀਤਾ ਹੈ ਕਿ ਤੂੰ ਆਪਣੇ ਆਪ ਨੂੰ ਵੱਡਾ ਬੁੱਤ ਸ਼ਿਕਨ ਕਹਿੰਦਾ ਹੈ ਪਰ ਤੂੰ ਮੇਰੇ ਜਿਹੇ ਬੁਤ-ਸ਼ਿਕਨ ਵਿਰੁਧ ਬੁਤ-ਪ੍ਰਸਤਾਂ ਦੀ ਮਦਦ ਕਰ ਰਿਹਾ ਹੈ।

ਭਾਈ ਦਇਆ ਸਿੰਘ ਨੂੰ ਇਹ ਜ਼ਫਰਨਾਮਹ ਦੇ ਕੇ ਸਤਿਗੁਰੂ ਨੇ ਦੱਖਣ ਵਿਚ ਟਿਕੇ ਔਰੰਗਜ਼ੇਬ ਨੂੰ ਦੇਣ ਲਈ ਭੇਜਿਆ। ਉਹਨਾਂ ਨੇ ਲੰਮਾ ਸਫ਼ਰ ਕਰਕੇ ਬੜੀ ਮੁਸ਼ਕਲ ਨਾਲ ਇਹ ਲਿਖਤ ਬਾਦਸ਼ਾਹ ਦੇ ਸਪੁਰਦ ਕੀਤੀ। ਸਿੱਖ ਮਾਨਸ ਵਿਚ ਇਸ ਘਟਨਾ ਦੀ ਬੜੀ ਨਫ਼ਰਤ ਭਰਪੂਰ ਯਾਦ ਹੈ। ਦੰਦ ਕਥਾ ਅਨੁਸਾਰ ਭਾਈ ਦਇਆ ਸਿੰਘ ਜੀ ਨੇ ਸਤਿਗੁਰੂ ਪਾਸ ਬੇਨਤੀ ਕੀਤੀ ਕਿ ਮਹਾਰਾਜ ਮੈਂ ਅਜਿਹੇ ਕੁੱਤੇ ਜ਼ਾਲਮ ਨਾਲ ਜ਼ਬਾਨ ਸਾਂਝੀ ਨਹੀਂ ਕਰਨੀ ਚਾਹੁੰਦਾ। ਸਾਹਿਬ ਪ੍ਰਸੰਨ ਹੋਏ ਤੇ ਉਹਨਾ ਨੇ ਭਾਈ ਜੀ ਨਾਲ ਇਕ ਕੁੱਤਾ ਦੱਖਣ ਵੱਲ ਤੋਰ ਦਿਤਾ। ਜਦੋਂ ਖ਼ਤ ਪੜ੍ਹਨ ਉਪ੍ਰੰਤ ਔਰੰਗਜ਼ੇਬ ਨੇ ਗਲ ਬਾਤ ਕਰਨੀ ਅਰੰਭੀ ਤਾਂ ਉਸ ਦੇ ਸਵਾਲਾਂ ਦਾ ਜੁਆਬ ਕੁੱਤਾ ਦਿੰਦਾ ਗਿਆ। ਇਹ ਕਥਾ ਮੈਂ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਖਾਲਸਾ ਭਿੰਡਰਾਂ ਵਾਲਿਆਂ ਤੋਂ ਸੁਣੀ ਸੀ।

ਇਸ ਖ਼ਤ ਦੇ ਅਧਿਐਨ ਕਰਨ ਵਾਲੇ ਕੁੱਝ ਵਿਦਵਾਨਾ ਨੇ ਇਸ ਖ਼ਤ ਨੂੰ ਪਟੀਸ਼ਨ ਮੰਨਿਆ ਹੈ ਜੋ ਗੁਰੂ ਜੀ ਨੇ ਪ੍ਰਸਤੁਤ ਕੀਤੀ ਪਰ ਇਹ ਗੱਲ ਤਾਂ ਸਰਾਸਰ ਗਲਤ ਹੈ ਕਿਉਂਕਿ ਜੇਕਰ ਸਤਿਗੁਰੂ ਨੇ ਅਧੀਨਗੀ ਮੰਨਣੀ ਹੁੰਦੀ ਤਾਂ ਫਿਰ ਇੰਨਾ ਲੰਮਾ ਸਮਾਂ ਸੰਘਰਸ਼ ਕਿਉਂ ਕਰਦੇ?

ਇਸ ਖ਼ਤ ਨੇ ਬਾਦਸ਼ਾਹ ਨੂੰ ਇੰਨਾ ਪ੍ਰਭਾਵਿਤ ਕੀਤਾ ਕਿ ਉਸ ਨੇ ਸਤਿਗੁਰੂ ਨਾਲ ਮਿਲਣ ਦੀ ਸੋਚੀ। ਉਸ ਨੂੰ ਆਪਣੀਆਂ ਗਲਤ ਨੀਤੀਆਂ ਦਾ ਅਹਿਸਾਸ ਹੋਇਆ ਅਤੇ ਆਪਣੇ ਅਹਿਲਕਾਰਾਂ, ਦੀਵਾਨਾਂ ਤੇ ਫੌਜਦਾਰਾਂ ਦੀਆਂ ਮਾੜੀਆਂ ਕਰਤੂਤਾਂ ਦਾ ਪਤਾ ਲਗਾ। ਸਮਾਂ ਬੜਾ ਲੰਘ ਚੁਕਾ ਸੀ। ਬਾਦਸ਼ਾਹ ਬਿਮਾਰ ਹੋ ਚੁੱਕਾ ਸੀ। ਉਸ ਨੂੰ ਆਪਣੇ ਗਲਤ ਕਾਰਨਾਮਿਆ ਦਾ ਅਹਿਸਾਸ ਸਤਾ ਰਿਹਾ ਸੀ। ਉਸ ਨੇ ਆਪਣੇ ਪੁਤਰ ਆਜ਼ਮ ਨੂੰ ਖ਼ਤ ਲਿਖਿਆ "ਮੈਨੂੰ ਆਪਣੀ ਖ਼ਬਰ ਨਹੀਂ ਮੈਂ ਕੌਣ ਹਾਂ? ਕਿੱਥੇ ਜਾਵਾਂਗਾ? ਮੇਰੇ ਗੁਨਾਹਗਾਰ ਨਾਲ ਕੀ ਬੀਤੇਗੀ?" ਉਸ ਨੇ ਦੂਸਰੇ ਪੁਤਰ ਨੂੰ ਲਿਖਿਆਂ "ਮੈ ਇਸ ਦੁਨੀਆਂ ਵਿਚ ਇਕੱਲਾ ਆਇਆ ਸਾਂ। ਆਪਣੇ ਨਾਲ ਕੁਝ ਨਹੀਂ ਲਿਆਇਆ ਸਾਂ ਪਰ ਹੁਣ ਗੁਨਾਹਾਂ ਦੀ ਪੰਡ ਲੱਦ ਕੇ ਨਾਲ ਲੈ ਜਾ ਰਿਹਾ ਹਾਂ। ਮੈਂ ਪਾਪ ਤੇ ਜ਼ੁਲਮ ਬੜੇ ਕੀਤੇ ਹਨ, ਮੈਨੂੰ ਪਤਾ ਨਹੀਂ ਇਹਨਾਂ ਦੀ ਕੀ ਸਜ਼ਾ ਮਿਲੇਗੀ?"

ਗੁਰੂ ਸਾਹਿਬ ਵੀ ਇਸ ਨੂੰ ਮਿਲਕੇ ਇਸ ਦੇ ਗੁਨਾਂਹਾਂ ਦਾ ਅਹਿਸਾਸ ਕਰਵਾਉਣਾ ਚਾਹੁੰਦੇ ਸਨ ਪਰ ਔਰੰਗਜ਼ੇਬ ਮੇਲ ਤੋਂ ਪਹਿਲਾਂ ਹੀ ਆਪਣੇ ਕੀਤੇ ਗੁਨਾਹਾਂ ਦੇ ਭਾਰ ਹੇਠ ਦਬ ਕੇ ਮਰ ਗਿਆ।

ਸਾਹਿਤਕ ਪੱਖੋਂ ਵੀ ਇਸ ਉਚ ਪਾਏ ਦੀ ਰਚਨਾ ਹੈ ਜਿਸ ਦਾ ਰੂਪ ਤੇ ਰਸ ਦੋਨੋ ਬਲਵਾਨ ਹਨ। ਇਸ ਦੀ ਭਾਸ਼ਾ ਬੜੀ ਸਸ਼ਕਤ ਹੈ।

ਉਪ੍ਰੋਕਤ ਅਧਿਐਨ ਤੋਂ ਕੁਝ ਨੁਕਤੇ ਸਪਸ਼ਟ ਹੁੰਦੇ ਹਨ–

*(ੳ) ਯੁੱਧ ਵਿਚ ਹੌਸਲਾ ਤੇ ਪਰਮਾਤਮਾ ਦੀ ਮਿਹਰ ਸਹਾਈ ਹੁੰਦੀ ਹੈ। ਫੌਜਾਂ, ਹਥਿਆਰ ਆਦਿ ਸਭ ਬਾਅਦ ਦੀਆਂ ਗੱਲਾਂ ਹਨ। ਪ੍ਰਭੂ ਪਰਾਇਣ ਹੋਣ ਵਾਲਾ ਜਿੱਤਦਾ ਹੈ।*

*(ਅ) ਦੁਖ-ਸੁਖ ਨੂੰ ਸਮ ਕਰਕੇ ਜਾਨਣਾ ਹੀ ਚੜ੍ਹਦੀ ਕਲਾ ਵਿਚ ਰਹਿਣਾ ਹੈ।*

*(ੲ) ਚਮਕੌਰ ਦਾ ਜੰਗ ਵਿਸ਼ਵ ਦੇ ਜੰਗਾਂ ਦੇ ਇਤਿਹਾਸ ਵਿਚ ਵਿਲੱਖਣ ਹੈ ਕਿਉਂਕਿ ਇਥੇ 40 ਬੀਰਾ ਨੇ ਲੱਖਾਂ ਦੀ ਧਾੜ ਦਾ ਮੁਕਾਬਲਾ ਪੂਰੀ ਦਲੇਰੀ ਨਾਲ ਕੀਤਾ।*

*(ਸ) ਔਰੰਗਜ਼ੇਬ ਦੀ ਬਦ-ਨੀਤੀ, ਬਦ ਦਇਆਨਤਦਾਰੀ, ਜ਼ੁਲਮ ਆਦਿ ਬਾਰੇ ਅਧਿਕਾਰਿਤ ਟਿੱਪਣੀਆਂ ਕੀਤੀਆਂ ਮਿਲਦੀਆਂ ਹਨ।*

*(ਹ) ਗੁਰੂ ਸਾਹਿਬ ਹਰ ਹੀਲੇ ਖ਼ੂਨ-ਖਰਾਬਾ ਨਾ ਕਰਨ ਲਈ ਯਤਨਸ਼ੀਲ ਰਹੇ ਪਰ ਉਹਨਾਂ ਨੂੰ ਸਰਕਾਰੀ ਤੇ ਅਭਿਮਾਨੀ ਅਹਿਲਕਾਰਾਂ ਨੇ ਤੇਗ ਫੜਨ ਲਈ ਮਜਬੂਰ ਕੀਤਾ। ਉਹਨਾਂ ਨੇ ਬਚਨ ਕੀਤਾ ਹੈ ਕਿ ਜਦੋਂ ਸਾਰੇ ਹੀਲੇ ਨਾਕਾਮਯਾਬ ਹੋ ਜਾਣ ਤਾਂ ਤੇਗ ਉਠਾਉਣੀ ਜਾਇਜ਼ ਹੈ।*

*(ਕ) ਚਮਕੌਰ ਦੀ ਜੰਗ ਦੀ ਤਸਬੀਰ ਜ਼ਫਰਨਾਮਹ ਵਿਚ ਬੜੀ ਸਪਸ਼ਟ ਹੈ।*

*(ਖ) ਸਾਹਿਤਕ ਪੱਖੋਂ ਵੀ ਇਹ ਕਮਾਲ ਦੀ ਰਚਨਾ ਹੈ।*

## ਅਕਾਲ ਉਸਤਤਿ :

ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰਾ ਜੀਵਨ ਸੰਘਰਸ਼ ਕਰਦਿਆਂ ਗੁਜ਼ਾਰਿਆ ਪਰ ਨਾਲ ਹੀ ਪਰਮਪੁਰਖ ਪਰਮਾਤਮਾ ਦੀ ਸਿਫ਼ਤ ਸਲਾਹ ਕਰਦਿਆਂ ਬਾਣੀ ਦੀ ਰਚਨਾ ਵੀ ਕੀਤੀ। ਸਾਹਿਬ ਜਦੋਂ ਆਨੰਦਪੁਰ ਸਾਹਿਬ ਦਾ ਕਿਲਾ ਖਾਲੀ ਕਰ ਕੇ ਜਾ ਰਹੇ ਸਨ ਤਾਂ ਮੁਗਲਾਂ ਨੇ ਸਾਰੀਆਂ ਕਸਮਾਂ ਭੁਲ ਭੁਲਾ ਕੇ ਆਪ ਤੇ ਹਮਲਾ ਕਰ ਦਿੱਤਾ। ਇਸ ਹਮਲੇ ਵਿਚ ਜਿਥੇ ਸਿੱਖਾਂ ਦਾ, ਪਰਿਵਾਰ ਦਾ, ਧਨ-ਮਾਲ ਆਦਿ ਦਾ ਬਹੁਤ ਭਾਰੀ ਨੁਕਸਾਨ ਹੋਇਆ ਉਥੇ ਵਿਦਿਆਧਰ ਗ੍ਰੰਥ ਵੀ ਪਾਣੀ ਵਿਚ ਵਹਿ ਗਿਆ ਜਿਸ ਦਾ ਭਾਰ ਨੌ ਮਣ ਦੱਸਿਆ ਜਾਂਦਾ ਹੈ। ਸਮਾਂ ਪਾ ਕੇ ਭਾਈ ਮਨੀ ਸਿੰਘ ਸ਼ਹੀਦ ਨੇ ਉਦਮ ਕਰ ਕੇ ਦਸਮ ਗੁਰੂ ਦੀ ਬਾਣੀ ਇਕੱਤਰ ਕੀਤੀ। ਜਿਥੋਂ ਕਿਤਿਓਂ ਪੋਥੀ ਮਿਲ ਸਕੀ, ਲਈ ਤੇ ਫਿਰ ਦਸਮ ਗ੍ਰੰਥ ਦੀ ਬੀੜ ਬੰਨ੍ਹੀ। ਇਹ ਭਾਈ ਸਾਹਿਬ ਦੀ ਮਹਾਨ ਸੇਵਾ ਹੈ। ਸਿੰਘ ਸਭਾ ਲਹਿਰ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ ਦਸਮ ਗ੍ਰੰਥ ਦਾ ਪ੍ਰਕਾਸ਼ ਵੀ ਹੁੰਦਾ ਸੀ ਤੇ ਇਸ ਦੇ ਅਖੰਡ ਪਾਠ ਵੀ ਹੁੰਦੇ ਸਨ। ਇਸ ਵਿਚਲੀਆਂ ਪੋਰਾਣਿਕ ਭਾਵਨਾ ਵਾਲੀਆਂ ਰਚਨਾਵਾਂ ਕਾਰਨ ਇਸ ਗ੍ਰੰਥ ਦੇ ਧਾਰਮਕ ਮਹੱਤਵ ਨੂੰ ਬਹੁਤੇ ਸਿੱਖਾਂ ਨੇ ਅਸਵੀਕਾਰ ਕਰ ਦਿੱਤਾ ਜਿਸ ਕਾਰਨ ਇਸ ਗ੍ਰੰਥ ਦਾ ਪਾਠ ਲਗ ਭਗ ਸਾਰੇ ਸਿੱਖਾਂ ਨੇ ਤਿਆਗ ਦਿੱਤਾ। ਕੇਵਲ ਨਿਹੰਗ ਸਿੰਘ ਸੰਪ੍ਰਦਾਇ ਦੇ ਸਿੰਘ ਇਸ ਦਾ ਪਾਠ ਸ਼ਰਧਾ ਨਾਲ ਕਰਦੇ ਹਨ। ਇਸ ਗ੍ਰੰਥ ਦੇ ਕਰਤ੍ਰਿਤਵ (Authorship) ਬਾਰੇ ਬੜਾ ਵਿਵਾਦ ਰਿਹਾ ਹੈ ਤੇ ਹੁਣ ਵੀ ਹੈ। ਸਾਰੇ ਵਿਦਵਾਨਾਂ ਨੇ ਜਾਪੁ, ਅਕਾਲ ਉਸਤਤਿ, ਚੌਪਈ, ਬਚਿਤ੍ਰ ਨਾਟਕ (ਆਪਨੀ ਕਥਾ), ਸ਼ਬਦ ਹਜ਼ਾਰੇ, ਤੇਤੀ ਸ੍ਵਈਏ ਤੇ ਜ਼ਫਰਨਾਮਹ ਨੂੰ ਦਸਮ ਗੁਰੂ ਕ੍ਰਿਤ ਹੀ ਮੰਨਿਆ ਹੈ।

ਇਸ ਬਾਣੀ ਦਾ ਸਰਬ ਪ੍ਰਵਾਨਿਤ ਨਾਂ ਤਾਂ ਆਕਾਲ ਉਸਤਤਿ ਹੀ ਹੈ ਪਰ ਪ੍ਰਾਚੀਨ ਪੋਥੀਆਂ ਦੇ ਅਧਿਐਨ ਤੋਂ ਜਾਪਦਾ ਹੈ ਕਿ ਸਤਿਗੁਰੂ ਨੇ ਇਸ ਬਾਣੀ ਦਾ ਨਾਮਕਰਣ ਨਹੀਂ ਸੀ ਕੀਤਾ ਜਿਸ ਕਾਰਨ ਵੱਖ-ਵੱਖ ਬੀੜਾਂ ਜਾਂ ਪੋਥੀਆਂ ਵਿਚ ਇਸ ਬਾਣੀ ਦੇ ਨਾਂ ਭਿੰਨ-ਭਿੰਨ ਹਨ ਜਿਵੇਂ "ਅਕਾਲ ਪੁਰਖ ਦੀ ਉਸਤਤਿ", "ਉਸਤਤਿ ਸ੍ਰੀ ਅਕਾਲ ਜੀ ਕੀ" ਆਦਿ ਪਰ ਭਾਈ ਮਨੀ ਸਿੰਘ ਜੀ ਨੇ ਇਸ ਬਾਣੀ ਦਾ ਨਾਂ 'ਅਕਾਲ ਉਸਤਤਿ' ਲਿਖਿਆ ਹੈ ਜੋ ਸਰਬ-ਪ੍ਰਵਾਨਿਤ ਹੋ ਗਿਆ ਹੈ। ਇਹ ਨਾਂ ਇਸ ਰਚਨਾ ਦੇ ਆਦਿ ਤੇ ਅੰਤ ਦੇ ਸ਼ਬਦਾਂ ਨੂੰ ਮਿਲਾ ਕੇ ਰਖਿਆ ਹੈ। ਆਦਿ ਹੈ-ਅਕਾਲ ਪੁਰਖ ਜੀ ਕੀ ਰੱਛਾ ਹਮਨੇ 'ਤੇ ਅੰਤ ਹੈ-ਉਸਤਤਿ ਸੰਪੂਰਨ ਹੈ। ਇਉਂ ਇਹ ਨਾਮ ਅਕਾਲ ਉਸਤਤਿ ਨਿਸ਼ਚਿਤ ਹੋ ਗਿਆ।

ਇਸ ਬਾਣੀ ਨੂੰ ਵਿਸ਼ੇ ਪੱਖੋਂ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ : (ੳ) ਅਕਾਲ ਪੁਰਖ ਦੀ ਉਸਤਤਿ (ਅ) ਆਤਮਾ-ਬੁਧਿ ਸੰਬਾਦ (ੲ) ਚੰਡੀ ਉਸਤਤਿ।

(ੳ) ਭਾਗ ਵਿਚ ਅਕਾਲ ਪੁਰਖ ਨੂੰ ਕੇਂਦਰ ਬਿੰਦੂ ਬਣਾ ਕੇ ਅਥਾਹ ਸ਼ਰਧਾ ਨਾਲ ਉਸਤਤਿ ਕੀਤੀ ਗਈ ਹੈ। ਉਸ ਦੇ ਨਿਰਗੁਣ ਸਰੂਪ, ਸਮਰਥਾ, ਵਿਸ਼ਾਲਤਾ, ਸਦੀਵਤਾ ਆਦਿ ਬਾਰੇ ਕਈ ਪ੍ਰਕਾਰ ਦੇ ਢੰਗਾਂ ਨਾਲ ਮਹਿਮਾ ਗਾਈ ਗਈ ਹੈ। ਸਭ ਦਾ ਆਦਿ, ਸਭ ਦਾ ਕਰਤਾ ਤੇ ਸਭ ਨੂੰ ਲੈ ਕਰਨ ਵਾਲਾ ਅਕਾਲ ਪੁਰਖ ਸਰਵ ਵਿਆਪਕ ਹੁੰਦਿਆਂ ਇਕਾਂਤ ਵਾਸੀ ਹੈ।

(ਅ) ਭਾਗ ਵਿਚ ਆਤਮਾਂ-ਬੁਧੀ ਸੰਬਾਦ ਨਾਲ ਸੰਬੰਧਿਤ ੧੦ ਛੰਦ ਹਨ ਜਿਹਨਾਂ ਵਿਚ ਅਧਿਆਤਮ ਸਬੰਧੀ ਪ੍ਰਸ਼ਨ ਹਨ ਪਰ ਜੁਆਬ ਨਹੀਂ ਹਨ।

(ੲ) ਭਾਗ ਵਿਚ ਚੰਡੀ ਦੀ ਮਹਿਮਾ ਗਾਉਣ ਵਾਲੇ ੨੦ ਛੰਦ ਹਨ ਜਿਸ ਬਾਰੇ ਪਰੰਪਰਾਵਾਦੀ ਸੰਪ੍ਰਦਾਈ ਗਿਆਨੀ ਉਥਾਨਕਾ ਦਿੰਦੇ ਹਨ ਕਿ ਪੰਡਤ ਕਾਂਸ਼ੀ ਰਾਮ ਦੀ ਮਨੋ-ਇਛਾ ਪੂਰਨ ਕਰਨ ਲਈ ਇਹ ਛੰਦ ਰਚੇ ਗਏ ਸਨ।

ਇਸ ਬਾਣੀ ਦਾ ਰਚਨਾ ਕਾਲ ਨਿਸ਼ਚਿਤ ਕਰਨਾ ਔਖਾ ਕਾਰਜ ਹੈ ਕਿਉਂਕਿ ਪ੍ਰਾਪਤ ਪੋਥੀਆਂ ਤੇ ਹੱਥ ਲਿਖਤ ਦਸਮ ਗ੍ਰੰਥ ਬਿਲਕੁਲ ਚੁਪ ਹਨ। ਲਗਦਾ ਹੈ 1698 ਈ: ਤੱਕ ਇਹ ਰਚਨਾ ਹੋਂਦ ਵਿਚ ਆ ਚੁੱਕੀ ਸੀ। ਇਹ ਇਕੋ ਵਾਰੀ ਵਿਚ ਰਚੇ ਛੰਦ ਨਹੀਂ ਹਨ ਸਗੋਂ ਵਿਕੋਲੋਤਰੇ ਸਨ ਜਿਹਨਾਂ ਦਾ ਸੰਪਾਦਨ, ਹੋ ਸਕਦਾ

ਹੈ, ਭਾਈ ਮਨੀ ਸਿੰਘ ਜੀ ਨੇ ਬੀੜ ਬੰਨ੍ਹਣ ਵੇਲੇ ਕੀਤਾ ਹੋਵੇ।

**ਵਿਚਾਰ ਪ੍ਰਵਾਹ** : ਅਕਾਲ ਉਸਤਤਿ ਦਾ ਆਰੰਭ ਮੰਗਲਾਚਰਣ ਨਾਲ ਹੁੰਦਾ ਹੈ ਜਿਸ ਵਿਚ ਅਕਾਲ ਪੁਰਖ ਲਈ ਸਰਬ ਲੋਹ, ਸਰਬ ਕਾਲ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ।

ਪਹਿਲੇ ਉਪਭਾਗ (੧-੧੦) ਚੌਪਈ ਹੈ ਜਿਸ ਵਿਚ ਅਕਾਲ ਪੁਰਖ ਨੂੰ ਸਭ ਦਾ ਕਰਤਾ, ਦੁਖ ਹਰਤਾ ਤੇ ਮੁਕਤੀਦਾਤਾ ਦੱਸਿਆ ਹੈ। ਉਹ ਸਰਵ ਵਿਆਪਕ ਹੈ ਤੇ ਸਭ ਵਿਚ ਸਮਾਨ ਵਰਤ ਰਿਹਾ ਹੈ। ਉਹ ਜੋਤਿ ਸਰੂਪ ਹੈ ਤੇ ਨਾਮ-ਭਗਤੀ ਨਾਲ ਰੂਹਾਨੀ ਬੁਲੰਦੀ ਹਾਸਿਲ ਹੋ ਜਾਂਦੀ ਹੈ।

ਦੂਜੇ ਉਪਭਾਗ (੧੧-੨੦) ਵਿਚ ਕਬਿੱਤਾਂ ਦੁਆਰਾ ਅਕਾਲ ਪੁਰਖ ਦੀ ਜੋਤਿ ਨੂੰ ਸਭ ਰੰਗਾਂ, ਰੂਪਾਂ, ਸਥਾਨਾਂ ਆਦਿ ਵਿਚ ਵਿਆਪਕ ਦਰਸਾਇਆ ਹੈ। ਹਿੰਦੂ, ਤੁਰਕ, ਪੁਰਾਣ, ਕੁਰਾਨ, ਦੇਵ, ਦੈਤ, ਕਾਮੀ, ਜਤੀ ਆਦਿ ਵਿਚ ਉਹ ਪਰਮ ਪੁਰਖ ਆਪ ਹੀ ਬਿਰਾਜਤ ਹੈ ਪਰ ਹੈ ਰਹਿੰਦਾ ਉਹ ਇਕ ਸਮਾਨ ਹੀ। ਇਹਨਾਂ ਕਬਿੱਤਾਂ ਵਿਚ ਪਾਰਬ੍ਰਹਮ ਦੇ ਨਿਰਗੁਣ ਤੇ ਸਗੁਣ ਦੋਨਾਂ ਸਰੂਪ ਨੂੰ ਸਵੀਕਾਰ ਕੀਤਾ ਹੈ।

ਤੀਜੇ ਉਪਭਾਗ (੨੧-੩੦) ਵਿਚ ਸਵਈਆਂ ਦੁਆਰਾ ਇਹ ਵਿਚਾਰ ਪ੍ਰਗਟ ਕੀਤੇ ਹਨ ਕਿ ਸ੍ਰਾਵਗ, ਸਿੱਧ, ਜਤੀ, ਜੋਗੀ, ਬ੍ਰਹਮਚਾਰੀ, ਸੂਰ, ਭੂਪਤ, ਤੀਰਥਵਾਸੀ, ਪਾਉਨਾਹਾਰੀ, ਸਿਪਾਹੀ, ਬੀਰ, ਯੋਧੇ, ਰਾਜਾ, ਦਾਨੀ, ਸ੍ਵਮਬਰ ਜੇਤੂ, ਹਿੰਦੂ-ਮੁਸਲਮਾਨ, ਬੁੱਤ-ਪੂਜ, ਮ੍ਰਿਤ-ਪੂਜ ਆਦਿ ਹੋਣ ਨਾਲੋਂ ਪ੍ਰੇਮਾ ਭਗਤੀ ਮਾਰਗੀ ਹੋਣਾ ਚੰਗਾ ਹੈ। ਜਾਪ ਹੀ ਸ੍ਰੇਸ਼ਟ ਸਾਧਨ ਹੈ ਜਿਸ ਨਾਲ ਮੁਕਤੀ ਮਿਲ ਜਾਂਦੀ ਹੈ।

ਚੌਥੇ ਉਪਭਾਗ (੩੧-੫੦) ਨੂੰ ਤੋਮਰ ਛੰਦ ਵਿਚ ਲਿਖਿਆ ਹੈ। ਇਸ ਵਿਚ ਅਕਾਲਪੁਰਖ ਨੂੰ 'ਹਰਿ' ਕਹਿ ਕੇ ਸੰਬੋਧਨ ਕਰਦਿਆਂ ਉਸ ਨੂੰ ਕਾਲ-ਰਹਿਤ ਮੰਨਿਆ ਹੈ ਜੋ ਸਮਸਤ ਵਿਦਿਆਵਾਂ ਵਿਚ ਪ੍ਰਵੀਨ ਹੈ। ਉਹ ਕਲੰਕ ਰਹਿਤ, ਕਰਮ ਧਰਮ ਪ੍ਰਬੀਨ ਤੇ ਚੌਦਾ ਖੰਡਾਂ ਦਾ ਸਿਰਜਣਹਾਰਾ ਹੈ। ਕੇਵਲ ਪਰਮਾਤਮਾ ਦੀ ਪ੍ਰੇਮਾ-ਭਗਤੀ ਹੀ ਸਫਲ ਹੈ। ਬਾਕੀ ਸਭ ਸਾਧਨ ਧਾਰਮਿਕ ਪੱਖੋਂ ਫੋਕਟ ਹੀ ਹਨ।

ਪੰਜਵੇਂ ਉਪਭਾਗ (੫੧-੭੦) ਵਿਚ ਲਘੁ ਨਿਰਾਜ ਛੰਦ ਦੁਆਰਾ ਦੱਸਿਆ ਹੈ ਕਿ ਹਰਿ ਜੀ ਜਲ, ਥਲ, ਬਨ, ਗਿਰ, ਨਭ, ਜ਼ਮੀਨ, ਜਮਾ ਆਦਿ ਸਭ ਥਾਂ ਤੇ ਵਿਆਪਕ ਹੈ। ਤੂਹੀਂ-ਤੂਹੀਂ ਦਾ ਜਾਪ ਕਰਨਾ ਬਣਦਾ ਹੈ ਕਿਉਂਕਿ ਸਾਰਾ ਪਸਾਰਾ ਉਸ ਹਰਿ ਜੀ ਦਾ ਹੈ।

ਛੇਵੇਂ ਉਪ ਭਾਗ (੭੧-੯੦) ਵਿਚ ਕਬਿੱਤਾਂ ਦੁਆਰਾ ਫੋਕਟ ਧਰਮ ਕਰਮ ਦੀ ਨਿਖੇਧੀ ਕੀਤੀ ਹੈ ਜਿਵੇਂ ਮੱਲਾਹਾਰੀ, ਬਿਭੂਤਧਾਰੀ ਹੋਣਾ, ਸਿਵਿਆਂ ਵਿਚ ਵਾਸਾ ਕਰਨਾ, ਮੋਨ ਧਾਰਨ ਕਰਨਾ, ਬਿੰਦੂ-ਸਾਧਨਾ ਕਰਨਾ, ਨੰਗੇ ਪੈਰੀ ਘੁੰਮਣਾ, ਬਨਚਾਰੀ, ਦੂਧਾਧਾਰੀ, ਤ੍ਰਿਣ ਭੱਛ, ਤਿਆਗੀ ਹੋਣਾ, ਆਗ ਭਛੱਯਾ, ਸੂਰਜ-ਚੰਦ੍ਰਮਾ ਸਿਵੱਯਾ, ਜੋਗੀ ਜਟਾਧਾਰੀ ਆਦਿ ਹੋਣਾ ਪਰ ਗਿਆਨ ਬਿਨਾਂ ਸਫਲ ਧਰਮ ਦੀ ਪ੍ਰਾਪਤੀ ਨਹੀਂ ਹੁੰਦੀ। ਸਭ ਵਿਚ ਉਹ ਪਰਮਾਤਮਾ ਹੀ ਵਿਆਪਕ ਹੈ। ਇਹ ਵਿਚਾਰ ਸਤਿਗੁਰੂ ਨੇ ਦ੍ਰਿੜ੍ਹ ਕਰਵਾਇਆ ਹੈ।

ਸਤਵੇਂ ਉਪ ਭਾਗ (੯੧-੧੨੦) ਵਿਚ ਨੇਤਿ ਨੇਤਿ ਵਿਧੀ ਅਪਨਾ ਕੇ ਅਕਾਲ ਪੁਰਖ ਦੀ ਮਹਿਮਾ ਗਾਈ ਹੈ ਜਿਸ ਨੂੰ ਰੂਪ ਰੰਗ ਰੇਖ ਭੇਖ ਦੀ ਸੀਮਾਂ ਵਿਚ ਨਹੀਂ ਬੰਨ੍ਹਿਆ ਜਾ ਸਕਦਾ। ਜਿਸ ਨੇ ਬੇਅੰਤ ਅਵਤਾਰ ਪੈਦਾ ਕੀਤੇ ਤੇ ਫਿਰ ਖਤਮ ਕਰ ਦਿੱਤੇ। ਉਹ ਸਾਰੀ ਮਾਨਵਤਾ ਵਿਚ ਵਿਆਪਕ ਹੈ। ਅਜਿਹੇ ਸਮਸਥ ਤੇ ਬਲਸ਼ਾਲੀ ਅਕਾਲ ਨੂੰ ਨਮਸਕਾਰ ਹੈ।

ਅੱਠਵੇਂ ਭਾਗ (੧੨੧-੧੪੦) ਵਿਚ ਬ੍ਰਹਮ ਨੂੰ ਅਨੁਭਵ-ਸਰੂਪ, ਅਵਿਅਕਤ-ਤੇਜ, ਅਛੈ-ਸਰੂਪ, ਅਦ੍ਵੈ, ਅਨਾਸ, ਕਰਤਾ ਸਦੀਵ, ਹਰਤਾ ਸਨਾਤ, ਆਸਨ ਅਡੋਲ ਆਦਿ ਵਿਸ਼ੇਸ਼ਣਾਂ ਨਾਲ ਯਾਦ ਕੀਤਾ ਹੈ। ਉਸ ਨੂੰ ਸੁਰ ਰੂਪਾਂ ਆਦਿ ਵਿਚ ਵਿਆਪਕ ਆਖਿਆ ਗਿਆ ਹੈ।

ਨੌਵੇਂ ਉਪ ਭਾਗ (੧੪੧-੧੬੦) ਵਿਚ ਸਤਿਗੁਰੂ ਨੇ ਨਾਮ ਰਸ ਵਿਚ ਲੀਨ ਹੋਣ ਤੇ ਮੁਕਤੀ ਮਿਲਣ ਦੀ ਸੂਝ ਬਖਸ਼ਦਿਆਂ ਪਰਮਾਤਮਾ ਨੂੰ ਰੂਪ ਰੰਗ ਚਿਹਨ-ਬਰਨ, ਮਾਤ-ਪਿਤਾ ਤੋਂ ਪਰ੍ਹੇ ਦਸਦਿਆਂ ਬ੍ਰਹਿਮੰਡ ਦਾ ਕਰਤਾ ਦੱਸਿਆ ਹੈ। ਉਹ ਕਰਤਾ ਪੁਰਖ ਹੈ।

ਦਸਵੇਂ ਉਪਭਾਗ (੧੬੧-੧੮੦) ਵਿਚ ਨੇਤਿ ਨੇਤਿ ਵਿਧੀ ਦੁਆਰਾ ਅਕਾਲ ਪੁਰਖ ਦੀ ਮਹਿਮਾ ਆਖੀ ਹੈ। ਉਹ ਨਾ ਸਾਧ ਹੈ ਨਾ ਚੋਰ ਹੈ ਆਦਿ ਆਖਦਿਆਂ ਉਸ ਨੂੰ ਪੰਜ ਵਿਕਾਰਾਂ ਤੋਂ ਪਰ੍ਹੇ ਤੇ ਅਨਾਥਾਂ ਦਾ ਨਾਥ ਦੱਸਿਆ ਗਿਆ ਹੈ।

ਗਿਆਰ੍ਹਵੇਂ ਉਪਭਾਗ (੧੮੧-੨੦੦) ਵਿਚ ਅਕਾਲ ਪੁਰਖ ਨੂੰ ਸਭ ਦਾ ਕਰਤਾ, ਹਰਤਾ ਆਖਿਆ ਹੈ ਜੋ ਸਭ ਨੂੰ ਮੰਦੇ ਕਰਮਾਂ ਦੇ ਦੰਡ ਦਿੰਦਾ ਹੈ। ਉਹ ਦੀਨਾ ਨਾਥ, ਦੁਸ਼ਟ ਗੰਜਕ ਤੇ ਸਭ ਦਾ ਕਰਤਾਰ ਹੈ।

ਬਾਰ੍ਹਵੇਂ ਉਪਭਾਗ (੨੦੧-੧੦) ਵਿਚ ਦਸ ਦੋਹਿਆਂ ਵਿਚ ਪ੍ਰਸ਼ਨ ਕੀਤੇ ਹਨ। ਬੁੱਧੀ-ਆਤਮਾਂ ਦਾ ਸੰਬਾਦ ਹੈ ਕਿ ਆਤਮਾ, ਸ੍ਰਿਸ਼ਟੀ, ਧਰਮ, ਕਰਮ, ਜੀਵਨ, ਮੌਤ, ਸੁਰਗ, ਨਰਕ ਆਦਿ ਕੀ ਹੈ ਪਰ ਇਹਨਾਂ ਸੁਆਲਾਂ ਦੇ ਜੁਆਬ ਨਹੀਂ ਦਿੱਤੇ ਗਏ। ਸੰਪ੍ਰਦਾਈ ਗਿਆਨੀ ਇਹਨਾਂ ਦੋਹਰਿਆਂ ਵਿਚ ਹੀ ਜੁਆਬ ਲੁਪਤ ਦਸਦੇ ਹਨ।

ਤੇਰ੍ਹਵੇਂ ਉਪਭਾਗ (੨੧੧-੨੩੦) ਵਿਚ ਦੇਵੀ ਦੀ ਉਪਮਾਂ ਆਖੀ ਗਈ ਹੈ।

ਚੋਧਵੇਂ ਉਪਭਾਗ (੨੩੧-੨੪੨) ਵਿਚ ਅਕਾਲ ਪੁਰਖ ਦੇ ਗੁਣ ਗਾਇਨ ਕਰਦਿਆਂ ਉਸ ਨੂੰ ਮਹਾਨ ਸ਼ਕਤੀਵਾਨ ਆਖਿਆ ਹੈ ਜਿਸ ਦੀ ਅਰਦਲ ਵਿਚ ਕਰੋੜਾਂ ਇੰਦਰਾਦਿ ਦੇਵਤੇ ਸੇਵਾ ਵਿਚ ਖੜ੍ਹੇ ਹਨ। ਅਜਿਹੇ ਅਕਾਲਪੁਰਖ ਦੀ ਸੇਵਾ ਵਿਚ ਲੱਗਣ ਲਈ ਮਨ ਨੂੰ ਪ੍ਰਬੋਧਿਆ ਹੈ।

ਪੰਦਰ੍ਹਵੇਂ ਉਪਭਾਗ (੨੪੩-੨੫੨) ਵਿਚ ਅਕਾਲ ਪੁਰਖ ਦੇ ਗੁਣਾਂ ਦਾ ਗਾਇਨ ਕੀਤਾ ਗਿਆ ਹੈ ਜੋ ਸਾਰੀ ਕਾਇਨਾਤ ਦੇ ਜੀਵਾਂ ਦੀ ਪ੍ਰਤਿਪਾਲਨਾ ਕਰਦਾ ਹੈ। ਆਪ ਹਰ ਪ੍ਰਕਾਰ ਦੇ ਵਿਕਾਰਾਂ ਤੋਂ ਪਰ੍ਹੇ ਹੈ। ਹੋਰ ਰੋਗਾਂ ਸੋਗਾਂ ਤੋਂ ਸਭ ਨੂੰ ਬਚਾਉਂਦਾ ਹੈ।

ਸੋਲ੍ਹਵੇਂ ਉਪਭਾਗ (੨੫੩-੨੬੬) ਵਿਚ ਸਤਿਗੁਰੂ ਨੇ ਅਕਾਲ ਪੁਰਖ ਦੇ ਗੁਣਾਂ ਦਾ ਗਾਇਨ ਕਰਦਿਆਂ ਦੱਸਿਆ ਹੈ ਕਿ ਜਿਸ ਨੇ ਵੀ ਇਸ ਮਹਾਨ-ਸ਼ਕਤੀਵਾਨ ਪਰਮਾਤਮਾਂ ਦਾ ਜਾਪ ਕੀਤਾ ਹੈ, ਉਸ ਨੂੰ ਸਭ ਕੁਝ ਪ੍ਰਾਪਤ ਹੋਇਆ ਹੈ। ਉਸ ਦੇ ਗੁਣ ਬੇਅੰਤ ਹਨ। ਉਸ ਦੀ ਦਰਗਾਹ ਵਿਚ ਹਾਥੀ ਦੀ ਚਿੰਘਾੜ ਤੋਂ ਪਹਿਲਾਂ ਕੀੜੀ ਦੀ ਪੁਕਾਰ ਪਹੁੰਚ ਜਾਂਦੀ ਹੈ। ਭਾਵ ਉਹ ਦੀਨਾਂ ਮਜ਼ਲੂਮਾਂ ਦੀ ਪੁਕਾਰ ਤੇ ਅਰਦਾਸ ਵਲ ਵਧੇਰੇ ਧਿਆਨ ਦਿੰਦਾ ਹੈ।

ਸਤਾਰ੍ਹਵੇਂ ਉਪਭਾਗ (੨੬੭-੨੭੨) ਵਿਚ ਸਤਿਗੁਰੂ ਨੇ ਇਹ ਦਰਸਾਇਆ ਹੈ ਕਿ ਅਕਾਲ ਪੁਰਖ ਕਿਸੇ ਨਾ ਕਿਸੇ ਰੂਪ ਵਿਚ ਸਭ ਨੂੰ ਸ਼ੋਭਾ ਪ੍ਰਦਾਨ ਕਰ ਰਿਹਾ ਹੈ। ਅਜਿਹੇ ਅਕਾਲ ਪੁਰਖ ਦਾ ਜਾਪ ਧਰਤੀ ਅੰਬਰ ਸਭ ਕਰ ਰਹੇ ਹਨ।

ਅਕਾਲ ਉਸਤਤਿ ਵਿਚ ਅਕਾਲ ਦੇ ਸਰੂਪ ਬਾਰੇ ਵਿਸਤਾਰ ਸਹਿਤ ਚਰਚਾ ਹੋਈ ਹੈ। ਭਾਰਤੀ ਧਰਮਾਂ ਵਿਚ ਪਰਮਾਤਮਾਂ ਹੀ ਚਿੰਤਨ ਦਾ ਕੇਂਦਰ ਬਿੰਦੂ ਰਿਹਾ ਹੈ ਤੇ ਮਹਾਪੁਰਖਾਂ ਤੇ ਵਿਦਵਾਨਾਂ ਨੇ ਇਸ ਦੇ ਗੁਣ ਗਾਉਣੇਂ ਆਪਣਾ ਫਰਜ਼ ਸਮਝਿਆ ਹੈ ਕਿਉਂਕਿ ਅਜਿਹਾ ਕਰਨ ਵਾਲੇ ਮੁਕਤ ਹੋ ਜਾਂਦੇ ਹਨ। ਨੇਤਿ ਨੇਤਿ ਵਿਧੀ ਅਪਨਾ ਕੇ ਉਸ ਦੀ ਬੇਅੰਤਤਾ ਦਰਸਾਈ ਗਈ ਹੈ। ਉਸ ਦਾ ਅੰਤ ਕੋਈ ਨਹੀਂ ਪਾ ਸਕਿਆ ਤੇ ਨਾ ਹੀ ਪਾ ਸਕੇਗਾ। ਅਕਾਲ ਉਸਤਤਿ ਵਿਚ ਪਰਮਾਤਮਾਂ ਨੂੰ ਏਕੰਕਾਰ, ਸਰਵ ਵਿਆਪਕ, ਆਦਿ ਪੁਰਖ, ਅਬਗਤ, ਅਬਨਾਸੀ, ਸਗਲ ਸ੍ਰਿਸ਼ਟੀ ਦੀ ਜੋਤਿ, ਹਾਥੀ ਕੀੜੀ ਵਿਚ ਇਕ ਸਮਾਨ ਵਿਆਪਕ, ਅਦ੍ਵੈ, ਅਲਖ, ਅਬਿਗਾਮੀਂ, ਅੰਤਰਜਾਮੀ, ਰੰਗ-ਰੂਪ, ਵਰਨ-ਚਿਹਨ, ਜਾਤਿ-ਪਾਤਿ ਤੋਂ ਪਰ੍ਹੇ, ਅਜਨਬੀ ਅਭੇਖੀ, ਸਭ ਦੇਵਤਿਆਂ ਦਾ ਕਰਤਾ, ਕਾਲ-ਰਹਿਤ, ਅਛੈ, ਅਨਭੂਤ ਆਦਿ ਨਾਵਾਂ ਨਾਲ ਯਾਦ ਕੀਤਾ ਸੀ। ਅਕਾਲ ਪੁਰਖ ਨੂੰ ਵਿਸ਼ਵ ਵਿਚ ਕਿਧਰੇ ਰਾਜੇ-ਮਹਾਰਾਜੇ ਦੇ ਰੂਪ ਵਿਚ, ਕਿਧਰੇ ਭਿਖਾਰੀ ਦੇ ਰੂਪ ਵਿਚ, ਕਿਧਰੇ ਦਾਤੇ ਮਹਾਦਾਨੀ ਦੇ ਰੂਪ ਵਿਚ, ਕਿਧਰੇ ਯੋਧੇ ਦੇ ਰੂਪ ਵਿਚ, ਕਿਧਰੇ ਵੇਦ ਅਨੁਸਾਰੀ ਕਰਮਕਾਂਡੀ ਦੇ ਰੂਪ ਵਿਚ, ਕਿਧਰੇ ਵੇਦ ਵਿਰੋਧੀ ਕਰਮ ਕਰਨ ਵਾਲੇ ਦੇ ਰੂਪ ਵਿਚ, ਕਿਧਰੇ ਨਿਰਗੁਣ ਤੇ ਕਿਧਰੇ ਸਗੁਣ ਰੂਪ ਵਿਚ, ਕਿਧਰੇ ਸ਼ਸਤਰਧਾਰੀ ਦੇ ਰੂਪ ਵਿਚ, ਕਿਧਰੇ ਵਿਦਿਆ ਦਾਤਾ ਦੇ ਰੂਪ ਵਿਚ, ਕਿਧਰੇ ਸਭ ਥਾਂ ਭਰਮਣ ਕਰਨ ਵਾਲੇ ਦੇ ਰੂਪ ਵਿਚ, ਕਿਧਰੇ ਹਰੀ ਦੇ ਰੂਪ ਵਿਚ, ਕਿਧਰੇ ਜਤੀ ਦੇ ਰੂਪ ਵਿਚ, ਕਿਧਰੇ ਜਟਾਧਾਰੀ, ਕੰਠੀਧਰ, ਕੰਨ ਪਾਟੇ ਸਾਧੂ ਦੇ ਰੂਪ ਵਿਚ, ਕਿਧਰੇ ਜੈਨੀ ਸਰੇਵੜੇ ਦੇ ਰੂਪ ਵਿਚ, ਕਿਧਰੇ ਖਤਰੀ ਦੇ ਰੂਪ ਵਿਚ, ਕਿਧਰੇ ਬ੍ਰਾਹਮਣ ਦੇ ਰੂਪ ਵਿਚ, ਕਿਧਰੇ ਚਿਤਰਕਾਰ ਦੇ ਰੂਪ ਵਿਚ, ਕਿਧਰੇ ਗਵਈਏ ਤੇ ਨ੍ਰਿਤਕਾਰ ਦੇ ਰੂਪ ਵਿਚ, ਕਿਧਰੇ ਸ੍ਰੀ ਕ੍ਰਿਸ਼ਨ ਦੇ ਰੂਪ ਵਿਚ, ਕਿਧਰੇ ਗਵਾਲੇ ਦੇ ਰੂਪ ਵਿਚ ਆਦਿ ਬੇਅੰਤ ਹੋਰ ਰੂਪਾਂ ਵਿਚ ਵਿਚਰਦੇ ਵਿਖਾਇਆ ਗਿਆ ਹੈ। ਇਸ ਦਾ ਸਪਸ਼ਟ ਭਾਵ ਹੈ ਕਿ ਪਰਮ ਪੁਰਖ ਪਰਮਾਤਮਾਂ ਸਭ ਜੀਵਾਂ-ਜੰਤਾਂ ਆਦਿ ਵਿਚ ਵਿਆਪਕ ਹੈ ਤੇ ਸਾਰੇ ਹੀ ਉਸ ਦੇ ਭਾਣੇਂ ਵਿਚ ਚਲ ਰਹੇ ਹਨ। ਅਕਾਲ ਪੁਰਖ ਦੇ ਗੁਣ ਗਾਉਂਦਿਆਂ

ਸਾਹਿਬ ਵਿਸਮਾਦ ਦੇ ਘਰ ਵਿਚ ਆਏ ਤੇ ਉਚਾਰਨ ਲਗੇ :

ਜਲੇ ਹਰੀ ਥਲੇ ਹਰੀ ॥ ਉਰੇ ਹਰੀ ਬਨੇ ਹਰੀ ॥

..........................

ਤੁਹੀਂ-ਤੁਹੀਂ-ਤੁਹੀਂ-ਤੁਹੀਂ। ਤੁਹੀਂ ਤੁਹੀਂ ਤੁਹੀਂ ਤੁਹੀਂ ॥

ਤੇ ਇਹ ਤੁਹੀਂ ਤੁਹੀਂ ਦੀ ਧੁੰਨ ਅੱਠ ਪਹਿਰ ਗੂੰਜਦੀ ਰਹੀ। ਇਸ ਸਤਿਗੁਰੂ ਜੀ ਨੇ ਅਕਾਲ ਉਸਤਤਿ ਕਰਦਿਆਂ ਆਨੰਦ ਮਾਣਿਆਂ।

ਅਕਾਲ ਪੁਰਖ ਦੀਨਾਂ ਦੀ ਪ੍ਰਤਿਪਾਲਨਾ ਕਰਨ ਵਾਲਾ ਜ਼ਾਲਿਮਾਂ ਨੂੰ ਨਸ਼ਟ ਕਰਨ ਵਾਲਾ, ਸੰਤ-ਭਗਤ ਦੋਖੀਆਂ ਦਾ ਨਾਸ਼ ਕਰਨ ਵਾਲਾ, ਭਗਤ-ਵਛਲ, ਜਾਤਿ-ਪਾਤਿ-ਵਿਹੀਨ, ਰਾਜ਼ਕ, ਵਿਕਾਰ-ਹੀਣ, ਕਰਮ-ਧਰਮ ਰਹਿਤ, ਭਰਮ-ਰਹਿਤ, ਦ੍ਵੈਤ-ਰਹਿਤ, ਕਾਲ-ਮੁਕਤ ਜਨਮ-ਮਰਨ ਬਿਹੀਨ, ਕਾਲ ਦਾ ਕਾਲ, ਦੇਵਤਿਆਂ ਦਾ ਸੁਆਮੀ ਆਦਿ ਹੈ ਜੋ ਇਕ ਰਸ ਬਾਰੇ ਵਿਸ਼ਵ ਵਿਚ ਵਿਆਪਕ ਹੈ। ਸਾਹਿਬ ਦੇ ਬਚਨ ਹਨ :

ਜਿਮੀ ਜਮਾਨ ਕੇ ਬਿਖੈ ਸਮਸਤ ਏਕ ਜੋਤਿ ਹੈ॥

ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ।

ਅਜਿਹੇ ਸਮਰਥ ਅਕਾਲ ਪੁਰਖ ਦੇ ਸਿਮਰਨ ਨਾਲ ਮੁਕਤੀ ਸਹਿਜੇ ਹੀ ਮਿਲ ਜਾਂਦੀ ਹੈ। ਜੀਵ ਆਵਾਗਵਨ ਦੇ ਚੱਕਰ ਤੋਂ ਬਚ ਜਾਂਦਾ ਹੈ ਤੇ ਇਵੇਂ ਅਕਾਲ ਪੁਰਖ ਦੇ ਚਰਨਾਂ ਵਿਚ ਜੁੜੀ ਆਤਮਾਂ ਆਨੰਦ ਦੇ ਘਰ ਵਿਚ ਰਹਿੰਦੀ ਹੈ। ਸਿਮਰਨ ਪੂਰਨ ਸ਼ਰਧਾ ਤੇ ਧਿਆਨ ਮਗਨ ਹੋ ਕੇ ਇਕ ਚਿਤ ਕਰਨ ਦੀ ਜ਼ਰੂਰਤ ਹੈ। ਫਿਰ ਤਾਂ ਮੁਕਤੀ ਪਲਾਂ ਛਿਨਾਂ ਵਿਚ ਹੀ ਮਿਲ ਜਾਂਦੀ ਹੈ। ਸਾਹਿਬ ਦੇ ਬਚਨ ਹਨ :

ਏਕ ਚਿਤ ਜਿਹ ਇਕ ਛਿਨ ਧਿਆਇਓ।

ਕਾਲ ਫਾਸ ਕੇ ਬੀਚ ਨ ਆਇਓ।

ਪਰਮਾਤਮਾ ਦੀ ਪ੍ਰਾਪਤੀ ਲਈ ਵਿਸ਼ਵ ਦੇ ਸਾਰੇ ਸਾਧਕ ਯਤਨਸ਼ੀਲ ਹਨ ਤੇ ਆਪਣੇ-ਆਪਣੇ ਵਿਸ਼ਵਾਸਾਂ ਅਨੁਸਾਰ ਕਰਮ-ਧਰਮ ਕਰਦੇ ਹਨ। ਕੋਈ ਘਰ-ਬਾਰ ਤਿਆਗ ਕੇ ਜੰਗਲੀਂ ਵਾਸਾ ਕਰਦਾ ਹੈ, ਕੋਈ ਮਸਾਣਾਂ ਵਿਚ ਸਾਧਨਾ ਕਰਦਾ ਹੈ, ਕੋਈ ਪੁੱਠੇ ਲਟਕ ਕੇ ਤਪ ਕਰਦਾ ਹੈ, ਕੋਈ ਬ੍ਰਹਮਚਾਰੀ ਤੇ ਪਾਉਣ ਆਹਾਰੀ ਬਣ ਕੇ ਬਿਚਰਦਾ ਹੈ, ਕੋਈ ਕੰਦ-ਮੂਲ ਖਾ ਕੇ ਜ਼ਿੰਦਗੀ ਬਸਰ ਕਰਦਾ ਹੈ, ਕੋਈ ਨੰਗੇ ਪੈਰੀਂ ਘੁੰਮਦਾ ਹੈ, ਕੋਈ ਜੋਗੀ ਬਣ ਕੇ ਜਟਾਧਾਰੀ ਹੋਇਆ ਸਾਧਨਾ ਕਰਦਾ ਹੈ, ਕੋਈ ਯੋਗ ਸਾਧਨਾ ਕਰਦਾ ਹੈ, ਕੋਈ ਹੋਮ-ਯੱਗ ਕਰਨ ਵਿਚ ਗਲਤਾਨ ਹੈ, ਕੋਈ ਭੁਖਾ ਰਹਿ ਕੇ, ਕੋਈ ਜਲ ਧਾਰੇ ਕਰ ਕੇ, ਕੋਈ ਅੱਗ ਵਿਚ ਬੈਠ ਕੇ ਕੋਈ ਧੂਣੇ ਤਾਕੇ, ਕੋਈ ਸੰਨਿਆਸ ਧਾਰਨ ਕਰ ਕੇ, ਕੋਈ ਅਸ਼ਟਾਂਗ ਯੋਗ ਸਾਧਨਾ ਕਰ ਕੇ ਉਸ ਅਕਾਲ ਪੁਰਖ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਹੈ ਪਰ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਵਿਚਾਰ ਹੈ ਕਿ ਇਹ ਸਭ ਫੋਕਟ ਕਰਮ ਹਨ। ਨਾਮ ਸਿਮਰਨ ਹੀ ਸੌਖਾ ਤੇ ਸਟੀਕ ਰਸਤਾ ਹੈ ਜਿਸ ਤੇ ਚਲਦਿਆਂ ਪਰਮ ਪੁਰਖ ਦੀ ਪ੍ਰਾਪਤੀ ਸੰਭਵ ਹੈ।

ਨਾਮ-ਸਿਮਰਨ ਕੀ ਹੈ ? ਬਸ ਉਸ ਪਰਮ ਪੁਰਖ ਦੇ ਚਰਨ ਕੰਵਲਾਂ ਨਾਲ ਜੁੜੇ ਤੂਹੀਂ-ਤੂਹੀਂ ਦਾ ਉਚਾਰਣ। ਪ੍ਰੇਮ ਭਾਵਨਾ ਨਾਲ ਉਸ ਅਕਾਲ ਪੁਰਖ ਨੂੰ ਯਾਦ ਕਰਨਾ। ਧਿਆਨ ਵਿਚ ਵਸਾਉਣਾ ਹੀ ਨਾਮ ਸਿਮਰਨ ਹੈ। ਉਸ ਨੂੰ ਆਪਣੇ ਅੰਗ ਸੰਗ ਜਾਨਣਾ। ਜੇਕਰ ਅਜਿਹੇ ਨਹੀਂ ਹੈ ਤਾਂ ਸਭ ਬੇਅਰਥ ਹੈ। ਦਿਖਾਵਾ ਹੈ। ਖੁਮਾਰੀ ਹੈ। ਸਾਹਿਬ ਨੇ ਅਜਿਹੇ ਲੋਕਾਂ ਵੱਲ ਇਸ਼ਾਰਾ ਕੀਤਾ ਹੈ ਜੋ ਕੇਵਲ ਦਿਖਾਵੇ ਮਾਤਰ ਹੈ। ਧਾਰਮਿਕ ਕਰਮ ਕਾਂਡੀ ਬਣ ਕੇ ਜ਼ਿੰਦਗੀ ਬੇਅਰਥ ਗੁਆ ਰਹੇ ਹਨ। ਆਪ ਨੇ ਉਦਾਹਰਣਾਂ ਦੇ ਕੇ ਦੱਸਿਆ ਹੈ ਕਿ ਨਿਰਾ ਤੋਤਾ ਰਟਨ ਕਿਸੇ ਪਾਸੇ ਨਹੀਂ ਲਗਾਉਂਦਾ :

ਤਾਪ ਕੇ ਸਹੇ ਤੇ ਜੋ ਪੈ ਪਾਈਐ ਆਤਾਪ ਨਾਥ,
ਤਾਪਨਾ ਅਨੇਕ ਤਨ ਘਾਇਲ ਸਹਤ ਹੈ।
ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ,
ਪੂਦਨਾ ਸਦੀਵ ਤੁਹੀਂ ਤੁਹੀਂ ਉਚਾਰਤ ਹੈ।
ਨਭ ਕੇ ਉਡੇ ਤੇ ਜੋ ਪੈ ਨਾਰਾਇਣ ਪਾਈਯਤ

ਅਨਲ ਅਕਾਸ ਪੰਛੀ ਡੋਲਬੋ ਕਰਤ ਹੈ।
ਆਗ ਮੈ ਜਰੇ ਤੇ ਗਤਿ ਰਾਂਡ ਕੀ ਪਰਤ ਕਰਿ
ਪਤਾਲ ਕੇ ਬਾਸੀ ਕਿਉ ਭੁਜੰਗ ਨ ਤਰਤ ਹੈ॥

ਇਉਂ ਸਤਿਗੁਰੂ ਨੇ ਪ੍ਰਚਲਿਤ ਫੋਕਟ ਧਾਰਮਿਕ ਕਰਮ ਕਾਂਡਾਂ ਨੂੰ ਨਕਾਰਦਿਆਂ ਕੇਵਲ ਪ੍ਰੇਮਾ ਭਗਤੀ ਨੂੰ ਪਰਵਾਨ ਕੀਤਾ ਹੈ। ਸੱਚੇ ਦਿਲੋਂ ਪ੍ਰਭੂ ਨੂੰ ਯਾਦ ਕਰਨਾ ਹੀ ਭਗਤੀ ਹੈ। ਨਾਮ ਸਿਮਰਨ ਲਈ ਨ ਕਿਸੇ ਸਾਮੱਗਰੀ ਦੀ ਜ਼ਰੂਰਤ ਹੈ, ਨਾ ਵਿਸ਼ੇਸ਼ ਸਮੇਂ ਜਾਂ ਸਥਾਨ ਦੀ, ਬਸ ਜਦੋਂ ਵਿਹਲ ਮਿਲੇ, ਜਿਥੇ ਮਿਲੇ, ਇਕਾਗਰ ਚਿੱਤ ਹੋ ਕੇ ਪਰਮਾਤਮਾ ਨੂੰ ਯਾਦ ਕਰਨਾ ਹੀ ਭਗਤੀ ਹੈ। ਜਿਵੇਂ ਚੰਗਿਆੜੀ ਅੱਗ ਵਿਚ, ਕਿਰਣ ਸੂਰਜ ਵਿਚ, ਲਹਿਰ ਸਮੁੰਦਰ ਵਿਚ ਸਮਾ ਜਾਂਦੀ ਹੈ ਇਵੇਂ ਨਾਮ-ਸਾਧਨਾ ਕਰਨ ਵਾਲਾ ਉਸ ਸਤਿ ਸਰੂਪ ਪਰਮਾਤਮਾਂ ਵਿਚ ਸਮਾ ਜਾਂਦਾ ਹੈ। ਇਕ ਮਿਕ ਹੋ ਕੇ ਉਸੇ ਦਾ ਰੂਪ ਬਣ ਜਾਂਦਾ ਹੈ। 'ਰਾਮ ਕਬੀਰਾ ਏਕ ਭਏ ਹੈ ਕੋਇ ਨਾ ਸਕੇ ਪਛਾਨੀ' ਵਾਲੀ ਅਵਸਥਾ ਹੋ ਜਾਂਦੀ ਹੈ। ਇਸ ਅਵਸਥਾ ਬਾਰੇ ਸਾਹਿਬ ਦੇ ਬੋਲ ਹਨ :

ਹਰਿ ਹਰਿਜਨੁ ਕੋਇ ਏਕ ਹੈ ਬਿਬ ਬਿਚਾਰ ਕਿਛੁ ਨਾਹਿ।
ਜਲ ਤੇ ਉਪਜ ਤਰੰਗ ਜਿਉਂ ਜਲ ਹੀ ਬਿਖੈ ਸਮਾਹਿ।

ਇਹ ਮੁਕਤ ਅਵਸਥਾ ਹੈ। ਪਰਮ ਪਦ ਹੈ। ਤੁਰੀਆ ਅਵਸਥਾ ਹੈ।

ਕਾਲ ਅਧੀਨ ਸਾਰੀ ਸ੍ਰਿਸ਼ਟੀ ਹੈ। ਜੋ ਜਨਮਿਆ ਹੈ ਉਹ ਹਰ ਹਾਲਤ ਵਿਚ ਮਰੇਗਾ। ਇਸ ਲੋਕ ਨੂੰ ਪ੍ਰਾਚੀਨ ਗ੍ਰੰਥਾਂ ਵਿਚ ਮ੍ਰਿਤ ਲੋਕ/ਮਾਤ ਲੋਕ ਲਿਖਿਆ ਹੈ। ਇਸ ਵਿਚ ਤਾਂ "ਮਰਣ ਲਿਖਾਇ ਮੰਡਲ ਮਹਿ ਆਇ' ਸਭ ਲੋਕ ਵਿਚਰ ਰਹੇ ਹਨ। ਤੇ ਕਾਲ ਅਜਿਹਾ ਬਲੀ ਹੈ "ਰਾਜਾ ਪਰਜਾ ਸਮ ਕਰ ਮਾਰੈ ਐਸਾ ਕਾਲ ਬਡਾਨੀ ਰੇ।" ਇਉਂ ਜੀਵਨ-ਮਰਨ ਦੀ ਖੇਡ ਸਭ ਕਾਲ ਦੇ ਵਸ ਹੈ। ਗੁਰਮਤਿ ਵਿਚ ਪਰਮਾਤਮਾਂ ਨੂੰ ਅਕਾਲ ਪੁਰਖ ਆਖਿਆ ਗਿਆ ਹੈ ਕਿਉਂਕਿ ਉਹ ਕਾਲ ਦੀ ਮਾਰ ਤੋਂ ਪਰ੍ਹੇ ਹੈ। ਬਾਣੀ ਵਿਚ ਬਹੁਤ ਥਾਂਈਂ ਅਜਿਹੇ ਵਾਕ ਅੰਕਿਤ ਹਨ :

-ਤੂ ਅਕਾਲ ਪੁਰਖ ਨਾਹੀ ਸਿਰਿ ਕਾਲਾ॥ (ਮਾਰੂ ਮਹਿਲਾ ੧)
-ਅਕਾਲ ਮੂਰਤਿ ਜਿਸ ਕਦੇ ਨਹੀ ਖਉ (ਮਾਰੂ ਮਹਿਲਾ ੫)

ਅਕਾਲ ਉਸਤਤਿ ਦਾ ਅਧਿਐਨ ਕਰਦੇ ਕਈ ਵਾਰ ਜਾਪਦਾ ਹੈ ਇਸ ਬਾਣੀ ਵਿਚ ਕਾਲ ਦੀ ਉਸਤਤਿ ਵੀ ਕੀਤੀ ਗਈ ਹੈ। ਸਭ ਦੇਵਤੇ, ਜਤੀ, ਜੋਗੀ, ਬ੍ਰਹਮਚਾਰੀ, ਦੈਂਤ, ਰਾਜੇ, ਮਹਾਰਾਜੇ, ਤਪੀ, ਹਠੀ, ਸੰਨਿਆਸੀ ਆਦਿ ਕਾਲ ਦੀ ਦਾਤ ਹੇਠ ਹਨ। ਸਤਿਗੁਰੂ ਬਚਨ ਹਨ :

ਏਕ ਸ਼ਿਵ ਭਏ ਏਕ ਗਏ ਏਕ ਫੇਰ ਭਏ
ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ।
..................
ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ,
ਭੂਮ ਹੀ ਤੇ ਹੁਇਕੈ ਫੇਰਿ ਭੂਮਿ ਹੀ ਮਿਲਏ ਹੈ।
..............................
ਜੋਗੀ ਜਾਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ
ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ।
........................
ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ
ਭੋਗ ਭੋਗ ਭੂਮਿ ਅੰਤਿ ਭੂਮਿ ਮੈਂ ਮਿਲਤ ਹੈਂ॥

ਇਉਂ ਆਖਿਰ ਕਾਲ ਬਲੀ ਨੇ ਸਾਰਿਆਂ ਨੂੰ ਜਿਤ ਲਿਆ। ਕਾਲ ਮਹਾਂਬਾਲੀ ਹੈ। ਗੁਰੂ ਸਾਹਿਬ ਵਾਰ ਵਾਰ ਕਾਲ ਦੀ ਮਹਿਮਾਂ ਕਹਿੰਦੇ ਹਨ ਤੇ ਉਪਰੀ ਨਜ਼ਰੇ ਜਾਪਦਾ ਹੈ ਇਹ ਗੱਲ ਅਕਾਲ ਦੀ ਮਹਿਮਾਂ ਨਾਲ ਕਰਨੀ ਵਿਸ਼ੇ ਤੋਂ ਦੂਰ ਜਾਣਾ ਹੈ ਪਰ ਡੂੰਘੀ ਨਜ਼ਰ ਨਾਲ ਦੇਖੀਏ ਤਾਂ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਸਾਹਿਬ ਕਾਲ ਦੀ ਮਹਿਮਾਂ ਕਰਦਿਆਂ ਉਸ ਨੂੰ ਸਭ ਨੂੰ ਸਮ ਕਰ ਕੇ ਮਾਰਨ ਵਾਲਾ ਦੱਸਦਿਆਂ ਅਸਲ ਵਿਚ ਅਕਾਲ

ਦੀ ਮਹਾਂ ਸ਼ਕਤੀ ਦੀ ਦੱਸ ਪਾ ਰਹੇ ਹਨ। ਪੀਰ, ਪੈਗੰਬਰ, ਔਲੀਏ, ਅਵਤਾਰ, ਰਾਜੇ, ਮਹਾਂਰਾਜੇ, ਜੋਗੀ ਜਤੀ, ਬ੍ਰਹਮਚਾਰੀ, ਧਾਰਮਿਕ ਸਾਧਨਾ ਕਰਨ ਵਾਲੇ ਆਦਿ ਸਭ ਕਾਲ ਦੇ ਅਧੀਨ ਹਨ ਤੇ ਉਹ ਜਦੋਂ ਚਾਹੇ ਉਹਨਾਂ ਦੀ ਜੀਵਨ ਲੀਲਾ ਖਤਮ ਕਰ ਸਕਦਾ ਹੈ ਪਰ ਅਕਾਲ ਪੁਰਖ ਅਜਿਹੇ ਬਲੀ ਕਾਲ ਦਾ ਵੀ ਕਾਲ ਹੈ-ਕਾਲ ਹੂੰ ਕੇ ਕਾਲ ਹੋ-ਇਉਂ ਅਕਾਲ ਪੁਰਖ ਸਭ ਤੋਂ ਸ਼ਿਰੋਮਣੀ ਹੈ। ਅਜਿਹੇ ਅਕਾਲ ਦੀ ਸ਼ਰਣ ਜਾਣਾ ਹੀ ਭਲੀ ਗਲ ਹੈ। ਕਿਉਂਕਿ ਉਹਦੀ ਸ਼ਰਣ ਵਿਚ ਮੁਕਤੀ ਹੈ। ਭੁਗਤੀ ਹੈ। ਜੁਗਤੀ ਹੈ।

ਗੁਰੂ ਸਾਹਿਬ ਨੇ ਭਾਈਚਾਰਕ ਪਿਆਰ ਤੇ ਸਾਂਝ ਦੀ ਭਾਵਨਾ ਉਜਾਗਰ ਕਰਨ ਲਈ ਦੱਸਿਆ ਹੈ ਕਿ ਉਹ ਅਕਾਲ ਪੁਰਖ ਹੀ ਸਭ ਜੀਵਾਂ ਵਿਚ ਵਿਆਪਕ ਹੈ। ਕੋਈ ਵੀ ਉਸ ਤੋਂ ਭਿੰਨ ਜਾਂ ਬਾਹਰਾ ਨਹੀਂ ਹੈ। ਆਪ ਜੀ ਨੇ "ਜਿਤ ਦੁਆਰੇ ਉਬਰੇ ਤਿਤੇ ਲਿਓ ਉਬਾਰ" ਵਾਲੀ ਭਾਵਨਾ ਨੂੰ ਵਿਸਥਾਰ ਸਹਿਤ ਪ੍ਰਸਤੁਤ ਕਰਦਿਆਂ ਕਿਹਾ ਹੈ :

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ
ਕੋਈ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ।

......................

ਏਕ ਹੀ ਕੀ ਸੇਵਕ ਸਭ ਹੀ ਕੋ ਗੁਰਦੇਵ ਏਕ
ਏਕ ਹੀ ਸਰੂਪ ਸਬੈ ਏਕੈ ਜੋਤਿ ਜਾਨਯੋ।

....................

ਦੇਹੁਰਾਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।

.........................

ਅੱਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕੋ ਹੀ ਸਰੂਪ ਸਬੈ ਏਕ ਹੀ ਬਨਾਉ ਹੈ।

..........................

ਜੈਸੇ ਏਕ ਆਗ ਤੇ ਕਨੂਕਾ ਕੋਟਿ ਆਗ ਉਠੈਂ
ਨਿਆਰੇ ਨਿਆਰੇ ਹੋਇਕੈ ਫੇਰਿ ਆਗ ਮੈ ਮਿਲਾਹਿਗੇ।

.....................

ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿਗੇ॥

ਇਉ ਸਤਿਗੁਰੂ ਨੇ ਸਾਰੀ ਮਾਨਵਤਾ ਵਿਚ ਸਾਂਝ ਪਾਉਣ ਲਈ ਉਪਦੇਸ਼ ਦਿੱਤਾ ਹੈ। ਇਹ ਸਾਂਝ ਰੰਗ, ਜਾਤ, ਨਸਲ, ਦੇਸ, ਕਾਲ ਆਦਿ ਦੇ ਬੰਧਨਾਂ ਨੂੰ ਨਹੀਂ ਮੰਨਦੀ। ਸਤਿਗੁਰੂ ਨੇ ਅਕਾਲ ਪੁਰਖ ਨੂੰ ਇਓਂ ਹੀ ਯਾਦ ਕੀਤਾ ਹੈ :

ਕਹੂੰ ਅਰਬੀ ਤੋਰਕੀ ਪਾਰਸੀ ਹੋ।
ਕਹੂੰ ਪਹਿਲਵੀ ਪਸਤਵੀ ਸੰਸਕ੍ਰਿਤੀ ਹੋ।

ਇਸੇ ਤਰ੍ਹਾਂ ਵਿਸ਼ਵ ਵਿਚ ਜਿਥੇ ਵੀ ਕੋਈ ਬੈਠਾ ਹੈ ਉਹ ਅਕਾਲ ਪੁਰਖ ਦੇ ਗੁਣ ਗਾਉਂਦਾ ਹੈ। ਅਜਿਹਾ ਸਤਿਗੁਰੂ ਦਾ ਵਿਸ਼ਵਾਸ ਹੈ। ਆਪ ਦੇ ਸ਼ਬਦ ਹਨ :

ਫਾਰਸੀ ਫਿਰੰਗੀ ਫਰਾਂਸੀਸ ਕੇ ਦੁਰੰਗੀ
ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈਂ।
ਭਖਰੀ ਕੰਧਾਰੀ ਗੋਰਿ ਗਖਰੀ ਗਰਦੇਜਾਚਾਰੀ
ਪੌਲ ਸੇ ਅਹਾਰੀ ਤੇਰੋ ਨਾਮੁ ਧਿਆਇਅਤੁ ਹੈਂ।

ਇਉਂ ਸਤਿਗੁਰੂ ਨੇ ਮਾਨਵ ਏਕਤਾ ਦਾ ਉਪਦੇਸ਼ ਦਿੰਦਿਆਂ ਕੇਵਲ ਇਕ ਪਾਰਬ੍ਰਹਮ ਦਾ ਨਾਮ ਜਪਣ ਲਈ ਆਖਿਆ ਹੈ। ਬਾਕੀ ਸਭ ਕਰਮ ਕਾਂਡ ਤਿਆਗਣ ਦੀ ਲੋੜ ਤੇ ਬਲ ਦਿੱਤਾ ਹੈ। ਜਿਹੜੇ ਸਾਧਕ

ਕੇਵਲ ਇਕ ਅਕਾਲ ਪੁਰਖ ਦਾ ਪਿਆਰ ਨਾਲ ਨਾਮ ਜਾਪਣਗੇ, ਉਹ 'ਕਾਲ ਫਾਸ' ਵਿਚ ਨਹੀਂ ਆਉਣਗੇ। ਉਹਨਾਂ ਨੂੰ ਮੁਕਤੀ ਮਿਲ ਜਾਵੇਗੀ। ਜਨਮ ਮਰਨ ਦਾ ਚੱਕਰ ਖਤਮ ਹੋ ਜਾਵੇਗਾ। ਉਹ ਅਜਿਹੀ ਅਵਸਥਾ ਵਿਚ ਟਿੱਕ ਜਾਣਗੇ ਜਿਥੇ ਪੂਰਨ ਆਨੰਦ ਹੋਵੇਗਾ। ਸਦੀਵੀ ਸੁਖ ਹੋਵੇਗਾ।

ਅਕਾਲ ਉਸਤਤਿ ਦਾ ਸੰਪਾਦਨ ਕਰਦਿਆ ਇਸ ਵਿਚ ੧੦ ਦੋਹਰੇ ਪ੍ਰਸ਼ਨ ਰੂਪ ਦਰਜ ਕੀਤੇ ਗਏ ਹਨ ਪਰ ਇਹਨਾਂ ਦੇ ਉਤਰ ਨਹੀਂ ਦਿੱਤੇ ਗਏ। ਇਹ 'ਗਿਆਨ ਪ੍ਰਬੋਧ' ਰਚਨਾ ਦਾ ਅੰਗ ਜਾਪਦੇ ਹਨ ਪਰ ਸੰਪ੍ਰਦਾਈ ਗਿਆਨੀ ਇਹਨਾਂ ਦੋਹਰਿਆਂ ਨੂੰ ਅਕਾਲ ਉਸਤਤਿ ਦਾ ਅਨਿਖੜ ਅੰਗ ਮੰਨਦੇ ਹਨ। ਦਸਮ ਗ੍ਰੰਥ ਦੇ ਕਥਾਕਾਰਾਂ ਤੇ ਟੀਕਾਕਾਰਾਂ ਨੇ ਇਹਨਾਂ ਨੂੰ ਪਹੇਲਿਕਾਲੰਕਰ ਅਧੀਨ ਵਿਚਾਰਿਆ ਹੈ। ਉਹਨਾਂ ਦਾ ਵਿਚਾਰ ਹੈ ਕਿ ਇਹਨਾਂ ਦੇ ਵਿਚ ਹੀ ਉਤਰ ਅੰਕਿਤ ਕੀਤੇ ਗਏ ਹਨ ਜਿਵੇਂ :

ਕੋ ਆਤਮ ਸਰੂਪ ਹੈ ਕਹਾ ਸ੍ਰਿਸ਼ਟਿ ਕੋ ਬਿਚਾਰ॥
ਕਉਨ ਧਰਮ ਕਉਨ ਕਰਮ ਹੈ ਕਹੋ ਸਕਲ ਬਿਸਥਾਰ॥

ਇਸ ਦੋਹੇ ਵਿਚ ਪੰਜ ਪ੍ਰਸ਼ਨ ਹਨ ਤੇ ਪੰਜਾਂ ਦਾ ਉਤਰ 'ਇਕੋ' ਅੰਤਲੇ ਪਦ 'ਸਕਲ ਬਿਸਥਾਰ' ਵਿਚ ਹੈ ਜਿਵੇਂ ਆਤਮਾਂ ਦਾ ਸਰੂਪ ਕੀ ਹੈ ? ਉਤਰ ਸਾਰਾ ਵਿਸਥਾਰ ਭਾਵ ਪਸਾਰਾ ਹੀ ਆਤਮਾ ਦਾ ਸਰੂਪ ਹੈ। ਅਜਿਹੇ ਕਾਲਪਨਿਕ ਅਰਥ ਸੰਪ੍ਰਦਾਈ ਗਿਆਨੀਆਂ ਨੇ ਕੀਤੇ ਹਨ। ਕਿਸੇ ਵਿਦਵਾਨ ਨੇ ਇਹਨਾਂ ਦੋਹਰਿਆਂ ਦੇ ਉਤਰ ਆਪ ਹੀ ਛੰਦਬੱਧ ਕਰ ਕੇ ਪ੍ਰਚਲਿਤ ਕਰ ਦਿਤੇ ਹਨ ਜਿਵੇਂ ਆਤਮਾਂ ਦਾ ਸਰੂਪ ਕੀ ਹੈ ? ਸ੍ਰਿਸ਼ਟੀ ਦਾ ਵਿਚਾਰ ਕੀ ਹੈ ? ਧਰਮ ਕੀ ਹੈ ? ਕਰਮ ਕੀ ਹੈ ? ਉੱਤਰ ਇਉਂ ਦਿੱਤਾ ਹੈ :

ਸਤ ਚਿਤ ਆਨੰਦ ਅਜ ਅਮਰ ਵਯਾਪਕ ਪਰਮ ਅਨੂਪ॥
ਵਿਸ੍ਵਨਾਥ ਦੇਵਾਧਿਪਤਿ ਹੈ ਯਹ ਆਤਮ ਰੂਪ॥
ਜੈਸੇ ਜਲ ਤੇ ਬੁਦਬੁਦਾ ਔਰ ਤਰੰਗ ਅਕਾਰ॥
ਤੈਸੇ ਪੂਰਨ ਬ੍ਰਹਮ ਤੇ ਜਪੋ ਸ੍ਰਿਸਟਿ ਵਿਚਾਰ॥
ਤਤ੍ਵ ਗਯਾਨ ਹਿਤ ਯਤਨ ਸਦ ਯਹੈ ਧਰਮ ਨਿਜ ਜਾਨ॥
ਤਤਪਰ ਤੋ ਉਪਕਾਰ ਮੇ ਕਰਮ ਧਰਮ ਸ਼ੁਭ ਮਾਨ॥

ਇਉਂ ਇਹਨਾਂ ਸਾਰੇ ਦੋਹਰਿਆਂ ਵਿਚ ਆਏ ਪ੍ਰਸ਼ਨਾਂ ਦੇ ਉਤਰ ਕਿਸੇ ਵਿਦਵਾਨ ਨੇ ਦੋਹਰਿਆਂ ਵਿਚ ਹੀ ਅੰਕਿਤ ਕਰ ਦਿਤੇ ਹਨ। ਅਸਲ ਵਿਚ ਇਹਨਾਂ ਦੋਹਰਿਆਂ ਦਾ ਅਕਾਲ ਉਸਤਤਿ ਨਾਲ ਕੋਈ ਸਬੰਧ ਨਹੀਂ ਹੈ। ਹੋ ਸਕਦਾ ਹੈ ਇਹ ਕੋਈ ਸੁਤੰਤਰ ਰਚਨਾ ਹੋਵੇ ਜਿਸ ਦਾ ਬਾਕੀ ਭਾਗ ਆਨੰਦਪੁਰ ਛਡਣ ਸਮੇਂ ਯੁੱਧ ਤੇ ਹੜ ਵਿਚ ਨਸ਼ਟ ਹੋ ਗਿਆ ਹੋਵੇ। ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।

ਇਸੇ ਤਰ੍ਹਾਂ ਅਕਾਲ ਉਸਤਤਿ ਵਿਚ ਵੀਹ ਛੰਦ (੨੧੧-੨੩੦) ਵਿਚ ਦੁਰਗਾ ਦੀ ਬੜੀ ਉਪਮਾ ਗਾਈ ਗਈ ਹੈ। ਇਹਨਾਂ ਛੰਦਾਂ ਦਾ ਇਸ ਬਾਣੀ ਨਾਲ ਕੋਈ ਸਬੰਧ ਨਹੀਂ ਹੈ ਕਿਉਂਕਿ ਵਿਸ਼ੇ ਪੱਖੋਂ ਇਹ ਬਿਲਕੁਲ ਭਿੰਨ ਰਚਨਾ ਹੈ। ਅਕਾਲਪੁਰਖ ਹੀ ਅਕਾਲ ਉਸਤਤਿ ਦਾ ਕੇਂਦਰ-ਬਿੰਦੂ ਹੈ। ਕਈ ਵਿਦਵਾਨ ਦੁਰਗਾ ਨੂੰ ਅਕਾਲਪੁਰਖ ਦਾ ਦਮਨਕਾਰੀ ਰੂਪ ਮੰਨਦੇ ਹਨ ਤੇ ਇਸ ਨੂੰ ਅਕਾਲ ਪੁਰਖ ਦੀ ਅਥਾਹ ਸ਼ਕਤੀ ਦਾ ਪ੍ਰਗਟਾ ਆਖਦੇ ਹਨ ਪਰ ਇਹ ਛੰਦ ਅਕਾਲ ਉਸਤਤਿ ਦਾ ਭਾਗ ਨਹੀਂ ਮੰਨੇ ਜਾ ਸਕਦੇ। ਸੰਪ੍ਰਦਾਈ ਗਿਆਨੀ ਇਹਨਾਂ ਛੰਦਾਂ ਦੀ ਉਥਾਨਕ ਇਉਂ ਦੱਸਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਅਕਾਲ ਉਸਤਤਿ ਦਾ ਉਚਾਰਣ ਕਰਦੇ ਪ੍ਰਸ਼ਨਵਾਚੀ ਦੋਹਰੇ ਲਿਖ ਕੇ ਉਹਨਾਂ ਦਾ ਉਤਰ ਉਚਾਰਨ ਕਰਨ ਲੱਗੇ ਤਾਂ ਪੰਡਤ ਕਾਸ਼ੀ ਰਾਮ, ਜੋ ਕੇਸ਼ਵ ਦਾਸ ਦੇ ਸੱਦੇ ਤੇ ਆਨੰਦਪੁਰ ਸਾਹਿਬ ਦੀ ਜੂਹ ਵਿਚ ਪੁੱਜਾ ਤਾਂ ਉਸ ਨੇ ਲੋਕਾਂ ਪਾਸੋਂ ਸਤਿਗੁਰੂ ਦੀ ਬੜੀ ਮਹਿਮਾਂ ਸੁਣੀ ਕਿ ਸਾਹਿਬ ਸਰਬ ਸਮਰਥ ਹਨ ! ਘਟ ਘਟ ਕੇ ਜਾਨਣਹਾਰ ਹਨ ! ਪੂਰਨ ਅਵਤਾਰ ਹਨ! ਉਸ ਨੇ ਸੋਚਿਆ ਕਿ ਮੈਂ ਤਾਂ ਹੀ ਉਹਨਾਂ ਨੂੰ ਜ਼ਾਹਰ ਪੀਰ ਮੰਨਾਗਾ ਜੇਕਰ ਉਹ ਦੁਰਗਾ ਸਤੋਤਰ ਨੂੰ ਦੇਸ਼ ਭਾਖਾ ਵਿਚ ਸੁਣਾ ਦੇਣ ਤਾਂ ਜਦੋਂ ਉਹ ਦਰਬਾਰ ਵਿਚ ਪਹੁੰਚਿਆ ਤਾਂ ਸਤਿਗੁਰੂ ਨੇ "ਭਗਵਤੀ ਪ੍ਰਦਯ ਪੁਸ਼ਪਾਂਜਲਿ ਸਤੋਤ੍ਰ" ਦਾ ਸੁਤੰਤਰ ਅਨੁਵਾਦ ਸੁਣਾਇਆ। ਇਉਂ ਉਹ ਮਨ ਦੀ ਬੁਝਣਹਾਰ ਸਤਿਗੁਰੂ ਦਾ ਸ਼ਰਧਾਲੂ ਬਣ ਗਿਆ ਪਰ ਇਹ ਕਾਲਪਨਿਕ ਕਥਾ ਹੈ। ਜਾਪਦਾ ਹੈ ਇਹ ਚੰਡੀ ਚਰਿਤ੍ਰ (ਦੂਜੇ) ਦਾ ਆਰੰਭਿਕ ਭਾਗ ਹੈ ਜੋ ਮੌਲਿਕ ਰਚਨਾ ਹੈ ਇਸ ਨੂੰ ਅਕਾਲ ਉਸਤਤਿ ਦਾ ਹਿੱਸਾ ਮੰਨਣਾ

ਔਖਾ ਹੈ। ਇਹ ਕਿਸੇ ਦਰਬਾਰੀ ਕਵੀ ਦੀ ਰਚਨਾ ਹੋ ਸਕਦੀ ਹੈ।

ਅਕਾਲ ਉਸਤਤਿ ਦਾ ਆਖਰੀ ਛੰਦ ਅਧੂਰਾ ਹੈ ਤੇ ਉਸ ਨੂੰ ਅੰਕ ਵੀ ਨਹੀਂ ਲਗਾਇਆ ਗਿਆ। ਇਸ ਛੰਦ ਦੇ ਚਾਰ ਚਰਣ ਚਾਹੀਦੇ ਸਨ ਪਰ ਦੋ ਹਨ। ਕਿਸੇ ਵਿਦਵਾਨ ਨੇ ਆਪਣੇ ਕੋਲੋਂ ਨਿਮਨ ਪੰਗਤੀਆਂ ਲਿਖ ਕੇ ਛੰਦ ਪੂਰਾ ਕਰ ਦਿਤਾ ਹੈ :

ਬਨ ਤਨ ਮਹੀਪ ਕਰੁਣਾ ਨਿਧਾਨ।
ਜਹ ਤਹ ਪ੍ਰਫੁਲ ਮੁੰਦ੍ਰ ਸੁਜਾਨ।

ਪਰ ਇਹ ਗੱਲ ਬਹੁਤੀ ਠੀਕ ਨਹੀਂ। ਇਸ ਰਚਨਾ ਦਾ ਅਧੂਰਾ ਛੰਦ ਇਸ ਗੱਲ ਵਲ ਸੰਕੇਤ ਕਰਦਾ ਹੈ ਕਿ ਇਹ ਰਚਨਾ ਅਧੂਰੀ ਹੈ ਕਿਉਂਕਿ ਆਨੰਦਪੁਰ ਸਾਹਿਬ ਦੀ ਤਬਾਹੀ ਵੇਲੇ ਬੜਾ ਕੁਝ ਨਸ਼ਟ ਹੋਇਆ। ਇਸ ਬਾਣੀ ਦੇ ਅਗਲੇ ਭਾਗ ਦੇ ਨਸ਼ਟ ਹੋਣ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਇਸ ਬਾਰੇ ਸੰਪ੍ਰਦਾਈ ਗਿਆਨੀਆਂ ਦੇ ਵਿਚਾਰ ਦੇਖਣ ਯੋਗ ਹਨ। ਦਾਸ ਨੇ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਖਾਲਸਾ, ਭਿੰਡਰਾ ਵਾਲਿਆਂ ਤੋਂ ਕਥਾ ਸੁਣੀ ਸੀ ਕਿ ਸਤਿਗੁਰੂ ਨੇ ਆਪ ਇਹ ਛੰਦ ਅਧੂਰਾ ਛੱਡਿਆ ਹੈ ਅਤੇ ਇਸ ਨੂੰ ਅੰਕ ਵੀ ਨਹੀਂ ਲਗਾਇਆ। ਇਸ ਨੂੰ ਸੁਤੰਤਰ ਰਹਿਣ ਦਿਤਾ। ਇਸ ਦਾ ਕਾਰਨ ਸੀ ਕਿ ਰੱਬ ਦੇ ਬੰਦੇ ਇਹ ਨਾ ਸਮਝ ਲੈਣ ਕਿ ਇੰਨੀ ਹੀ ਅਕਾਲ ਉਸਤਤਿ ਹੋ ਸਕਦੀ ਹੈ ਜਾਂ ਇਹ ਅਕਾਲ ਪੁਰਖ ਦੀ ਉਸਤਤਿ ਦੇ ਆਖਰੀ ਸ਼ਬਦ ਹਨ ਕਿਉਂਕਿ ਉਹ ਤਾਂ ਅਸੀਮ ਹੈ। ਅਨੰਤ ਹੈ। ਬੇਅੰਤ ਹੈ ਤੇ ਇਸ ਪ੍ਰਕਾਰ ਦੇ ਪਾਰਬ੍ਰਹਮ ਦੀ ਉਸਤਤਿ ਵੀ ਅਸੀਮ ਹੈ, ਕੋਈ ਅੰਤ ਨਹੀਂ ਪਾ ਸਕਿਆ। ਬਸ ਆਪ ਆਪਣੀ ਬੁਧਿ ਹੈ ਜੇਤੀ। ਵਰਣਤ ਭਿੰਨ-ਭਿੰਨ ਤੋਹਿ ਤੇਤੀ॥ ਵਾਲੀ ਗੱਲ ਹੀ ਠੀਕ ਹੀ ਸਤਿਗੁਰੂ ਨੇ ਆਪ ਬਚਿਤ੍ਰ ਨਾਟਕ ਵਿਚ ਅਕਾਲ ਪੁਰਖ ਬਾਰੇ ਆਖਿਆ ਹੈ :

ਤੁਮਰੀ ਮਹਿਮਾ ਅਪਰ ਅਪਾਰਾ॥
ਜਾ ਕਾ ਲਹਿਓ ਨ ਕਿਨਹੂੰ ਪਾਰਾ॥

.................

ਕਹਾ ਬੁਧਿ ਪ੍ਰਭ ਤੁਛ ਹਮਾਰੀ।
ਬਰਨਿ ਸਕੈ ਮਹਿਮਾ ਜੁ ਤੁਹਾਰੀ॥

ਇਸ ਅਸੀਮ ਹੋਣ ਦੀ ਭਾਵਨਾ ਕਾਰਨ ਇਹ ਛੰਦ ਜਾਣ ਬੁੱਝ ਕੇ ਅਧੂਰਾ ਰਹਿਣ ਦਿਤਾ ਹੈ। ਇਹ ਗੱਲ ਵੀ ਠੀਕ ਜਾਪਦੀ ਹੈ।

ਕਲਾ ਪੱਖੋਂ ਅਕਾਲ ਉਸਤਤਿ ਉੱਤਮ ਰਚਨਾ ਹੈ। ਸਾਹਿਬ ਨੇ ਸ਼ੈਲੀ ਕਈ ਰੰਗ ਰੂਪਾਂ ਵਾਲੀ ਵਰਤੀ ਹੈ ਪਰ ਮੁਖ ਰੂਪ ਵਿਚ ਵਿਸਥਾਰ ਜਾਂ ਵਿਆਖਿਆਤਮਕ ਸ਼ੈਲੀ ਹੀ ਅਪਨਾਈ ਹੈ ਕਿਉਂਕਿ ਉਹਨਾਂ ਨੇ ਅਸੀਮ ਦੀ ਸਿਫ਼ਤ ਕਰਨੀ। ਉਹਨਾਂ ਨੇ ਅਕਾਲ ਪੁਰਖ ਨੂੰ ਸਭ ਰੂਪਾਂ ਰੰਗਾਂ ਵਿਚ ਵਿਆਪਕ ਮੰਨਿਆ ਹੈ। ਉਸ ਦਾ ਬਿਆਨ ਬੜੇ ਵਿਸਥਾਰ ਨਾਲ ਕੀਤਾ ਹੈ। ਇਕ ਉਦਾਹਰਣ ਦੇਖੋ :

ਕਹੂੰ ਗੀਤ ਕੇ ਗਵੱਯਾ ਕਹੂੰ ਬੇਨ ਕੇ ਬਜੱਯਾ
ਕਹੂੰ ਨ੍ਰਿਤ ਕੇ ਨਚੱਯਾ ਕਹੂ ਨਰ ਕੋ ਅਕਾਰ ਹੋ।
ਕਹੂ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ
ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰਿ ਕੇ ਪ੍ਰਕਾਰ ਹੋ।
ਕਹੂੰ ਬੇਨ ਕੇ ਬਜੱਯਾ ਕਹੂੰ ਸੇਨ ਕੇ ਚਰਯਾ
ਕਹੂ ਲਖਨ ਲਵਯਾ ਕਹੂੰ ਸੁੰਦਰ ਕੁਮਾਰ ਹੋ।
ਸੁਧਤਾ ਕੀ ਸਾਨ ਹੋ ਕਿ ਸੰਤਨ ਕੇ ਪ੍ਰਾਨ ਹੋ ਕਿ
ਦਾਤਾ ਮਹਾਂਦਾਨ ਹੋ ਕਿ ਨ੍ਰਿਦੋਖੀ ਨਿਰੰਕਾਰ ਹੋ।

ਕਿਧਰੇ ਬੜੇ ਨਪੇ ਤੁਲੇ ਸਬਦਾਂ ਵਿਚ ਵਿਸਥਾਰ ਵਾਲੀ ਗੱਲ ਨੂੰ ਪ੍ਰਸਤੁਤ ਕਰਦਿਆਂ ਕੁੱਜੇ ਵਿਚ ਸਮੁੰਦਰ ਬੰਦ ਕਰ ਦਿਤਾ ਹੈ ਜਿਵੇਂ :

ਕਰਤਾ ਕਰੀਮ ਕਾਦਿਰ ਕ੍ਰਿਪਾਲ॥

ਅਦ੍ਵੈ ਅਭੂਤ ਅਨਭੈ ਦਿਆਲ॥
ਦਾਤਾ ਦਰੰਤ ਦੁਖ ਦੋਖ ਰਹਤ॥
ਜਿਹ ਨੇਤਿ ਨੇਤਿ ਸਭ ਬੇਦ ਕਹਤ॥

ਕਿਧਰੇ ਵਿਅੰਗ ਪ੍ਰਧਾਨ ਸ਼ੈਲੀ ਹੈ ਜਿਵੇਂ :

ਕਈ ਮੂੜ ਪਤ੍ਰ ਪੂਜਾ ਕਰੰਤ।
ਕਈ ਸਿੱਧ ਸਾਧ ਸੂਰਜ ਸਿਵੰਤ॥
ਕਈ ਪਲਟਿ ਸੂਰਜ ਸਿਜਦਾ ਕਰਾਇ
ਪ੍ਰਭ ਏਕ ਰੂਪ ਦੈ ਕੈ ਲਖਾਇ॥

ਜਾਂ

ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ,
ਗਿਦਿਆ ਮਸਾਨ ਬਾਸ ਦਰਿਓ ਈ ਕਰਤ ਹੈ।
ਘੁਘੁ ਮਟਵਾਸੀ ਲਗੇ ਡੋਲਤ ਉਦਾਸੀ ਮ੍ਰਿਗ
ਤਰਵਰ ਸਦੀਵ ਮੋਨ ਸਾਧੇ ਹੀ ਮਰਤ ਹੈ।
ਬਿੰਦ ਕੇ ਸੱਧਯਾ ਤਾਹਿ ਹੀਜ ਕੀ ਬੱਡਯ ਦੇਤ
ਬੰਦਰਾ ਸਦੀਵ ਪਾਂਇ ਨਾਂਗੇ ਈ ਫਿਰਤ ਹੈ।
ਅੰਗਨਾ ਅਧੀਨ ਕਾਮ ਕ੍ਰੋਧ ਮੈਂ ਪ੍ਰਬੀਨ
ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ।

ਸੰਗੀਤਮਈ ਸ਼ਬਦਾਂ ਦਾ ਪ੍ਰਯੋਗ ਅਜਿਹੇ ਢੰਗ ਨਾਲ ਸਾਹਿਬ ਨੇ ਕੀਤਾ ਹੈ ਕਿ ਸੰਗੀਤ ਦੀਆਂ ਧੁਨਾਂ ਸੁਣਦੀਆਂ ਹਨ :

ਜਲਸ ਤੁਹੀ ॥ ਥਲਸ ਤੁਹੀ।
ਨਦਿਸ ਤੁਹੀ॥ ਨਦਸ ਤੁਹੀ।
..............................................
ਤੂਹੀ ਤੁਹੀ॥ ਤੁਹੀ ਤੁਹੀ।
ਤੁਹੀ-ਤੁਹੀ॥ ਤੁਹੀ ਤੁਹੀ॥ ਆਦਿ।

ਗੁਰੂ ਗੋਬਿੰਦ ਸਿੰਘ ਜੀ ਛੰਦ ਸ਼ਾਸਤਰ ਦੇ ਮਾਹਿਰ ਸਨ। ਉਹਨਾਂ ਨੇ ਜਿਹੜੇ ਛੰਦਾਂ ਦਾ ਪ੍ਰਯੋਗ ਆਪਣੀ ਬਾਣੀ ਵਿਚ ਕੀਤਾ ਹੈ, ਉਹ ਬਿਲਕੁਲ ਠੀਕ ਹਨ ਤੇ ਛੰਦ ਦੋਸ਼ ਤੋਂ ਮੁਕਤ ਹਨ। ਅਕਾਲ ਉਸਤਤਿ ਵਿਚ ਇਹਨਾਂ ਛੰਦਾਂ ਦਾ ਪ੍ਰਯੋਗ ਹੋਇਆ ਹੈ : ਚੌਪਈ, ਕਬਿਤ, ਤੋਮਰ ਛੰਦ, ਸਵੈਯਾ, ਲਘੁਨਿਰਾਜ ਛੰਦ, ਭੁਜੰਗ ਪ੍ਰਯਾਦ ਛੰਦ, ਤੋਟਕ ਛੰਦ, ਨਰਾਜ ਛੰਦ, ਦੋਹਿਰਾ, ਦੀਰਘ ਤ੍ਰਿਭੰਗੀ ਛੰਦ ਤੇ ਪਾਧੜੀ ਛੰਦ। ਇਹਨਾਂ ਛੰਦਾਂ ਦੀਆਂ ਮਾਤ੍ਰਾਵਾਂ, ਲਘੁ ਗੁਰੂ ਆਦਿ ਸਭ ਛੰਦ ਸ਼ਾਸਤਰ ਅਨੁਸਾਰ ਹਨ। ਤੁਕਾਂਤ ਮਿਲਦਾ ਹੈ ਕਈ ਥਾਂਈਂ ਦੋਹਰਾ ਅਨੁਪ੍ਰਕਾਸ ਹੈ ਜਿਸ ਤੋਂ ਜਿਥੇ ਸਾਹਿਬ ਦੀ ਕਲਾ ਕੌਸ਼ਲਤਾ ਦਾ ਪਤਾ ਲਗਦਾ ਹੈ ਉਥੇ ਕਾਵਿ ਰਸ ਵਿਚ ਵਾਧਾ ਹੋਇਆ ਹੈ ਜਿਵੇਂ

ਨ ਸਿੰਘ ਹੈ ਨ ਸਯਾਰ ਹੈ ਨ ਰਾਇ ਹੈ ਨ ਰੰਕ ਹੈ॥
ਨ ਮਾਨ ਹੈ ਨ ਮਉਤ ਹੈ ਨ ਸਾਕ ਹੈ ਨ ਸੰਗ ਹੈ।
ਨ ਜੱਛ ਹੈ ਨ ਗੰਧ੍ਰਬ ਹੈ ਨ ਨਰ ਹੈ ਨ ਨਾਰਿ ਹੈ।
ਨ ਚੋਰ ਹੈ ਨਾ ਸਾਹ ਹੈ ਨ ਸ਼ਾਹ ਕੋ ਕੁਮਾਰ ਹੈ॥ ਆਦਿ

ਇਹ ਸਾਰੀ ਬਾਣੀ ਦਾ ਕੇਂਦਰ ਬਿੰਦੂ ਅਕਾਲ ਪੁਰਖ ਹੈ ਜਿਸ ਕਾਰਨ ਸ਼ਾਂਤ ਰਸ ਪ੍ਰਮੁਖ ਹੈ ਪਰ ਜਿਥੇ ਦੇਵੀ ਦੀ ਉਪਮਾ ਕਹੀ ਹੈ ਉਥੇ ਬੀਰ ਤੇ ਰੌਦਰ ਰਸ ਦਾ ਪ੍ਰਯੋਗ ਬੜੀ ਸਫਲਤਾ ਨਾਲ ਕੀਤਾ ਹੈ। ਦੇਵੀ ਦਾ ਚਿਤਰ ਪ੍ਰਸਤੁਤ ਕਰਦਿਆਂ ਕਮਾਲ ਕੀਤੀ ਗਈ ਹੈ :

ਰਕਤਾਸੁਰ ਮਰਦਨ ਚੰਡ ਚਕ੍ਰਦਨ

ਦਾਨਵ ਅਰਦਨ ਬਿੜਾਲ ਬਧੇ।
ਸਰਧਾਰ ਬਿਬਰਖਣ ਦੁਰਜਨ ਧਰਖਣ,
ਅਤੁਲ ਅਮਰਖਣ ਧਰਮ ਧੁਜੇ।
ਧੂਮ੍ਰਾਛ ਬਿਧੁੰਸਨ ਸ੍ਰੋਣਤ ਚੂੰਸਨ
ਸੁਭ ਨਿਪਾਤ ਨਿਸੁੰਭ ਮਥੇ॥
ਜੈ ਜੈ ਹੋਸੀ ਮਹਖਾਸੁਰ ਮਰਦਨ
ਆਦਿ ਅਨੀਲ ਅਗਾਸਿ ਕਥੇ।

ਅਕਾਲ ਉਸਤਤਿ ਦੀ ਭਾਸ਼ਾ ਮੁਖ ਰੂਪ ਵਿਚ ਸਾਹਿਤਕ ਬ੍ਰਜ ਹੈ ਤੇ ਇਸ ਵਿਚ ਪੰਜਾਬੀ, ਅਰਬੀ, ਫ਼ਾਰਸੀ, ਸੰਸਕ੍ਰਿਤ ਆਦਿ ਦੀ ਤਤਸਮ ਤੇ ਤਦਭਵ ਸ਼ਬਦਾਵਲੀ ਦਾ ਖੁਲ੍ਹਾ ਪ੍ਰਯੋਗ ਹੋਇਆ ਹੈ। ਅਸਲ ਵਿਚ ਸਾਹਿਬ ਨੇ ਤਾਂ ਅਕਾਲ ਦੀ ਉਸਤਤਿ ਕਰਨੀ ਸੀ। ਸ਼ਬਦਾਂ ਦਾ ਕੀ ਹੈ ? ਕਿਸੇ ਭਾਸ਼ਾ ਵਿਚੋਂ ਹੋਣ। ਗੱਲ ਤਾਂ ਮਨ ਦੀ ਕਰਨੀ ਹੁੰਦੀ ਹੈ। ਸਾਹਿਬ ਨੇ ਅਕਾਲ ਪੁਰਖ ਦੇ ਗੁਣਾਂ ਦਾ ਗਾਇਨ ਕਰਨ ਲਗਿਆਂ ਉਸ ਨੂੰ ਕਈ ਰੰਗਾਂ ਰੂਪਾਂ ਵਿਚ ਕਈ ਦ੍ਰਿਸ਼ਟੀਆਂ ਤੋਂ ਦੇਖਿਆ ਹੈ। ਉਸ ਦੇ ਜੋ ਗੁਣ ਜਾਂ ਜੋ ਰੂਪ ਦ੍ਰਿਸ਼ਟੀਗੋਚਰ ਹੋਏ ਹਨ ਉਹਨਾਂ ਨੂੰ ਸ਼ਬਦਾਂ ਦੁਆਰਾ ਅੰਕਿਤ ਕਰਦਿਆਂ ਸਤਿਗੁਰੂ ਨੇ ਕਮਾਲ ਕਰ ਵਿਖਾਇਆ ਹੈ। ਇਹ ਸਾਰੀ ਭਾਸ਼ਾ ਉਪਰੀ ਨਹੀਂ ਜਾਪਦੀ ਸਗੋਂ ਲਗਦਾ ਹੈ ਧੁਰ ਅੰਦਰੋਂ ਆਈ ਹੈ ਸਹਿਜ ਸੁਭਾ ਜਿਵੇਂ ਦਰਖਤਾਂ ਨੂੰ ਪੱਤੇ ਆਉਂਦੇ ਹਨ। ਝਰਨੇ ਵਗਦੇ ਹਨ। ਚੰਦਰਮਾ ਦੀਆਂ ਰਿਸ਼ਮਾਂ ਆਪਣੇ ਆਪ ਆਉਂਦੀਆਂ ਹਨ। ਇਹ ਸਹਿਜ ਭਾਸ਼ਾ ਹੈ। ਕਿਸੇ ਉਚੇਚ ਦੀ ਦੇਣ ਨਹੀਂ ਹੈ।

ਸਾਹਿਬ ਦੀ ਕਮਾਲ ਇਹ ਹੈ ਕਿ ਆਪ ਨੇ ਕਈ ਨਾਂ ਅਜਿਹੇ ਅਕਾਲ ਪੁਰਖ ਦੇ ਲਏ ਹਨ ਜਿਹੜੇ ਮੌਲਿਕਤਾ ਦਾ ਪ੍ਰਮਾਣ ਹਨ ਜਿਵੇਂ ਸਰਬ ਲੋਹ, ਸਰਬ ਕਾਲ, ਸਸਤ੍ਰਧਾਰੀ, ਸਿਪਾਹੀ, ਕਰਮ-ਧਰਮ ਪ੍ਰਬੀਨ, ਅਦ੍ਵੈ ਅਵਤਾਰ, ਆਦਿ। ਕਈ ਸੁਹਜ ਭਾਵੀ ਨਾਂ ਵੀ ਗਿਣਾਏ ਹਨ ਜਿਵੇਂ "ਜਹ ਤਹ ਪ੍ਰਫੁਲ ਸੁੰਦਰ ਸੁਜਾਨ" ਆਖਦਿਆਂ ਅਕਾਲ ਦੇ ਸੁੰਦਰ ਸਰੂਪ ਨੂੰ ਪ੍ਰਸਤੁਤ ਕੀਤਾ ਹੈ। ਇਉਂ ਰਸ ਤੇ ਰੂਪ ਪੱਖੋਂ ਇਹ ਕਿਰਤ ਅਤਿਅੰਤ ਸੁੰਦਰ ਤੇ ਅਮਰ ਹੈ।

ਉਪਰੋਕਤ ਅਧਿਐਨ ਤੋਂ ਸਪਸ਼ਟ ਹੈ ਕਿ

(ੳ) ਇਹ ਮੱਧਕਾਲ ਵਿਚ ਰਚੀ ਬਾਣੀ ਪ੍ਰਭੂ ਦੇ ਗੁਣ-ਗਾਇਨ ਵਾਲੀ ਅਜਿਹੀ ਰਚਨਾ ਹੈ ਜਿਸ ਵਿਚ ਨਿਰਗੁਣ-ਸਗੁਣ ਦੋਨਾਂ ਰੂਪਾਂ ਦਾ ਚਿਤਰਣ ਬੜੇ ਸੁਹਣੇ ਢੰਗ ਨਾਲ ਕੀਤਾ ਗਿਆ ਹੈ। ਉਹ ਅਕਾਲ ਪੁਰਖ ਅਜਨਮਾ ਹੈ। ਅਜੋਨੀ ਹੈ ਪਰ ਉਹ ਕਿਧਰੇ ਸ੍ਰੀ ਕ੍ਰਿਸ਼ਨ ਬਣ ਕੇ ਗਊਆਂ ਚਾਰ ਰਿਹਾ ਹੈ, ਕਿਧਰੇ ਦਾਨੀ ਬਣਿਆਂ ਰਾਜਿਆਂ ਮਹਾਰਾਜਿਆਂ ਨੂੰ ਦਾਨ ਦੇ ਰਿਹਾ ਹੈ। ਉਹ ਇਸ ਵਿਸ਼ਵ ਦੀ ਖੇਲ ਵਿਚ ਭਾਗੀਦਾਰ ਹੈ। ਸਭ ਕੁਝ ਉਸ ਦੀ ਦ੍ਰਿਸ਼ਟੀ ਨਾਲ ਹੀ ਹੋ ਰਿਹਾ ਹੈ। ਕੋਈ ਪੁੱਠਾ ਲਟਕ ਕੇ ਤਪ ਕਰ ਰਿਹਾ ਹੈ। ਕੋਈ ਜਲਧਾਰਾ ਕਰ ਰਿਹਾ ਹੈ। ਕੋਈ ਕਾਮੀ ਬਣਿਆ ਨਾਰੀ-ਪ੍ਰੇਮ ਵਿਚ ਗਲਤਾਨ ਹੈ। ਕੋਈ ਇਕਾਂਤਵਾਸੀ ਹੈ। ਕੋਈ ਪੌਣ-ਅਹਾਰੀ ਹੈ। ਕੋਈ ਸਿਵਿਆਂ ਵਿਚ ਬੈਠਾ ਹੈ। ਕੋਈ ਜੰਗਲਾਂ ਵਿਚ ਤਪ ਕਰ ਰਿਹਾ ਹੈ। ਕੋਈ ਯੋਗੀ ਹੈ। ਕੋਈ ਭੋਗੀ ਹੈ। ਕੋਈ ਦਾਤਾ ਹੈ। ਕੋਈ ਭੇਖਧਾਰੀ ਹੈ। ਗੱਲ ਕੀ ਸਾਰਾ ਵਿਸ਼ਵ ਵੱਖ-ਵੱਖ ਰੰਗਾਂ ਵਿਚ ਰਚਿਆ ਹੋਇਆ ਹੈ। ਬਾਜ਼ੀਗਰ ਦੀ ਬਾਜ਼ੀ ਹੈ। ਜਦੋਂ ਉਹ ਚਾਹੇਗਾ ਸਾਰੀ ਖੇਲ ਖਤਮ ਕਰ ਕੇ ਆਪ ਹੀ ਆਪ ਰਹਿ ਜਾਵੇਗਾ।

(ਅ) ਅਜਿਹੇ ਸਮਰਥ, ਵਿਰਾਟ, ਸਰਵ ਵਿਆਪਕ ਤੇ ਸ਼ਕਤੀਵਾਨ ਪ੍ਰਭੂ ਦੀ ਪ੍ਰਾਪਤੀ ਲਈ ਸਾਧਕ ਸਾਧਨਾ ਕਰ ਰਹੇ ਹਨ। ਕੋਈ ਜਤੀ ਹੈ, ਕੋਈ ਤਪੀ ਹੈ। ਕੋਈ ਪੁੱਠਾ ਲਟਕ ਰਿਹਾ ਹੈ। ਕੋਈ ਵੈਰਾਗੀ ਹੈ। ਕੋਈ ਮੋਨੀ ਹੈ। ਕੋਈ ਯੋਗੀ ਹੈ। ਕੋਈ ਕਰਮਕਾਂਡ ਕਰਦਾ ਹੈ ਯੱਗ ਹੋਮ ਆਦਿ ਕਰ ਰਿਹਾ ਹੈ। ਕੋਈ ਬਨਵਾਸੀ ਹੈ। ਗੱਲ ਕੀ ਲੋਕ ਪ੍ਰਭੂ ਦੀ ਪ੍ਰਾਪਤੀ ਲਈ ਆਪਣੇ ਵਿਸ਼ਵਾਸ ਅਨੁਸਾਰ ਲੱਗੇ ਹੋਏ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਸਪਸ਼ਟ ਕੀਤਾ ਹੈ ਕਿ ਅਕਾਲ ਪੁਰਖ ਕਰਮ ਕਾਂਡਾਂ ਆਦਿ ਤੋਂ ਪਰ੍ਹੇ ਹੈ। ਇਹ ਯੱਗ ਹੋਮ, ਤਪ, ਸੰਨਿਆਸ, ਵੈਰਾਗ ਆਦਿ ਹੋਰ

ਯੁੱਗਾਂ ਦੇ ਸਾਧਨ ਹਨ। ਹੁਣ ਤਾਂ ਕੇਵਲ ਇਕੋ ਹੀ ਸਾਧਨ ਪ੍ਰਵਾਨ ਹੈ ਉਹ ਹੈ ਨਾਮ-ਸਿਮਰਨ ਦਾ ਮਾਰਗ। ਗੁਰਮਤਿ ਨਾਮ-ਸਿਮਰਨ ਦਾ ਮਾਰਗ ਹੈ। ਇਹ ਵੀ ਤੋਤਾ ਰਟਨ ਨਹੀਂ ਕਿ ਧਿਆਨ ਕਿਧਰੇ ਹੋਰ ਹੋਵੇ ਤੇ ਰਸਨਾ ਜਾਪ ਕਰੇ। ਇਹ ਪਰਮਾਤਮਾਂ ਨੂੰ ਅੰਗ ਸੰਗ ਜਾਣਕੇ ਹਮੇਸ਼ਾ ਹਰ ਸਮੇਂ ਸਿਮਰਨਾ ਹੈ। ਕੰਮ ਕਾਜ ਕਰਨਾ ਹੈ ਪਰ ਨਾਲ ਧਿਆਨ ਉਧਰ ਰਖਣਾ ਹੈ। 'ਚਿਤ ਯਾਰ ਵੱਲ ਹੱਥ ਕਾਹ ਵੱਲ' ਦਾ ਸਿਧਾਂਤ ਹੀ ਪਰਵਾਨ ਹੈ। ਇਥੇ ਤਾਂ "ਊਠਤ ਬੈਠਤ ਸੋਵਤ ਨਾਮ" ਦੀ ਵਿਧੀ ਪਰਵਾਨ ਹੈ। ਅਜਿਹੀ ਸਾਧਨਾ ਵਿਚ ਹਉਮੈਂ ਨਹੀ ਆਉਂਦੀ ਜਿਵੇਂ ਮੈਂ ਤਪ ਕਰਦਾ ਹਾਂ, ਯੱਗ ਕਰਦਾ ਹਾਂ, ਸਾਧਨਾ ਕਰਦਾ ਹਾਂ, ਆਦਿ। ਇਹ ਨਾਮ ਸਿਮਰਨ ਦੀ ਸਾਧਨਾ ਤਾਂ ਪ੍ਰੇਮ ਪ੍ਰਧਾਨ ਹੈ। ਪ੍ਰੇਮਾ ਭਗਤੀ ਹੈ। ਸਾਹਿਬ ਨੇ ਸਪਸ਼ਟ ਕਿਹਾ ਹੈ ਕਿ 'ਜਿਨ ਪ੍ਰੇਮ ਕੀਓ ਤਿਨਹੀ ਪ੍ਰਭੁ ਪਾਇਓ'। ਨਾਮ-ਸਿਮਰਨ ਮਾਰਗ ਦੀ ਵਿਸ਼ੇਸ਼ਤਾ ਇਹ ਵੀ ਹੈ ਕਿ ਨਾ ਤਾਂ ਇਸ ਸਾਧਨਾ ਲਈ ਵਿਸ਼ੇਸ਼ ਸਥਾਨ ਦੀ ਜ਼ਰੂਰਤ ਹੈ, ਨਾ ਸਮਗਰੀ ਦੀ, ਨਾ ਸਮੇਂ ਦੀ। ਜਿਥੇ ਜਦੋਂ ਜੀ ਕੀਤਾ ਉਸ ਨਾਲ ਧਿਆਨ ਲਗਾ ਲਿਆ। ਗਰੀਬ ਸਾਧਕ ਲਈ ਇਹ ਵਿਧੀ ਬੜੀ ਵਧੀਆ ਹੈ। ਉਹ ਤਾਂ ਆਪਣੀ ਕੁੱਲੀ ਵਿਚ ਬੈਠਾ ਹੀ ਹਰਿ ਗੁਣ ਗਾ ਸਕਦਾ ਹੈ। ਇਹੀ ਗੁਰਮਤਿ ਦੀ ਮਹਾਨਤਾ ਹੈ।

(ੲ) ਇਸ ਵਿਚ ਸੰਕਲਿਤ ਕੁਝ ਛੰਦ ਅਕਾਲ ਉਸਤਤਿ ਦਾ ਬਾਣੀ ਦਾ ਭਾਗ ਨਹੀਂ ਹਨ। ਉਹ ਜਾਂ ਤਾਂ ਸੁਤੰਤਰ ਰਚਨਾ ਦੇ ਹਿੱਸੇ ਹਨ ਜਾਂ ਅਧੂਰੀਆਂ ਰਚਨਾਵਾਂ ਹਨ।

(ਸ) ਅਕਾਲ ਪੁਰਖ ਦੀ ਉਸਤਤਿ ਦਾ ਕੋਈ ਵੀ ਅੰਤ ਨਹੀਂ ਪਾ ਸਕਦਾ। ਜਿਨੀ ਕਿਸੇ ਦੀ ਸਮਝ ਹੈ ਉਨੀ ਉਸ ਨੇ ਮਹਿਮਾ ਗਾਈ ਹੈ। ਇਸ ਲਈ ਸਾਹਿਬ ਨੇ ਇਸ ਬਾਣੀ ਦਾ ਅੰਤਿਮ ਛੰਦ ਅੰਕਹੀਣ ਤੇ ਅਧੂਰਾ ਰਖਿਆ ਹੈ ਤਾਂ ਕਿ ਕੋਈ ਇਹ ਨਾ ਸਮਝ ਲਵੇ, ਅਕਾਲ ਦੀ ਉਸਤਤਿ ਇੰਨੀ ਹੀ ਹੈ।

(ਹ) ਅਕਾਲ ਉਸਤਤਿ ਜਾਪੁ ਸਾਹਿਬ ਦੀ ਵਿਸਤ੍ਰਿਤ ਵਿਆਖਿਆ ਹੈ। ਜੋ ਵਿਚਾਰ ਜਾਪੁ ਸਾਹਿਬ ਵਿਚ ਸੂਤ੍ਰ-ਸ਼ੈਲੀ ਵਿਚ ਪ੍ਰਸਤੁਤ ਕੀਤੇ ਗਏ ਹਨ, ਉਹਨਾਂ ਨੂੰ ਅਕਾਲ ਉਸਤਤਿ ਵਿਚ ਪੂਰੇ ਵਿਸਤਾਰ ਨਾਲ ਆਖਿਆ ਗਿਆ ਹੈ। ਇਸ ਨੂੰ ਜਾਪੁ ਸਾਹਿਬ ਦੇ ਟੀਕੇ ਦੀ ਬਜਾਏ ਭਾਸ਼ਯ ਕਹਿਣਾ ਵਧੇਰੇ ਠੀਕ ਹੈ।

(ਕ) ਗੁਰਮਤਿ ਵਿਚ ਅਕਾਲ ਪੁਰਖ ਵਿਚਾਰ ਤੇ ਪੂਜਾ ਦਾ ਕੇਂਦਰ ਬਿੰਦੂ ਹੈ ਜਿਸ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਵਿਸਤਾਰ ਸਹਿਤ ਵਰਣਨ ਕੀਤਾ ਗਿਆ ਹੈ। ਆਦਿ ਸ੍ਰੀ ਗੁਰੂ ਗ੍ਰੰਥ ਵਿਚ ਦਰਜ ਬਾਣੀ ਦੀ ਭਾਵਨਾ ਅਤੇ ਅਕਾਲ ਉਸਤਤਿ ਦੀ ਭਾਵਨਾ ਵਿਚ ਕਮਾਲ ਦੀ ਸਾਂਝ ਹੈ। ਇਹਨਾਂ ਦੋਨਾ ਦਾ ਉਦੇਸ਼ ਅਕਾਲ ਪੁਰਖ ਦੀ ਮਹਿਮਾ ਗਾਇਨ ਕਰਨਾ ਹੈ।

(ਖ) ਕਲਾ ਦੀ ਦ੍ਰਿਸ਼ਟੀ ਤੋਂ ਇਹ ਉਤਮ ਰਚਨਾ ਹੈ ਉਸ ਵਿਚ ਛੰਦ ਅਲੰਕਾਰ, ਬੋਲੀ, ਸ਼ੈਲੀ ਆਦਿ ਦੇ ਪੱਖ ਬੜੇ ਬਲਵਾਨ ਤੇ ਸਾਹਿਤ ਸ਼ਾਸਤਰ ਦੀ ਦ੍ਰਿਸ਼ਟੀ ਤੋਂ ਪੂਰੀ ਤਰ੍ਹਾਂ ਸਫ਼ਲ ਹਨ। ਇਹ ਬਾਣੀ ਸਹਿਜੇ ਗਾਈ ਜਾ ਸਕਦੀ ਹੈ। ਗੁਰੂ ਗੋਬਿੰਦ ਸਿੰਘ ਦੀ ਤੇਜੱਸਵੀ ਤੇ ਜਲਾਲੀ ਸ਼ਖ਼ਸੀਅਤ ਦੇ ਝਲਕਾਰੇ ਕਈ ਥਾਂਈ ਅੱਖਾਂ ਨੂੰ ਚੁੰਧਿਆ ਦਿੰਦੇ ਹਨ। ਤਲਵਾਰ ਦੇ ਧਨੀ ਨੇ ਕਲਮ ਦਾ ਧਨੀ ਬਣ ਕੇ ਕਮਾਲ ਕਰ ਵਿਖਾਈ। ਗੁਰੂ ਸਾਹਿਬ ਨੇ ਅਕਾਲ ਪੁਰਖ ਨੂੰ ਵੀ ਬੀਰ ਦੇ ਰੂਪ ਵਿਚ ਪ੍ਰਸਤੁਤ ਕੀਤਾ ਹੈ ਜੋ ਧਰਮ ਦੋਖੀਆਂ ਦਾ ਨਾਸ਼ ਕਰਦਾ ਹੈ।

(ਗ) ਇਹ ਨਿਬੰਧ ਕਾਵਿ ਹੈ ਜੋ ਅਕਾਲ ਪੁਰਖ ਨੂੰ ਕੇਂਦਰ ਬਿੰਦੂ ਬਣਾ ਕੇ ਸਿਰਜਿਆ ਗਿਆ ਹੈ। ਇਸ ਵਿਚ ਅਕਾਲ ਪੁਰਖ ਦੇ ਸਰੂਪ ਦੀ ਬਹੁ ਪੱਖੀ ਤਸਵੀਰ ਪ੍ਰਸਤੁਤ ਕੀਤੀ ਗਈ ਹੈ। ਮੱਧਕਾਲ ਵਿਚ ਰਚੇ ਨਿਬੰਧ ਕਾਵਿ ਸਾਹਿਤ ਵਿਚ ਇਸ ਦਾ ਵਿਸ਼ੇਸ਼ ਸਥਾਨ ਹੈ।

(ਘ) ਇਸ ਬਾਣੀ ਦੀ ਭਾਸ਼ਾ ਬ੍ਰਜ ਹੈ ਜੋ ਪੰਜਾਬੀ ਪ੍ਰਧਾਨ ਹੈ ਤੇ ਸਾਰੇ ਉਤਰੀ ਭਾਰਤ ਵਿਚ ਸਮਝੀ ਜਾ ਸਕਦੀ ਹੈ। ਵਿਸ਼ੇ ਮੁਤਾਬਿਕ ਸ਼ਬਦਾਵਲੀ ਦਾ ਪ੍ਰਯੋਗ ਇਸ ਦੀ ਪ੍ਰਾਪਤੀ ਹੈ। ਜੇਕਰ ਪ੍ਰਭੂ ਦੇ ਪ੍ਰੇਮ ਵਾਲੇ, ਮਿਹਰਵਾਨ ਵਾਲੇ ਰੂਪ ਦਾ ਜ਼ਿਕਰ ਹੈ ਤਾਂ ਸ਼ਬਦਾਵਲੀ ਸਰਸ ਹੈ ਤੇ ਜੇਕਰ

ਤੇਜੱਸਵੀ ਤੇ ਜਲਾਲ ਵਾਲੇ ਰੂਪ ਦੇ ਦਰਸ਼ਨ ਕਰਵਾਏ ਹਨ ਤਾਂ ਸ਼ਬਦਾਵਲੀ ਵੀ ਸਖ਼ਤ, ਕੁਰਖਤ ਤੇ ਖੜਕੇ ਦੜਕੇ ਵਾਲੀ ਹੈ। ਵਿਸ਼ੇ ਅਨੁਸਾਰ ਯੋਗ ਸ਼ਬਦਾਵਲੀ ਦਾ ਪ੍ਰਯੋਗ ਇਸ ਰਚਨਾ ਦੀ ਵਿਲੱਖਣਤਾ ਹੈ।

ਇਸ ਬਾਣੀ ਦਾ ਪਾਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ 'ਅਕਾਲ ਉਸਤਤਿ' ਪੁਸਤਕ ਵਿਚੋਂ ਲਿਆ ਗਿਆ ਹੈ।

## ਚੰਡੀ ਦੀ ਵਾਰ

ਚੰਡੀ ਦੀ ਵਾਰ ਗੁਰੂ ਗੋਬਿੰਦ ਸਿੰਘ ਜੀ ਦੀ ਇਕੋ ਇਕ ਲੰਮੀ ਰਚਨਾ ਹੈ ਜੋ ਪੰਜਾਬੀ ਭਾਸ਼ਾ ਵਿਚ ਲਿਖੀ ਗਈ ਹੈ। ਆਪ ਦੀ ਬਾਕੀ ਸਾਰੀ ਰਚਨਾ ਬ੍ਰਜ ਭਾਸ਼ਾ ਤੇ ਫ਼ਾਰਸੀ ਵਿਚ ਹੈ। ਇਸ ਲਈ ਇਸ ਵਾਰ ਦਾ ਮਹੱਤਵ ਵਧੇਰੇ ਹੈ ਕਿਉਂਕਿ ਇਸ ਤੋਂ ਜਾਪਦਾ ਹੈ ਆਪ ਜੀ ਨੇ ਹੋਰ ਕਈ ਰਚਨਾਵਾਂ ਪੰਜਾਬੀ ਵਿਚ ਕੀਤੀਆਂ ਹੋਣਗੀਆਂ ਜੋ ਜੰਗਾਂ ਯੁਧਾਂ ਵਿਚ ਨਸ਼ਟ ਹੋ ਗਈਆਂ।

ਚੰਡੀ ਦੀ ਵਾਰ ਦਾ ਮਹੱਤਵ ਇਸ ਕਰ ਕੇ ਵੀ ਹੈ ਕਿ ਨਿਹੰਗ ਸਿੰਘ ਤੇ ਨਾਮਧਾਰੀ ਸੰਪ੍ਰਦਾਇ ਦੇ ਪੈਰੋਕਾਰ ਇਸ ਵਾਰ ਨੂੰ ਨਿਤਨੇਮ ਵਿਚ ਸ਼ਾਮਿਲ ਮੰਨਦੇ ਹਨ। ਪਾਠ ਕਰਦੇ ਹਨ ਤੇ ਚਲੀਏ ਵੀ ਕੱਟਦੇ ਹਨ। ਉਹਨਾਂ ਦਾ ਵਿਸ਼ਵਾਸ ਹੈ ਕਿ ਇਸ ਵਾਰ ਦੇ ਪਾਠ ਨਾਲ ਬਦਰੂਹਾਂ ਤੇ ਦੁਸ਼ਮਨਾਂ ਦਾ ਨਾਸ਼ ਹੋ ਜਾਂਦਾ ਹੈ।

ਪੰਜਾਬੀ ਵਿਚ ਪ੍ਰਾਪਤ ਵਾਰ ਕਾਵਿ ਵਿਚ ਇਸੇ ਰਚਨਾ ਨੂੰ ਉਤਕ੍ਰਿਸ਼ਟ ਮੰਨਿਆ ਗਿਆ ਹੈ ਕਿਉਂਕਿ ਇਸ ਨਾਲ ਬੀਰ ਰਸੀ ਕਾਵਿ ਦਾ ਅਰੰਭ ਹੁੰਦਾ ਹੈ ਪਰ ਕੋਈ ਵੀ ਕਵੀ ਇਸ ਵਰਗੀ ਜੋਸ਼ੀਲੀ ਵਾਰ ਨਹੀਂ ਲਿਖ ਸਕਿਆ। ਜਿਥੇ ਧਾਰਮਿਕ ਪੱਖੋਂ ਇਸ ਨੂੰ ਮਹਤਵ ਦੇਣ ਵਾਲੇ ਬੇਅੰਤ ਹਨ ਉਥੇ ਸਾਹਿਤਕ ਪੱਖੋਂ ਹਰ ਆਲੋਚਕ ਨੇ ਮੁਕਤ ਕੰਠ ਨਾਲ ਇਸ ਦੀ ਮਹਿਮਾ ਆਖੀ ਹੈ। ਇਸ ਦੀ ਮਹੱਤਤਾ ਦਾ ਇਹ ਪ੍ਰਮਾਣ ਵੀ ਹੈ ਕਿ ਇਸ ਦੇ ਕਈ ਵਿਦਵਾਨਾਂ ਨੇ ਟੀਕੇ ਕੀਤੇ ਹਨ ਜਿਵੇਂ ਭਾਈ ਕਾਨ੍ਹ ਸਿੰਘ ਨਾਭਾ, ਗਿ. ਨਰੈਣ ਸਿੰਘ ਮੁਜੰਗਾਂ ਵਾਲੇ, ਗਿਆਨੀ ਹਰਬੰਸ ਸਿੰਘ, ਡਾ. ਕਾਲਾ ਸਿੰਘ ਬੇਦੀ, ਪ੍ਰੋ: ਕਿਰਪਾਲ ਸਿੰਘ ਕਾਸੇਲ, ਗਿਆਨੀ ਬਿਸ਼ਨ ਸਿੰਘ, ਹਿੰਦੀ ਵਿਚ ਡਾ. ਜੋਧ ਸਿੰਘ ਆਦਿ। ਦਸਮ ਗ੍ਰੰਥ ਬਾਰੇ ਲਿਖਣ ਵਾਲੇ ਸਾਰੇ ਵਿਦਵਾਨਾਂ ਨੇ ਇਸ ਵਾਰ ਦੀ ਵਡਿਆਈ ਬਾਰੇ ਲਿਖਿਆ। ਇਸ ਵਾਰ ਬਾਰੇ ਵਿਸਤਾਰ ਸਹਿਤ ਪਰਿਚਯ ਕਰਵਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

**ਚੰਡੀ ਦੇ ਨਾਂ** : ਚੰਡੀ ਦੇ ਕਈ ਨਾਂ ਸਾਹਿਤ ਵਿਚ ਉਪਲਬਧ ਹਨ ਜੋ ਉਸ ਦੇ ਗੁਣਵਾਚੀ ਹਨ। ਨੰਦ ਦਾਸ ਨੇ ਲਿਖਿਆ ਹੈ :

ਉਮਾ ਅਰਪਣਾ ਈਸ੍ਰੁਰੀ ਗੌਰੀ ਗਿਰਿਜਾ ਹੋਯ॥
ਮ੍ਰਿੜਾ ਚੰਡਿਕਾ ਅੰਬਿਕਾ ਭਵਾ ਭਵਾਨੀ ਸੋਯ॥੧੫੦॥
ਕਾਲੀ ਸ਼ੈਲ ਸੁਤਾ ਸਤੀ ਸਰਵਮੰਗਲਾ ਨਾਮ॥
ਹੈਮਵਤੀ ਸ਼ੰਕਪ੍ਰਿਯਾ ਇਲਾ ਸ਼ੁੰਭ ਕੀ ਵਾਮ॥੧੫੧॥
ਅਜਾ ਸ਼ਿਵਾ ਮੈਨਾ ਸੁਤਾ ਸਿੰਹੇਸ੍ਵਰਿ ਅਤਿਕ੍ਰਾਂਤ॥
ਸੋ ਤੁਮ ਪਿਯ ਪਰਤਾਪ ਤੇ ਰਚਤ ਵਿਸ਼੍ਵ ਬਹੁ ਭਾਂਤ॥੧੫੨॥

(ਨਾਮ ਮਾਲਾ ਕੋਸ਼)

ਸੰਸਕ੍ਰਿਤ ਗ੍ਰੰਥਾਂ ਵਿਚ ਇਸ ਤੇਜੱਸਵੀ ਦੇਵੀ ਦਾ ਜ਼ਿਕਰ ਕਾਫੀ ਮਿਲਦਾ ਹੈ। ਵਿਦਵਾਨਾਂ ਨੇ ਇਸ ਦੇ ਵੱਧ ਤੋਂ ਵੱਧ ਨਾਂ ਲਿਖਣ ਲਈ ਯਤਨ ਕੀਤੇ ਹਨ। "ਸ੍ਰੀ ਦੁਰਗਾ ਸ਼ੋਟਤਕਸਤਨਾਮਸਤੋਤ੍ਰਮ" ਵਿਚ 108 ਨਾਂ ਦਿਤੇ ਗਏ ਹਨ। 1. ਓਂਸਤੀ 2. ਸਾਧਵੀ 3. ਭਵਪ੍ਰੀਤਾ 4. ਭਵਾਨੀ 5. ਭਵਮੋਚਨੀ 6. ਆਰਯਾ 7. ਦੁਰਗਾ 8. ਜਯਾ 9. ਆਦ੍ਯਾ 10. ਤ੍ਰਿਨੇਤ੍ਰਾ 11. ਸੂਲ-ਧਾਰਣੀ 12. ਪਿਨਾਕਧਾਰਣੀ 13. ਚਿਤ੍ਰਾ 14. ਚੰਡਘੰਟਾ 15. ਮਹਾਤਪਾਹ 16. ਮਨਹ 17. ਬੁਧੀਹ 18. ਅਹੰਕਾਰਾ 19. ਚਿੱਤ ਰੂਪਾ 20. ਚਿੱਤਾ 21. ਚਿਤਿਹ 22. ਸਰਬਮੰਤ੍ਰਮਈ 23. ਸੱਤਾ 24. ਸੰਤਿਆਨੰਦਸ੍ਵਰੂਪਿਣੀ 25. ਅਨੰਤਤਾ 26. ਭਾਵਿਨੀ 27. ਭਾਵਯਾ 28. ਭਵਯਾ 29. ਅਭਵਯਾ 30. ਸਦਾਗਤਿਹ 31. ਸਾਭ੍ਰਵੀ 32. ਦੇਵਮਾਤਾ 33. ਚਿੰਤਾ 34. ਰਤਨਪ੍ਰਿਯ 35.

ਸਰਵਵਿਦ੍ਯਾ 36. ਚਕਸ਼ਕੰਨਯਾ 37. ਦਕਸ਼ਯਗਯਵਿਨਾਸ਼ਨੀ 38. ਅਰਪਣਾ 39. ਅਨੇਕਵਰਣਾ 40. ਪਾਟਲਾ 41. ਪਾਟਲਾਵਤੀ 42. ਪਾਟੰਬਰਪਰੀਧਾਨਾ 43. ਕਮਲਮੰਜੀਰਜਿਨੀ 44. ਅਮੇਯ ਵਿਕ੍ਰਮਾ 45. ਕ੍ਰੂਰਾ 46. ਸੁੰਦਰੀ 47. ਸੁਰ ਸੁੰਦਰੀ 48. ਵਨਦੁਰਯਾ 49. ਮਾਤੰਗੀ 50. ਮਤੰਮਮੁਨੀਪੂਜਿਤਾ 51. ਬ੍ਰਾਹਮੀ 52. ਮਹੇਸ਼ਵਰੀ 53. ਐਂਦ੍ਰੀ 54. ਕੌਮਾਰੀ 55. ਵੈਸ਼ਣਵੀ 56. ਚਾਮੁੰਡਾ 57. ਵਾਰਾਹੀ 58. ਲਕਸ਼ਮੀਹ 59. ਪੁਰਸ਼ਾਕ੍ਰਿਤਿਹ 60. ਵਿਮਲਾ 61. ਉਤਕਰਸ਼ਿਣੀ 62. ਗਿਆਨਾ 63. ਕ੍ਰਿਆ 64. ਨਿਤਯਾ 65. ਬੁਧਿਦਾ 66. ਬਹੁਲਾ 67. ਬਹੁਲ ਪ੍ਰੇਮਾ 68. ਸਰਬਵਾਹਨਵਾਹ 69. ਨਿਸੁੰਭ ਸੁੰਭਹਨਨੀ 70. ਮਹਿਖਾਸੁਰ ਮਰਦਨੀ 71. ਮਧੁਕੈਟਭਹੰਤ੍ਰੀ 72. ਚੰਡਮੁੰਡ ਵਿਨਾਸ਼ਨੀ 73. ਸਰਵਾਸੁਰਵਿਨਾਸ਼ਾ 74. ਸਰਵਦਾਨਵਘਾਤਨੀ 75. ਸਰਵਸਾਸਤ੍ਰਮਈ 76. ਸਤਯਾ 77. ਸਰਵਾਸਤ੍ਰਧਾਰਿਣੀ 78. ਅਨੇਕ ਸ਼ਸਤ੍ਰਹਤਾ 79. ਅਨੇਕਾਸਤ੍ਰਘਾਰਿਣੀ 80. ਕੁਮਾਰੀ 81. ਏਕਕੰਨਯਾ 82. ਕੌਸ਼ੋਰੀ 83. ਯੁਵਤੀ 84. ਯਤਿਹ 85. ਅਪ੍ਰੌੜਾ 86. ਪ੍ਰੌੜਾ 87. ਵ੍ਰਿਧਮਾਤਾ 88. ਬਲਪ੍ਰਧਾ 89. ਮਹੋਦਰੀ 90. ਮੁਕਤ ਕੇਸ਼ੀ 91. ਘੋਰ ਰੂਪਾ 92. ਮਹਾਬਲਾ 93. ਅਗਨਿਜਵਾਲਾ 94. ਰੌਦ੍ਰਮੁਖੀ 95. ਕਾਲਰਾਤ੍ਰਿਹ 96. ਤਪਸਵਿਨੀ 97. ਨਾਰਾਯਣੀ 98. ਭੂਰਕਾਲੀ 99. ਵਿਸ਼ਣੁਮਾਯਾ 100. ਜਲੋਦਰੀ 101. ਸ਼ਿਵਦੂਤੀ 102. ਕਰਾਲੀ 103. ਅਨੰਤਾ 104. ਪਰਮੇਸ਼੍ਵਰੀ 105. ਕਾਤਯਾਯਨੀ 106. ਸਵਿਤ੍ਰੀ 107. ਪ੍ਰਤਯਕਸ਼ਾ 108. ਬ੍ਰਹਮਵਾਦਿਨੀ

ਦੁਰਗਾ ਦ੍ਵਾਤ੍ਰਿੰਸ਼ਨੈਨਾਮਮਾਲਾ ਰਚਨਾ ਵਿਚ ਦੁਰਗਾ ਦੇ 32 ਨਾਵਾਂ ਦਾ ਜ਼ਿਕਰ ਹੈ।

1. ਦੁਰਗਾ 2. ਦੁਰਗਾਰਤਿਸ਼ਮਨੀ 3. ਦੁਰਗਾਪਦ੍ਵਿਨਿਵਾਰਨੀ 4. ਦੁਰਗਮਛੇਦਨੀ 5. ਦੁਰਗਸਾਧਨੀ 6. ਦੁਰਗ ਨਾਸ਼ਿਨੀ 7. ਦੁਰਗਤੋਧਾਰਿਣੀ 8. ਦੁਰਗਨਿਹੰਤ੍ਰੀ 9. ਦੁਰਗ ਮਾਪਾਹਾ 10. ਦੁਰਗਮ ਗਿਆਨਦਾ 11. ਦੁਰਗਦੈਤਯ ਲੋਕਦਵਾਨਲਾ 12. ਦੁਰਗਮਾ 13. ਦੁਰਗਮਾਲੋਕਾ 14. ਦੁਰਗਮਾਤਮਸ੍ਵਰੂਪਿਣੀ 15. ਦੁਰਗਮਾਰਗ ਪ੍ਰਦਾ 16. ਦੁਰਗਮਵਿਦਿਆ 17. ਦੁਰਗਮਾਸ਼ਿਤਾ 18. ਦੁਰਗਮਗਿਆਨਸੰਸਥਾਨਾ 19. ਦੁਰਗਮਯਯਾਨਭਾਸਿਨੀ 20. ਦੁਰਗਮੋਹਾ 21. ਦੁਰਗਮਗਾ 22. ਦੁਰਗਮਾਰਥਸ੍ਵਰੂਪਿ 23. ਦੁਰਗਮਾ ਸੁਰਸੰਹੰਤ੍ਰੀ 24. ਦੁਰਗਮਾਯੁਧਧਾਰਿਣੀ 25. ਦੁਰਗਮਾਗੀ 26. ਦੁਰਗਮਤਾਂ 27. ਦੁਰਗਭਯਾ 28. ਦੁਰਗਮੇਸ਼ਵਰੀ 29. ਦੁਰਗ ਭੀਮਾ 30. ਦੁਰਗਭਾਮਾ 31. ਦੁਰਗਭਾਗਾ 32. ਦੁਰਗਦਾਰਿਣੀ।

ਇਉਂ ਵਿਦਵਾਨ ਸ਼ਰਧਾਲੂਆਂ ਨੇ ਦੁਰਗਾਂ/ਚੰਡੀ ਜਾ ਭਵਾਨੀ ਦੇ ਨਾਵਾਂ ਦੀ ਲੰਮੀ ਤੋਂ ਲੰਮੀ ਸੂਚੀ ਦੇਣ ਦੀ ਕਾਮਨਾ ਕੀਤੀ ਹੈ ਜਿਸ ਵਿਚ ਉਹਨਾਂ ਨੇ ਗੁਣਵਾਚੀ ਨਾਵਾਂ ਦਾ ਜ਼ਿਕਰ ਕੀਤਾ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਕੇਵਲ ਨਾਂ ਗਿਣਨਾ ਨਹੀਂ ਸੀ ਜਿਸ ਕਾਰਨ ਉਹਨਾਂ ਨੇ ਇਸ ਰਚਨਾ ਵਿਚ ਕੇਵਲ ਗਿਣਤੀ ਦੇ ਨਾਵਾਂ ਦਾ ਪ੍ਰਯੋਗ ਕੀਤਾ ਹੈ ਜਿਵੇਂ ਦੁਰਗਾ, ਦੁਰਗਸਾਹ, ਮਹਾਂਮਾਈ, ਦੇਵੀ, ਭਵਾਨੀ, ਚੰਡਿ, ਤੇ ਚੰਡ। ਆਪਨੇ ਵਿਭਿੰਨ ਸੰਦਰਭਾਂ ਵਿਚ ਮੌਕੇ ਮੁਤਾਬਿਕ ਨਾਂ ਦਾ ਪ੍ਰਯੋਗ ਕਰ ਕੇ ਦੁਰਗਾ ਦੀ ਬਹਾਦਰੀ ਦਾ ਜ਼ਿਕਰ ਕੀਤਾ ਹੈ।

**ਚੰਡੀ ਦੀ ਵਾਰ ਦਾ ਨਾਂ**

ਸਾਹਿਤ ਤੇ ਸਿੱਖ ਜਗਤ ਵਿਚ ਇਹ ਵਾਰ 'ਚੰਡੀ ਦੀ ਵਾਰ' ਦੇ ਨਾਂ ਨਾਲ ਪ੍ਰਸਿਧ ਹੈ ਜਦੋਂ ਕਿ ਪੁਰਾਤਨ ਬੀੜਾਂ ਜਾਂ ਹੱਥ ਲਿਖਤ ਪੋਥੀਆਂ ਵਿਚ ਇਸ ਦੇ ਨਾਂ ਮਿਲਦੇ ਹਨ :

(ੳ) ਦੁਰਗਾ ਦੀ ਵਾਰ
(ਅ) ਭਗਉਤੀ ਦੀ ਵਾਰ
(ੲ) ਦੁਰਗਾ ਦੀਆਂ ਪਉੜੀਆਂ
(ਸ) ਚੰਡੀ ਦੀ ਵਾਰ

ਚੰਡੀ ਸ਼ਬਦ ਦਾ ਪ੍ਰਯੋਗ ਦੁਰਗਾ ਲਈ ਕੇਵਲ ਇਕ ਦੋ ਵਾਰ ਹੀ ਹੋਇਆ ਹੈ ਤੇ ਭਗਉਤੀ ਵੀ ਇਕ ਅੱਧ ਵਾਰ ਇਸ ਦੇਵੀ ਲਈ ਵਰਤਿਆ ਗਿਆ ਹੈ। ਜ਼ਿਆਦਾ ਪ੍ਰਯੋਗ ਦੁਰਗਾ ਜਾਂ ਦੁਰਗਸ਼ਾਹ ਸ਼ਬਦਾਂ ਦਾ ਮਿਲਦਾ ਹੈ। ਇਸ ਲਈ ਦੁਰਗਾ ਦੀ ਵਾਰ ਜ਼ਿਆਦਾ ਢੁਕਵਾਂ ਨਾਂ ਹੈ ਪਰ ਅਰਦਾਸ ਵਿਚ ਪਹਿਲੀ ਪਉੜੀ ਦਾ ਪਾਠ ਕਰਨ ਤੋਂ ਪਹਿਲਾਂ ਲਗਭਗ ਸਭ ਸਿੱਖ ਵਾਰ ਸ੍ਰੀ ਭਗਉਤੀ ਜੀ ਪਾਤਸ਼ਾਹੀ ੧੦ਵੀਂ ਉਚਾਰਣ ਕਰਦੇ

ਹਨ। ਪ੍ਰਚਲਿਤ ਤੇ ਸਰਵ ਪ੍ਰਵਾਨਿਤ ਨਾਂ ਚੰਡੀ ਦੀ ਵਾਰ ਹੈ। ਇਸ ਲਈ ਇਸ ਨੂੰ ਹੀ ਸਵੀਕਾਰ ਕਰਨਾ ਯੋਗ ਹੈ।

**ਚੰਡੀ ਦੀ ਵਾਰ ਦੀ ਬਣਤਰ**

ਚੰਡੀ ਦੀ ਵਾਰ ਦਾ ਆਰੰਭ ਮੰਗਲਾਚਰਣ ਨਾਲ ਹੁੰਦਾ ਹੈ। ਸਤਿਗੁਰੂ ਨੇ ਪਹਿਲਾਂ ਆਪਣੇ ਤੋਂ ਪਹਿਲਾਂ ਹੋਏ.ਨੌਵਾਂ ਸਤਿਗੁਰੂਆਂ ਨੂੰ ਯਾਦ ਕਰਦਿਆਂ ਉਹਨਾਂ ਦੀ ਮਹਿਮਾ ਆਖੀ ਹੈ ਤੇ ਫਿਰ ਪਰਮ ਪੁਰਖ ਪਰਮਾਤਮਾ ਦਾ ਮੰਗਲਾਚਰਣ ਕੀਤਾ ਹੈ ਜਿਸ ਨੂੰ ਸਭ ਦਾ ਮੂਲ ਮੰਨਿਆ ਹੈ ਅਤੇ ਜਿਸ ਨੇ ਦੇਵੀ-ਦੈਂਤ ਆਦਿ ਪੈਦਾ ਕਰ ਕੇ ਆਹਰ ਲਗਾਏ ਹਨ। ਚਾਰ ਯੁਗਾਂ ਦੀ ਸਿਰਜਣਾ ਕੀਤੀ ਹੈ।

**ਸ਼ੰਕਾ ਪੱਖ** : ਪਰਮਾਤਮਾ ਨੇ ਦੇਵ ਤੇ ਦੈਂਤ ਸਿਰਜ ਦਿੱਤੇ। ਫਿਰ ਉਹਨਾਂ ਅੰਦਰ ਝਗੜਾ ਖੜ੍ਹਾ ਕਰ ਦਿੱਤਾ-ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦ ਰਚਾਇਆ-ਪਰ ਦੇਵਤਿਆਂ ਅੰਦਰ ਅਭਿਮਾਨ ਬੜਾ ਵਧ ਗਿਆ ਸੀ ਜਿਸ ਨੂੰ ਦੂਰ ਕਰਨ ਲਈ ਪਰਮਾਤਮਾ ਨੇ ਦੈਂਤਾਂ ਨੂੰ ਉਹਨਾਂ ਉਪਰ ਚੜ੍ਹਾ ਦਿੱਤਾ। ਯੁੱਧ ਵਿਚ ਦੇਵਤਿਆਂ ਦੀ ਕਰਾਰੀ ਹਾਰ ਹੋਈ। ਸਾਰਾ ਅਭਿਮਾਨ ਮਿੱਟੀ ਵਿਚ ਮਿਲ ਗਿਆ। ਉਹ ਡਰਦੇ ਮਾਰੇ ਕੈਲਾਸ਼ ਪਰਬਤ ਤੇ ਜਾ ਲੁਕੇ। ਅਜਿਹੀ ਮੰਦੀ ਹਾਲਤ ਵਿਚ ਦੇਵਤਿਆਂ ਦਾ ਰਾਜਾ ਇੰਦਰ ਗੰਗਾ ਇਸ਼ਨਾਨ ਕਰਨ ਆਈ ਦੁਰਗਾ ਦੀ ਸ਼ਰਣ ਵਿਚ ਆਇਆ ਤੇ ਆਪਣੀ ਹਾਰ, ਦੈਂਤਾਂ ਦੀ ਚੜ੍ਹਤ ਆਦਿ ਦੱਸੀ। ਫਿਰ ਦੇਵੀ ਨੇ ਇਸ ਨੂੰ ਯਕੀਨ ਦੁਆਇਆ ਕਿ ਮੈਂ ਮੁੜ ਤੁਹਾਨੂੰ ਰਾਜ ਭਾਗ ਦੁਆ ਦਿੰਦੀ ਹਾਂ।

**ਸੰਘਰਸ਼ ਪੱਖ** : ਚੰਡੀ ਦੀ ਵਾਰ ਦੀ ਤੀਸਰੀ ਤੋਂ ਪੰਜਵੰਜਵੀਂ ਪਉੜੀ ਤਕ ਸੰਘਰਸ਼ ਪ੍ਰਸਤੁਤ ਕੀਤਾ ਗਿਆ ਹੈ। ਦੈਂਤਾਂ ਤੇ ਦੇਵੀ ਦੀ ਟੱਕਰ ਦਾ ਹਾਲ ਦਰਜ ਕਰਦਿਆਂ ਸਤਿਗੁਰੂ ਨੇ ਦੈਂਤਾਂ ਦੀ ਬਹਾਦਰੀ ਦੀ ਵੀ ਸਿਫ਼ਤ ਕੀਤੀ ਹੈ। ਦੁਰਗਾ ਦੀ ਭਿਆਨਕ ਅਕ੍ਰਿਤੀ, ਯੁੱਧ ਵਿਚ ਕਤਲ ਤੇ ਦੈਂਤਾਂ ਦੇ ਦਲਾਂ ਦਾ ਨਾਸ਼ ਕਰਨ ਦਾ ਜ਼ਿਕਰ ਕਰਦਿਆਂ ਦੋਨਾ ਧਿਰਾਂ ਦੀ ਦਲੇਰੀ ਦੀ ਸ਼ਲਾਘਾ ਕੀਤੀ ਹੈ ਭਾਵੇਂ ਦੈਂਤ ਖਲ ਪਾਤਰ ਹਨ। ਅਖੀਰ ਜਿੱਤ ਦੇਵੀ ਦੀ ਹੁੰਦੀ ਹੈ।

**ਸਮਾਧਾਨ ਪੱਖ** : ਯੁੱਧ ਖਤਮ ਹੁੰਦਾ ਹੈ। ਰਾਕਸ਼ ਮਾਰੇ ਜਾਂਦੇ ਹਨ ਤੇ ਉਹਨਾਂ ਦੀ ਫੌਜ ਮੂੰਹ ਵਿਚ ਘਾਹ ਲੈ ਕੇ ਭੱਜ ਜਾਂਦੀ ਹੈ। ਦੁਰਗਾ ਇੰਦਰ ਨੂੰ ਬੁਲਾਕੇ ਰਾਜ ਸਿੰਘਾਸਣ ਤੇ ਬਿਠਾਕੇ ਆਪ ਅਲੋਪ ਹੋ ਜਾਂਦੀ ਹੈ।

**ਮਹਾਤਮ** : ਅਖੀਰ ਵਿਚ ਇਸ ਵਾਰ ਦੇ ਗਾਉਣ ਦਾ ਮਹਾਤਮ ਦੱਸਿਆ ਹੈ ਕਿ ਗਾਉਣ ਵਾਲਾ ਮੁਕਤੀ ਨੂੰ ਪ੍ਰਾਪਤ ਹੋਵੇਗਾ :

ਫੇਰ ਨਾ ਜੂਨੀ ਆਇਆ ਜਿਨ ਇਹ ਗਾਇਆ।

**ਮਾਰਕੰਡੇ ਪੁਰਾਣ ਵਿਚਲੀ ਸ੍ਰੋਤ-ਕਥਾ ਤੇ ਚੰਡੀ ਦੀ ਵਾਰ**

ਆਮ ਵਿਦਵਾਨਾਂ ਨੇ ਚੰਡੀ ਦੀ ਵਾਰ ਨੂੰ ਮਾਰਕੰਡੇ ਪੁਰਾਣ ਵਿਚ ਆਈ ਕਥਾ ਦਾ ਅਨੁਵਾਦ ਆਖਿਆ ਹੈ ਪਰ ਅਜਿਹੀ ਗੱਲ ਨਹੀਂ ਹੈ ਕਿਉਂਕਿ ਮਾਰਕੰਡੇ ਪੁਰਾਣ ਵਿਚ ਵਰਣਿਤ ਕਥਾ ਵਿਚ ਲੇਖਕ ਦਾ ਸਾਰਾ ਜ਼ੋਰ ਇਸ ਦੀ ਨਾਇਕਾ ਦੁਰਗਾ ਦੀ ਉਸਤਤਿ ਕਰਨ ਤੇ ਲੱਗਾ ਹੈ। ਗੀਤਾ ਪ੍ਰੈਸ ਗੋਰਖਪੁਰ ਵਲੋਂ ਮਾਰਕੰਡੇ ਪੁਰਾਣ ਦਾ ਇਹ ਭਾਗ ਦੁਰਗਾ ਸਪਤਸ਼ਤੀ ਨਾਮ ਅਧੀਨ ਪ੍ਰਕਾਸ਼ਿਤ ਕੀਤਾ ਗਿਆ ਹੈ। ਇਹ ਸਾਰੀ ਕਥਾ 700 ਸਲੋਕਾਂ ਵਿਚ ਅੰਕਿਤ ਹੋਣ ਕਾਰਨ ਸਪਤਸ਼ਤੀ ਨਾਂ ਦਿੱਤਾ ਗਿਆ ਹੈ। ਮਾਰਕੰਡੇ ਪੁਰਾਣ ਵਿਚ 81 ਤੋਂ 94 ਅਧਿਆਇ ਦੁਰਗਾ ਨਾਲ ਸਬੰਧਿਤ ਹਨ। ਇਸ ਰਚਨਾ ਦੇ ਅਧਿਐਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਹੂ-ਬ-ਹੂ ਅਨੁਵਾਦ ਨਹੀਂ ਹੈ ਕਿਉਂਕਿ ਚੰਡੀ ਦੀ ਵਾਰ ਲਘੂ ਆਕਾਰੀ ਰਚਨਾ ਹੈ। ਸਾਰੀ ਕਥਾ 55 ਪਉੜੀਆਂ ਵਿਚ ਸਮੇਟੀ ਗਈ ਹੈ। ਦੁਰਗਾ ਸਪਤਸ਼ਤੀ ਤੇ ਚੰਡੀ ਦੀ ਵਾਰ ਦਾ ਤੁਲਨਾਤਮਕ ਅਧਿਐਨ ਕਰਦਿਆਂ ਕੁਝ ਗੱਲਾਂ ਸਪਸ਼ਟ ਸਾਹਮਣੇ ਆਉਂਦੀਆਂ ਹਨ :

(ੳ) ਮਾਰਕੰਡੇ ਪੁਰਾਣ ਦੇ 81ਵੇਂ ਅਧਿਆਇ ਦੀ ਕਥਾ ਦਾ ਜ਼ਿਕਰ ਚੰਡੀ ਦੀ ਵਾਰ ਵਿਚ ਨਹੀਂ ਹੈ। ਇਸ ਅਧਿਆਇ ਵਿਚ ਰਿਸ਼ੀ ਮਾਰਕੰਡੇ ਸੂਰਜ ਪੁਤਰ ਸ੍ਵਣ ਦੀ ਉਤਪਤੀ ਦੀ ਕਥਾ ਵਿਸਤਾਰ ਸਹਿਤ ਵਰਣਨ ਕਰਦੇ ਹਨ। ਪੁਰਾਤਨ ਕਾਲ ਵਿਚ ਸੁਰਥ ਨਾਂ ਦਾ ਇਕ ਰਾਜਾ ਸੀ ਜਿਸ ਦਾ ਰਾਜ ਸਾਰੀ ਸ੍ਰਿਸ਼ਟੀ ਤੇ ਸੀ। ਉਹ ਸਾਰੀ ਜਨਤਾ ਨੂੰ ਆਪਣੇ ਪੁਤਰਾਂ ਵਾਂਗੂ ਪਿਆਰ ਕਰਦਾ ਸੀ ਪਰ ਫਿਰ ਵੀ ਕੋਲਵਿਧਵੰਸੀ ਨਾਂ ਦੇ ਖਤਰੀ ਉਸ ਦੇ ਵੈਰੀ ਬਣ ਗਏ। ਇਹਨਾਂ ਨਾਲ ਯੁੱਧ ਵਿਚ ਰਾਜੇ ਦੀ ਫੌਜ ਹਾਰ ਗਈ। ਸੁਰਥ ਦਾ ਰੋਹਬ

ਦਾਬ ਖਤਮ ਹੋ ਗਏ। ਦੁਖੀ ਹੋ ਕੇ ਉਹ ਸ਼ਿਕਾਰ ਖੇਡਣ ਦੇ ਬਹਾਨੇ ਜੰਗਲ ਵਿਚ ਚਲਾ ਗਿਆ ਜਿਥੇ ਮੇਧ ਮੁਨੀ ਦੇ ਆਸ਼ਰਮ ਵਿਚ ਉਸ ਨੇ ਨਿਵਾਸ ਕਰ ਲਿਆ ਪਰ ਰਾਜ ਭਾਗ ਦਾ ਮੋਹ ਨਾ ਤਿਆਗ ਸਕਿਆ। ਇਸ ਦਾ ਮਿਲਾਪ ਇਕ ਸਮਾਧੀ ਨਾਂ ਦੇ ਵੈਸ਼ਯ ਨਾਲ ਹੋਇਆ ਜਿਸ ਨੂੰ ਧਨ ਦੇ ਲਾਲਚ ਕਾਰਨ ਉਸ ਦੇ ਪਰਿਵਾਰ ਵਾਲਿਆਂ ਨੇ ਘਰੋਂ ਕੱਢ ਦਿੱਤਾ ਸੀ ਪਰ ਫਿਰ ਵੀ ਉਹ ਆਪਣੇ ਪਰਿਵਾਰ ਬਾਰੇ ਚਿੰਤਾਤੁਰ ਰਹਿੰਦਾ ਸੀ। ਰਾਜਾ ਤੇ ਸਮਾਧੀ ਦੋਨੋਂ ਇਸ ਗੱਲ ਤੇ ਵਿਚਾਰ ਕਰਦੇ ਸਨ ਕਿ ਉਹਨਾਂ ਦਾ ਮਨ ਉਹਨਾਂ ਵਸਤਾਂ ਜਾਂ ਸਬੰਧੀਆਂ ਵੱਲ ਕਿਉਂ ਵਾਰ-ਵਾਰ ਜਾਂਦਾ ਹੈ ਜਿਹਨਾਂ ਨੇ ਉਹਨਾਂ ਨਾਲ ਵਫ਼ਾ ਨਹੀਂ ਕੀਤੀ। ਇਸ ਦੇ ਸਮਾਧਾਨ ਲਈ ਉਹ ਰਿਸ਼ੀ ਪਾਸ ਜਾਂਦੇ ਹਨ।

ਰਿਸ਼ੀ ਉਹਨਾਂ ਨੂੰ ਦਸਦਾ ਹੈ ਕਿ ਇਸ ਮੋਹ-ਮਾਇਆ ਦਾ ਕਾਰਨ ਜਗਤ ਦੇ ਸੁਆਮੀ ਵਿਸ਼ਨੂੰ ਦੀ ਯੋਗ ਨਿੰਦ੍ਰਾ ਰੂਪੀ ਭਗਵਤੀ ਮਹਾ-ਮਾਇਆ ਹੈ। ਇਹ ਦੇਵੀ ਸਦੀਵੀ ਹੈ ਤੇ ਸਾਰਾ ਜਗਤ ਉਸ ਦਾ ਹੀ ਰੂਪ ਹੈ।

ਸ਼ੇਸ਼ ਨਾਗ ਦੀ ਸੇਜ ਤੇ ਵਿਸ਼ਨੂੰ ਆਰਾਮ ਕਰਦੇ ਹਨ। ਉਹਨਾਂ ਦੀ ਨਾਭੀ ਵਿਚੋਂ ਉਤਪੰਨ ਕੰਵਲ ਫੁਲ ਉਪਰ ਬ੍ਰਹਮਾਂ ਜੀ ਵਿਦਮਾਨ ਹਨ। ਉਹਨਾਂ ਦੇ ਕੰਨਾਂ ਵਿਚੋਂ ਨਿਕਲੀ ਮੈਲ ਨਾਲ ਮਧੂ ਤੇ ਕੈਟਭ ਨਾਂ ਦੇ ਦੋ ਦੈਂਤ ਪੈਦਾ ਹੋਏ। ਇਹਨਾਂ ਦੀ ਭਿਆਨਕ ਅਕ੍ਰਿਤੀ ਨੂੰ ਦੇਖ ਕੇ ਬ੍ਰਹਮਾ ਜੀ ਭੈਭੀਤ ਹੋ ਗਏ। ਉਹਨਾਂ ਨੇ ਉਸ ਸਮੇਂ ਮਹਾਂ ਮਾਇਆ ਦੀ ਅਰਾਧਨਾ ਕੀਤੀ। ਉਹਨਾਂ ਦੀ ਪ੍ਰਾਰਥਨਾ ਸਵੀਕਾਰ ਹੋਈ ਜਿਸ ਨਾਲ ਵਿਸ਼ਨੂੰ ਨਿੰਦ੍ਰਾ ਵਿਚੋਂ ਜਾਗ ਪਏ ਅਤੇ ਉਹਨਾਂ ਨੇ 5 ਹਜ਼ਾਰ ਸਾਲ ਦੈਂਤਾਂ ਨਾਲ ਯੁੱਧ ਕੀਤਾ। ਆਖਰ ਯੁੱਧ ਤੋਂ ਖ਼ੁਸ਼ ਹੋ ਕੇ ਮਧੂ ਤੇ ਕੈਟਭ ਨੇ ਵਿਸ਼ਨੂੰ ਜੀ ਨੂੰ ਕੋਈ ਵਰ ਮੰਗਣ ਲਈ ਆਖਿਆ ਤਾਂ ਉਹਨਾਂ ਨੇ ਆਪਣੇ ਹੱਥੀ ਇਹਨਾਂ ਦਾ ਵੱਧ ਕਰਨ ਦਾ ਬਰ ਮੰਗਿਆ। ਰਾਕਸ਼ਾਂ ਨੇ ਇਹ ਸ਼ਰਤ ਰੱਖੀ ਕਿ ਸਾਨੂੰ ਸੁੱਕੀ ਥਾਂ ਤੇ ਮਾਰਿਆ ਜਾਵੇ। ਵਿਸ਼ਨੂੰ ਨੇ ਇਹਨਾਂ ਨੂੰ ਆਪਣੇ ਪੱਟਾਂ ਤੇ ਰਖਕੇ ਮਾਰਿਆ। ਇਥੇ 81ਵਾਂ ਅਧਿਆਇ ਸਮਾਪਤ ਹੋ ਜਾਂਦਾ ਹੈ। ਇਸ ਸਾਰੀ ਕਥਾ ਦਾ ਚੰਡੀ ਦੀ ਵਾਰ ਨਾਲ ਕੋਈ ਸਬੰਧ ਨਹੀਂ ਹੈ।

82ਵੀਂ ਅਧਿਆਇ ਵਿਚ ਲਿਖਿਆ ਗਿਆ ਹੈ ਕਿ ਦੇਵਤਿਆਂ ਤੇ ਦੈਂਤਾਂ ਦਰਮਿਆਨ ਇਕ ਸੌ ਸਾਲ ਯੁੱਧ ਹੁੰਦਾ ਰਿਹਾ। ਇਸ ਯੁੱਧ ਵਿਚ ਦੇਵਤਿਆਂ ਦਾ ਨਾਇਕ ਇੰਦਰ ਤੇ ਰਾਕਸ਼ਾਂ ਦਾ ਨਾਇਕ ਮਹਿਖਾਸੁਰ ਸੀ ਜਿਸ ਨੇ ਇੰਦਰ ਨੂੰ ਹਰਾ ਕੇ ਆਪ ਰਾਜਗੱਦੀ ਸੰਭਾਲ ਲਈ। ਦੇਵਤੇ ਹਾਰਨ ਉਪਰੰਤ ਬ੍ਰਹਮਾ ਜੀ ਨੂੰ ਨਾਲ ਲੈ ਕੇ ਸ਼ੰਕਰ ਤੇ ਵਿਸ਼ਨੂੰ ਪਾਸ ਜਾਂਦੇ ਹਨ। ਆਪਣੇ ਨਾਲ ਹੋਏ ਜ਼ੁਲਮ ਦੀ ਵਿਥਿਆ ਸੁਣਾਉਂਦੇ ਹਨ। ਉਥੇ ਸਾਰੇ ਦਵੇਤਿਆਂ ਦੇ ਅੰਗਾਂ ਵਿਚੋਂ ਇਕ ਤੇਜ ਨਿਕਲਦਾ ਹੈ ਜਿਸ ਤੋਂ ਦੇਵੀ ਹੋਂਦ ਵਿਚ ਆਉਂਦੀ ਹੈ। ਦੇਵਤੇ ਆਪਣਾ ਇਕ-ਇਕ ਸ਼ਸਤ੍ਰ ਉਸ ਨੂੰ ਭੇਟਾ ਕਰਦੇ ਹਨ। ਉਹ ਗਰਜਦੀ ਹੈ ਜਿਸ ਨਾਲ ਧਰਤੀ ਕੰਬ ਜਾਂਦੀ ਹੈ। ਉਸ ਦੇ ਤੇਜਸਵੀ ਸਰੂਪ ਕਾਰਨ ਸਾਰੀ ਤ੍ਰਿਲੋਕੀ ਵਿਚ ਚਾਨਣ ਦਾ ਦਰਿਆ ਵਗ ਪੈਂਦਾ ਹੈ। ਦੇਵੀ ਦੀ ਗਰਜ ਸੁਣ ਕੇ ਦੈਂਤ ਮਹਿਖਾਸੁਰ ਆਪਣੇ ਸਾਥੀ ਚਿਕਸੁਰ, ਚਾਮਰ, ਉਦਗਰ, ਅਸੀਲੋਨਾ ਆਦਿ ਕਰੋੜਾਂ ਸੂਰਮਿਆਂ ਨਾਲ ਦੇਵੀ ਤੇ ਹਮਲਾ ਕਰ ਦਿੰਦਾ ਹੈ। ਦੇਵੀ ਉਹਨਾਂ ਦੇ ਵਾਰ ਰੋਕਦੀ ਹੈ ਅਤੇ ਆਪ ਵਾਰ ਕਰਦੀ ਹੈ। ਦੇਵਤੇ ਦੇਵੀ ਦੀ ਮਹਿਮਾ ਦਾ ਗਾਇਨ ਕਰਦੇ ਹਨ। ਦੇਵੀ ਦਾ ਵਾਹਣ ਸ਼ੇਰ ਹੈ ਜੋ ਦੇਵਤਿਆਂ ਨਾਲ ਯੁੱਧ ਕਰਦਾ ਹੈ ਦੇਵੀ ਦੇ ਸਵਾਸਾਂ ਵਿਚ ਵੀਰ ਯੋਧੇ ਉਗਮਦੇ ਹਨ ਤੇ ਦੈਂਤਾਂ ਨਾਲ ਯੁੱਧ ਕਰਦੇ ਹਨ। ਦੇਵੀ ਅਣਗਿਣਤ ਦੈਂਤਾਂ ਦਾ ਨਾਸ਼ ਕਰ ਦਿੰਦੀ ਹੈ।

ਚੰਡੀ ਦੀ ਵਾਰ ਵਿਚ ਇਸ ਤਰ੍ਹਾਂ ਦਾ ਕੋਈ ਵਿਸਥਾਰ ਨਹੀਂ ਹੈ। ਗੁਰੂ ਸਾਹਿਬ ਨੇ ਸਿੱਧਾ ਵਰਣਨ ਕੀਤਾ ਹੈ ਕਿ ਮਹਿਖਾਸੁਰ ਦੈਂਤ ਨੇ ਇੰਦਰ ਪਾਸੋਂ ਰਾਜ ਖੋਹ ਲਿਆ। ਹਾਰਿਆ ਹੋਇਆ ਇੰਦਰ ਦੇਵਤਿਆਂ ਸਹਿਤ ਦੇਵੀ ਦੀ ਸ਼ਰਣ ਵਿਚ ਆਉਂਦਾ ਹੈ। ਦੇਵੀ ਉਸ ਦੀ ਬਿਰਥਾ ਸੁਣ ਕੇ ਹੱਸਦੀ ਹੈ। ਇਹ ਆਪਣੇ ਸ਼ੇਰ ਤੇ ਅਸਵਾਰੀ ਕਰ ਕੇ ਦੈਂਤਾਂ ਨਾਲ ਜੂਝਣ ਦਾ ਪ੍ਰਣ ਕਰਦੀ ਹੈ। ਮਾਰਕੰਡੇ ਪੁਰਾਣ ਵਿਚ ਮਿਥਿਹਾਸਕ ਪੱਖ ਪ੍ਰਬਲ ਹੈ ਜਦੋਂ ਕਿ ਚੰਡੀ ਦੀ ਵਾਰ ਯਥਾਰਥ ਦੇ ਵਧੇਰੇ ਨਜ਼ਦੀਕ ਜਾਪਦੀ ਹੈ ਕਿਉਂਕਿ ਸਤਿਗੁਰੂ ਦਾ ਉਦੇਸ਼ ਯੁੱਧ ਲਈ ਲੋਕ ਮਾਨਸ ਵਿਚ ਚਾਅ ਤੇ ਉਮਾਹ ਪੈਦਾ ਕਰਨਾ ਸੀ।

83ਵੇਂ ਅਧਿਆਇ ਵਿਚ ਮਹਿਖਾਸੁਰ ਦੇ ਕ੍ਰੋਧ ਤੇ ਉਸ ਦੇ ਬਲ ਬਾਰੇ ਬੜੇ ਵਿਸਥਾਰ ਨਾਲ ਦੱਸਿਆ ਗਿਆ ਹੈ। ਜਦੋਂ ਉਹ ਦੇਖਦਾ ਹੈ ਕਿ ਦੇਵੀ ਤਾਂ ਦੈਂਤਾਂ ਦੇ ਆਹੂ ਲਾਹ ਰਹੀ ਹੈ ਤਾਂ ਉਹ ਝੋਟੇ ਦਾ ਰੂਪ ਧਾਰਨ

ਕਰ ਕੇ ਆਪਣੇ ਸਿੰਗਾਂ, ਖੁਰਾ, ਬੂਥੀ ਆਦਿ ਨਾਲ ਕਈਆਂ ਨੂੰ ਮਾਰ ਦਿੰਦਾ ਹੈ। ਉਹ ਆਪਣੇ ਸਿੰਗਾਂ ਨਾਲ ਪਹਾੜ ਚੁੱਕ ਕੇ ਵੀ ਉਪਰ ਸੁਟਣੇ ਸ਼ੁਰੂ ਕਰ ਦਿੰਦਾ ਹੈ। ਆਪਣੀ ਪੂਛ ਨਾਲ ਸਮੁੰਦਰ ਦਾ ਪਾਣੀ ਹਿਲਾ ਦਿੰਦਾ ਹੈ। ਇਸ ਨਾਲ ਧਰਤੀ ਪਾਣੀ ਵਿਚ ਡੁਬਣ ਲਗਦੀ ਹੈ। ਦੁਰਗਾ ਉਸ ਨੂੰ ਰੱਸੇ ਨਾਲ ਬੰਨ੍ਹ ਲੈਂਦੀ ਹੈ ਤਾਂ ਉਹ ਸ਼ੇਰ ਦਾ ਰੂਪ ਧਾਰਨ ਕਰ ਕੇ ਦੇਵੀ ਵਲ ਆਉਂਦਾ ਹੈ। ਉਹ ਜਦੋਂ ਉਸ ਦਾ ਸਿਰ ਵੱਢਣ ਲਗਦੀ ਹੈ ਤਾਂ ਉਹ ਸ਼ਸਤ੍ਰ ਧਾਰੀ ਯੋਧੇ ਦਾ ਰੂਪ ਧਾਰਨ ਕਰ ਲੈਂਦਾ ਹੈ। ਦੇਵੀ ਤੀਰਾਂ ਨਾਲ ਉਸ ਨੂੰ ਪਿੱਛੇ ਧੱਕ ਦਿੰਦੀ ਹੈ ਤਾਂ ਉਹ ਹਾਥੀ ਦਾ ਰੂਪ ਧਾਰਨ ਕਰ ਲੈਂਦਾ ਹੈ। ਦੇਵੀ ਉਸ ਦੀ ਸੁੰਡ ਵੱਢ ਦਿੰਦੀ ਹੈ। ਮਹਿਖਾਸੁਰ ਫਿਰ ਝੋਟੇ ਦਾ ਰੂਪ ਧਾਰਨ ਕਰ ਲੈਂਦਾ ਹੈ। ਚੰਡੀ ਗੁੱਸੇ ਵਿਚ ਆ ਕੇ ਸ਼ਰਾਬ ਪੀਣ ਲਗਦੀ ਹੈ।

ਚੰਡੀ ਦੀ ਵਾਰ ਵਿਚ ਇਸ ਅਧਿਆਇ ਵਿਚਲੀ ਕਥਾ ਦਾ ਕੋਈ ਜ਼ਿਕਰ ਨਹੀਂ ਹੈ।

84ਵੇਂ ਅਧਿਆਇ ਵਿਚ ਇੰਦਰ ਤੇ ਹੋਰ ਬੇਅੰਤ ਦੇਵਤੇ ਦੁਰਗਾ ਦੀ ਮਹਿਮਾ ਦਾ ਗਾਇਨ ਕਰਦੇ ਹਨ ਜਿਸ ਨੇ ਮਹਿਖਾਸੁਰ ਨੂੰ ਉਸ ਦੇ ਸਾਥੀਆਂ ਸਮੇਤ ਮਾਰ ਦਿਤਾ ਹੈ। ਦੇਵਤਿਆਂ ਨੇ ਦੇਵੀ ਦੀ ਉਸਤਤ ਕੀਤੀ, ਪੂਜਾ ਕੀਤੀ ਜਿਸ ਤੋਂ ਪ੍ਰਸੰਨ ਹੋ ਕੇ ਦੇਵੀ ਨੇ ਉਹਨਾਂ ਦੇ ਮਨ ਦੀ ਇੱਛਾ ਬਾਰੇ ਪੁੱਛਿਆ ਤਾਂ ਦੇਵਤਿਆਂ ਨੇ ਆਖਿਆ ਹੇ ਦੁਰਗੇ ਤੁਸਾਂ ਸਾਡੀਆਂ ਸਾਰੀਆਂ ਇਛਾਵਾਂ ਪੂਰੀਆਂ ਕਰ ਦਿੱਤੀਆਂ ਹਨ। ਸਾਡਾ ਵੱਡਾ ਵੈਰੀ ਰਾਕਸ ਮਹਿਖਾਸੁਰ ਸੀ ਜਿਸ ਨੂੰ ਤੁਸਾਂ ਨਸ਼ਟ ਕਰ ਦਿੱਤਾ ਹੈ। ਅੱਗੇ ਬੇਨਤੀ ਹੈ ਕਿ ਜਦੋਂ ਵੀ ਕਦੇ ਅਸੀਂ ਭਵਿੱਖ ਵਿਚ ਆਪ ਨੂੰ ਸੰਕਟ ਕਾਲ ਵਿਚ ਯਾਦ ਕਰੀਏ ਦਰਸ਼ਨ ਦੇਣੇ ਤੇ ਸਾਡਾ ਸੰਕਟ ਟਾਲਣਾ। ਇਹੀ ਸਾਡੀ ਅਰਜ਼ੋਈ ਹੈ ਕਿ ਜਿਹੜੇ ਮਨੁੱਖ ਤੇਰੀ ਮਹਿਮਾ ਦਾ ਗਾਨ ਕਰਨ ਉਹਨਾਂ ਦਾ ਮਾਨ ਸਤਿਕਾਰ ਧਨ ਦੌਲਤ ਬਾਲ ਪਰਿਵਾਰ ਸਭ ਵਿਚ ਵਾਧਾ ਕਰਨਾ। ਦੇਵੀ ਨੇ ਪ੍ਰਸੰਨ ਹੋ ਕੇ ਆਖਿਆ ਤਥਾਅਸਤੂ ਤੇ ਆਪ ਅਲੋਪ ਹੋ ਗਈ।

ਚੰਡੀ ਦੀ ਵਾਰ ਵਿਚ ਤਾਂ ਬਸ "ਚਉਦਾ ਲੋਕਾਂ ਰਾਣੀ ਸਿੰਘ ਨਚਾਇਆ", ਤੇ ਫਿਰ "ਹੋਈ ਅਲੋਪ ਭਵਾਨੀ ਦੇਵਾਂ ਨੂੰ ਰਾਜੇ ਦੇ", ਆਖ ਕੇ ਉਪ੍ਰੋਕਤ ਸਾਰੀ ਕਥਾ ਨੂੰ ਸਮੇਟ ਦਿੱਤਾ ਗਿਆ ਹੈ। ਮਾਰਕੰਡੇ ਪੁਰਾਣ ਵਿਚ ਕਾਫੀ ਵਿਸਤਾਰ ਸਹਿਤ ਕਥਾ ਆਖੀ ਗਈ ਹੈ।

85ਵੇਂ ਅਧਿਆਇ ਵਿਚ ਕਥਾ ਇਉਂ ਹੈ ਕਿ ਸੁੰਭ ਨਿਸੁੰਭ ਨਾਂ ਦੇ ਦੋ ਬਲਸ਼ਾਲੀ ਦੈਂਤ ਪੈਦਾ ਹੋ ਜਾਂਦੇ ਹਨ ਜਿਹਨਾਂ ਨੇ ਇੰਦਰ ਦਾ ਰਾਜ ਖੋਹ ਲਿਆ। ਦੇਵਤਿਆਂ ਦੀ ਦੁਰਗਤ ਕਰ ਕੇ ਉਹਨਾਂ ਨੂੰ ਸਵਰਗਾਂ ਵਿਚੋਂ ਕੱਢਕੇ ਆਪ ਐਸ਼ ਕਰਨ ਲਗੇ। ਦੇਵਤਿਆਂ ਨੂੰ ਇਸ ਸੰਕਟ ਦੀ ਘੜੀ ਵਿਚ ਦੇਵੀ ਵਲੋਂ ਦਿੱਤਾ ਬਚਨ ਯਾਦ ਆਇਆ ਕਿ ਉਹ ਔਖੇ ਵੇਲੇ ਦਰਸ਼ਨ ਦੇ ਕੇ ਸੰਕਟ ਦੂਰ ਕਰੇਗੀ ਤਾਂ ਉਹਨਾਂ ਨੇ ਦੇਵੀ ਦੀ ਅਰਾਧਨਾ ਸ਼ੁਰੂ ਕਰ ਦਿੱਤੀ।

ਜਦੋਂ ਦੇਵਤਾ ਗਣ ਉਸਤਤ ਕਰਨ ਵਿਚ ਲੱਗੇ ਹੋਏ ਸਨ ਤਾਂ ਪਾਰਵਤੀ ਗੰਗਾ ਵਿਚ ਇਸ਼ਨਾਨ ਕਰਨ ਲਈ ਆਈ। ਉਸ ਨੇ ਦੁਖੀ ਹੋਏ ਦੇਵੀ ਦੀ ਉਸਤਤਿ ਕਰ ਰਹੇ ਦੇਵਤਿਆਂ ਨੂੰ ਪੁੱਛਿਆ ਕਿ ਤੁਸੀਂ ਉਸ ਦੀ ਸੇਵਾ ਕਰ ਰਹੇ ਹੋ ? ਤਾਂ ਦੇਵਤਿਆਂ ਦੇ ਬੋਲਣ ਤੋਂ ਪਹਿਲਾਂ ਹੀ ਪਾਰਵਤੀ ਦੇ ਸਰੀਰ ਵਿਚ ਸ਼ਿਵਾ ਦੇਵੀ ਪ੍ਰਗਟ ਹੋ ਕੇ ਕਹਿਣ ਲੱਗੇ ਇਹ ਮੇਰੀ ਸੇਵਾ ਕਰ ਰਹੇ ਹਨ। ਇਸ ਸਮੇਂ ਅਚਾਨਕ ਚੰਡ ਤੇ ਮੁੰਡ ਉਥੇ ਆਉਂਦੇ ਹਨ। ਸ਼ਿਵਾ ਦੀ ਸੁੰਦਰਤਾ ਦੇਖ ਕੇ ਦੰਗ ਰਹਿ ਜਾਂਦੇ ਹਨ। ਉਹ ਨਿਸ਼ੁੰਭ ਨੂੰ ਇਸ ਬਾਰੇ ਦੱਸਦੇ ਹਨ ਕਿ ਇਕ ਔਰਤ ਦੇ ਸੁਹੱਪਣ ਦੇ ਤੇਜ ਨਾਲ ਹਿਮਾਲਾ ਪਰਬਤ ਪ੍ਰਕਾਸ਼ਮਾਨ ਹੋ ਰਿਹਾ ਹੈ। ਇਸ ਦਾ ਪਤਾ ਕਰ ਕੇ ਇਸ ਨੂੰ ਆਪਣੇ ਹਰਮ ਵਿਚ ਲਿਆਉਣਾ ਚਾਹੀਦਾ ਹੈ ਕਿਉਂਕਿ ਇਨੀ ਸੁੰਦਰ ਨਾਰੀ ਦੀ ਅਣਹੋਂਦ ਕਾਰਨ ਬਾਕੀ ਸਭ ਨਿਆਮਤਾਂ ਬੇਕਾਰ ਹਨ।

ਜਦੋਂ ਸ਼ੁੰਭ ਚੰਡ ਮੁੰਡ ਪਾਸੋਂ ਦੇਵੀ ਦੀ ਉਸਤਤਿ ਸੁਣਦਾ ਹੈ ਤਾਂ ਉਸ ਦੇ ਮਨ ਅੰਦਰ ਉਸ ਨੂੰ ਹਾਸਿਲ ਕਰਨ ਦੀ ਲਾਲਸਾ ਜਨਮ ਧਾਰਨ ਕਰਦੀ ਹੈ। ਉਹ ਆਪਣੇ ਦੂਤ ਸੁਗਰੀਵ ਨੂੰ ਉਸ ਪਾਸ ਭੇਜਦਾ ਹੈ ਜੋ ਪਰਬਤ ਤੇ ਬਿਰਾਜਮਾਨ ਦੇਵੀ ਨੂੰ ਸ਼ੁੰਭ ਦੀ ਰਾਣੀ ਬਣ ਕੇ ਆਨੰਦ ਮਾਨਣ ਲਈ ਪ੍ਰੇਰਨਾ ਦਿੰਦਾ ਹੈ ਤਾਂ ਉਹ ਮਨ ਹੀ ਮਨ ਵਿਚ ਮੁਸਕਰਾਉਂਦੀ ਹੈ। ਫਿਰ ਗੰਭੀਰ ਹੋ ਕੇ ਸੁਗਰੀਵ ਨੂੰ ਆਖਦੀ ਹੈ ਕਿ ਮੈਂ ਪ੍ਰਣ ਕੀਤਾ ਹੋਇਆ ਹੈ ਕਿ ਜੋ ਯੁੱਧ ਵਿਚ ਮੈਨੂੰ ਹਰਾ ਕੇ ਮੇਰਾ ਮਾਣ ਤੋੜੇਗਾ, ਮੈਂ ਉਸ ਬਲੀ ਨਾਲ ਵਿਆਹ ਕਰਵਾਉਂਗੀ ਤੇ ਉਹ ਨਿਸ਼ਚੇ ਹੀ ਮੇਰੇ ਨਾਲੋਂ ਬਲਵਾਨ ਹੋਵੇਗਾ। ਸੁਗਰੀਵ ਨੇ ਜਦੋਂ ਦੇਵੀ ਦੀ ਸ਼ਰਤ ਬਾਰੇ ਸ਼ੁੰਭ ਨੂੰ ਦੱਸਿਆ

ਤਾਂ ਉਹ ਅੱਗਬਬੂਲਾ ਹੋ ਗਿਆ। ਉਸ ਨੇ ਆਪਣੇ ਬਲੀ ਸੈਨਾਪਤੀ ਦੈਂਤ ਧੂਮਰਲੋਚਨ ਨੂੰ ਹੁਕਮ ਦਿਤਾ ਕਿ ਅਜਿਹੀ ਹੰਕਾਰੀ ਹੋਈ ਦੇਵੀ ਨੂੰ ਜ਼ਬਰਦਸਤੀ ਫੜ ਕੇ ਪੇਸ਼ ਕੀਤਾ ਜਾਵੇ।

ਉਕਤ ਕਥਾ ਵਿਚੋਂ ਅੰਸ਼ ਮਾਤਰ ਕਥਾ ਚੰਡੀ ਦੀ ਵਾਰ ਵਿਚ ਆਈ ਹੈ ਕਿ ਇੰਦਰ ਪਾਸੋਂ ਸ਼ੁੰਭ ਨਿਸ਼ੁੰਭ ਦੈਂਤਾਂ ਨੇ ਰਾਜ ਖੋਹ ਲਿਆ। ਉਹਨਾਂ ਤੋਂ ਰਾਜ ਵਾਪਸ ਲੈ ਕੇ ਦੇਣ ਲਈ ਦੇਵੀ ਇੰਦਰ ਦੀ ਮਦਦ ਤੇ ਆਉਂਦੀ ਹੈ ਪਰ ਚੰਡ ਮੁੰਡ ਨੇ ਸ਼ੁੰਭ ਨੂੰ ਦੇਵੀ ਦੀ ਸੁੰਦਰਤਾ ਬਾਰੇ ਦੱਸਣ ਆਦਿ ਦਾ ਜ਼ਿਕਰ ਚੰਡੀ ਦੀ ਵਾਰ ਵਿਚ ਨਹੀਂ ਹੈ। ਸ਼ੁੰਭ ਵਲੋਂ ਧੂਮਰਲੋਚਨ ਦੈਂਤ ਨੂੰ ਦੇਵੀ ਨੂੰ ਜ਼ਬਰਦਸਤੀ ਫੜ ਕੇ ਲਿਆਉਣ ਲਈ ਹੁਕਮ ਦੇਣ ਦਾ ਵੀ ਜ਼ਿਕਰ ਨਹੀਂ ਹੈ ਪਰ ਇੰਨਾ ਕੁ ਹਵਾਲਾ ਹੈ : ਸੱਟ ਪਈ ਖਰਦਾਮੀ ਦੁਰਗਾ ਲਿਆਵਣੀ। ਹੋਰ ਕੋਈ ਵੇਰਵੇ ਨਹੀਂ ਦਿੱਤੇ ਗਏ।

86ਵੇਂ ਅਧਿਆਇ ਵਿਚ ਸ਼ੁੰਭ ਦਾ ਹੁਕਮ ਸੁਣ ਕੇ ਧੂਮਰਲੋਚਨ ਸੱਠ ਹਜ਼ਾਰ ਦੈਂਤ : ਸੈਨਾ ਲੈ ਕੇ ਦੇਵੀ ਪਾਸ ਜਾ ਕੇ ਪਹਿਲਾਂ ਕਹਿੰਦਾ ਹੈ ਕਿ ਦੁਰਗਾ ਸ਼ੁੰਭ ਪਾਸ ਤੁਰਤ ਚੱਲ ਨਹੀਂ ਤਾਂ ਮੈਂ ਗੁੱਤੋਂ ਖਿਚ ਕੇ ਘੜੀਸ ਕੇ ਲੈ ਜਾਵਾਂਗਾ। ਦੇਵੀ ਨੇ ਸਪਸ਼ਟ ਇਨਕਾਰ ਕਰ ਦਿੱਤਾ। ਉਹ ਦੇਵੀ ਵਲ ਨੂੰ ਤੇਜ਼ੀ ਨਾਲ ਵਧਿਆ ਪਰ ਮਾਤਾ ਨੇ "ਹੂੰ" ਸ਼ਬਦ ਦਾ ਉਚਾਰਣ ਕਰ ਕੇ ਉਸ ਨੂੰ ਭਸਮ ਕਰ ਦਿਤਾ। ਫੌਜ ਨੇ ਜਦੋਂ ਦੇਵੀ ਤੇ ਹਮਲਾ ਕੀਤਾ ਤਾਂ ਮਾਤਾ ਤੇ ਉਸ ਦੇ ਵਾਹਣ ਸਿੰਘ ਨੇ ਉਹਨਾਂ ਦਾ ਨਾਸ਼ ਕਰ ਦਿੱਤਾ। ਉਪ੍ਰੋਕਤ ਕਥਾ ਕੁਝ ਫਰਕ ਨਾਲ ਚੰਡੀ ਦੀ ਵਾਰ ਵਿਚ ਆਈ ਹੈ। ਧੂਮਰਲੋਚਨ ਚੰਡੀ ਨਾਲ ਯੁੱਧ ਕਰਦਿਆਂ ਮਾਰਿਆ ਜਾਂਦਾ ਹੈ। ਫੌਜ ਭੱਜ ਕੇ ਸ਼ੁੰਭ ਪਾਸ ਚਲੀ ਜਾਂਦੀ ਹੈ। ਚੰਡੀ ਦੀ ਵਾਰ ਵਿਚ ਧੂਮਰਲੋਚਨ ਦਾ ਵਿਨਾਸ਼ "ਹੂੰ" ਸ਼ਬਦ ਦੇ ਉਚਾਰਣ ਨਾਲ ਨਹੀਂ ਹੋਇਆ ਸਗੋਂ ਉਸ ਨੇ ਬੜੀ ਬੀਰਤਾ ਨਾਲ ਦੇਵੀ ਨਾਲ ਯੁੱਧ ਕਰ ਕੇ ਵੀਰ ਗਤੀ ਪ੍ਰਾਪਤ ਕੀਤੀ।

87ਵੇਂ ਅਧਿਆਇ ਵਿਚ ਚੰਡਮੁੰਡ ਨਾਲ ਦੁਰਗਾ ਦੇ ਯੁੱਧ ਦਾ ਵਰਣਨ ਹੈ। ਸ਼ੁੰਭ ਦਾ ਹੁਕਮ ਸੁਣਦਿਆਂ ਚੰਡ-ਮੁੰਡ ਆਪਣੀ ਵੱਡੀ ਫੌਜ ਨੂੰ ਨਾਲ ਲੈ ਕੇ ਦੁਰਗਾ ਨਾਲ ਯੁੱਧ ਕਰਨ ਲਈ ਚਲ ਪਏ। ਜਦੋਂ ਦੁਰਗਾ ਨੇ ਉਹਨਾਂ ਨੂੰ ਦੇਖਿਆ ਤਾਂ ਉਹ ਰੋਹ ਵਿਚ ਆਈ ਤੇ ਇਸ ਦੇ ਮੱਥੇ ਦੀਆਂ ਤਿਉੜੀਆਂ ਵਿਚੋਂ ਕਾਲੀ ਭਿਆਨਕ ਰੂਪ ਧਾਰਨ ਕਰ ਕੇ ਪ੍ਰਗਟ ਹੋਈ ਜਿਸ ਨੇ ਰਾਕਸ਼ਾਂ ਤੇ ਹਮਲਾ ਕਰ ਕੇ ਉਹਨਾਂ ਨੂੰ ਖਾਣਾ ਸ਼ੁਰੂ ਕਰ ਦਿੱਤਾ। ਦੇਵੀ ਨੇ ਕਈਆਂ ਨੂੰ ਦੰਦਾਂ ਨਾਲ ਚਿੱਥ ਦਿੱਤਾ ਤੇ ਕਈਆਂ ਨੂੰ ਆਪਣੀ ਤੇਜ ਧਾਰ ਤਲਵਾਰ ਨਾਲ ਕਤਲ ਕਰ ਦਿੱਤਾ। ਚੰਡ ਮੁੰਡ ਖੁਦ ਦੇਵੀ ਨਾਲ ਮੁਕਾਬਲਾ ਕਰਨ ਲਈ ਆਉਂਦੇ ਹਨ ਪਰ ਮਾਈ ਉਹਨਾਂ ਨੂੰ ਖਤਮ ਕਰ ਦਿੰਦੀ ਹੈ। ਬਾਕੀ ਫੌਜ ਸੈਨਾਪਤੀਆਂ ਦੀ ਮੌਤ ਦੇਖ ਕੇ ਨੱਠ ਉਠਦੀ ਹੈ। ਕਾਲੀ ਚੰਡ ਮੁੰਡ ਦੇ ਸਿਰ ਲੈ ਕੇ ਦੁਰਗਾ ਪਾਸ ਆ ਕੇ ਕਹਿੰਦੀ ਹੈ ਕਿ ਮੈਂ ਇਹ ਚੰਡ ਮੁੰਡ ਦੋ ਡੰਗਰਾਂ ਨੂੰ ਤੇਰੀ ਭੇਟ ਚੜ੍ਹਾਇਆ ਹੈ। ਹੁਣ ਤੂੰ ਆਪ ਸ਼ੁੰਭ ਨਿਸ਼ੁੰਭ ਦਾ ਨਾਸ਼ ਕਰ। ਦੁਰਗਾ ਨੇ ਕਾਲੀ ਨੂੰ ਚੰਡ ਮੁੰਡ ਦਾ ਨਾਸ਼ ਕਰਨ ਤੇ ਪ੍ਰਸੰਨ ਹੋ ਕੇ ਚਾਮੁੰਡਾ ਦੇਵੀ ਦਾ ਨਾਂ ਦਿੱਤਾ।

ਉਕਤ ਅਧਿਆਇ ਦੀ ਕਥਾ ਨੂੰ ਚੰਡੀ ਦੀ ਵਾਰ ਦੀ 30ਵੀਂ ਪਉੜੀ ਤੋਂ 32ਵੀਂ ਪਉੜੀ ਵਿਚ ਲਿਆਂਦਾ ਗਿਆ ਹੈ। ਸ਼ੁੰਭ ਆਪਣੇ ਬੀਰ ਸੈਨਾਪਤੀਆਂ ਚੰਡ ਤੇ ਮੁੰਡ ਨੂੰ ਦੇਵੀ ਨਾਲ ਯੁੱਧ ਕਰਨ ਲਈ ਭੇਜਦਾ ਹੈ ਜੋ ਦਲੇਰੀ ਨਾਲ ਯੁੱਧ ਕਰਦਿਆਂ ਵੀਰਗਤੀ ਨੂੰ ਪ੍ਰਾਪਤ ਹੁੰਦੇ ਹਨ। ਚੰਡੀ ਦੀ ਵਾਰ ਵਿਚ ਦੇਵੀ ਦੁਰਗਾ ਉਹਨਾਂ ਨੂੰ ਮਾਰਦੀ ਹੈ ਜਦੋਂ ਕਿ ਮਾਰਕੰਡੇ ਪੁਰਾਣ ਵਿਚ ਕਾਲੀ ਉਹਨਾਂ ਦਾ ਖਾਤਮਾ ਕਰਦੀ ਹੈ। ਚੰਡੀ ਦੀ ਵਾਰ ਵਿਚ ਕਾਲੀ ਸ੍ਰਣਵਤਬੀਜ ਨਾਲ ਯੁੱਧ ਸਮੇਂ ਦੁਰਗਾ ਦਾ ਮੱਥਾ ਫੋੜ ਕੇ ਵਿਚੋਂ ਪ੍ਰਗਟ ਹੁੰਦੀ ਹੈ।

88ਵੇਂ ਅਧਿਆਇ ਵਿਚ ਦੇਵਤਿਆਂ ਤੇ ਦੈਂਤਾ ਦੇ ਯੁੱਧ ਅਤੇ ਰਕਤਬੀਜ ਦੇ ਕਤਲ ਦੀ ਕਥਾ ਅੰਕਿਤ ਕੀਤੀ ਗਈ ਹੈ। ਸ਼ੁੰਭ ਜਦੋਂ ਚੰਡ-ਮੁੰਡ ਤੇ ਬਹੁਤ ਸਾਰੀ ਦੈਂਤ ਸੈਨਾ ਦੇ ਸੰਘਾਰ ਦੀ ਖ਼ਬਰ ਸੁਣਦਾ ਹੈ ਤਾਂ ਗੁੱਸੇ ਵਿਚ ਆ ਕੇ ਆਪ ਸਾਰੀ ਦੈਂਤ ਸੈਨਾ ਲੈ ਕੇ ਦੇਵੀ ਨਾਲ ਯੁੱਧ ਕਰਨ ਲਈ ਤੁਰਦਾ ਹੈ। ਦੈਂਤ ਸੈਨਾ ਨੂੰ ਆਉਂਦਿਆਂ ਦੇਖ ਕੇ ਚੰਡਿਕਾ, ਕਾਲੀ ਦੇਵੀ ਤੇ ਦੁਰਗਾ ਸ਼ੇਰ ਨੂੰ ਸਾਰੇ ਪਾਸਿਆਂ ਤੋਂ ਘੇਰ ਲਿਆ। ਦੁਰਗਾ ਦੀ ਮਦਦ ਲਈ ਅਣਗਿਣਤ ਦੇਵੀਆਂ ਹਥਿਆਰਬੱਧ ਹੋ ਕੇ ਯੁੱਧ ਖੇਤਰ ਵਿਚ ਆ ਗਈਆਂ। ਦੁਰਗਾ ਪਾਸ ਪਹੁੰਚੀਆਂ ਇਹ ਸ਼ਕਤੀਸ਼ਾਲੀ ਦੇਵੀਆਂ ਨੂੰ ਦੇਖ ਕੇ ਸ਼ਿਵ ਜੀ ਨੇ ਦੁਰਗਾ ਨੂੰ ਯੁੱਧ ਕਰਨ ਦਾ ਹੁਕਮ ਦਿੱਤਾ ਪਰ ਦੇਵੀ ਨੇ ਸ਼ਿਵ ਜੀ ਨੂੰ ਦੂਤ ਬਣਾ ਕੇ ਸ਼ੁੰਭ ਪਾਸ ਭੇਜਿਆ ਕਿ ਐਵੇਂ ਮੌਤ ਨੂੰ ਮਾਸੀ ਨਾ ਆਖ ਪਰ ਉਹ ਤਾਂ ਯੁੱਧ ਕਰ ਕੇ ਮਾਰੇ ਗਏ ਆਪਣੇ ਸਾਥੀਆਂ ਦਾ ਬਦਲਾ ਲੈਣਾ ਚਾਹੁੰਦਾ ਸੀ ਜਿਸ ਕਾਰਨ ਯੁੱਧ ਆਰੰਭ ਹੋ ਗਿਆ।

ਦੇਵੀ ਨੇ ਆਪਣੇ ਸ਼ਸਤਰਾਂ ਨਾਲ ਬਹੁਤ ਸਾਰੀ ਫੌਜ ਮਾਰ ਦਿੱਤੀ ਸੀ। ਡਰਦੇ ਮਾਰੇ ਦੈਂਤ ਭਜਣੇ ਸ਼ੁਰੂ ਹੋ ਗਏ। ਅਜਿਹੀ ਸਥਿਤੀ ਦੇਖ ਕੇ ਰਕਤਬੀਜ ਯੁੱਧ ਕਰਨ ਲਈ ਆ ਗਿਆ। ਦੁਰਗਾ ਨੇ ਕਾਲੀ ਨੂੰ ਆਖਿਆ ਕਿ ਇਸ ਦਾ ਖ਼ੂਨ ਧਰਤੀ ਤੇ ਨਾ ਡਿਗਣ ਪਾਏ ਵਰਨਾ ਅਜਿਹੇ ਅਨੇਕ ਦੈਂਤ ਪੈਦਾ ਹੋ ਜਾਣਗੇ। ਦੇਵੀ ਨੇ ਰਕਤਬੀਜ ਦਾ ਕਤਲ ਕਰ ਦਿੱਤਾ।

ਉਪ੍ਰੋਕਤ ਕਥਾ ਦਾ ਕੁਝ ਕੁ ਅੰਸ਼ ਚੰਡੀ ਦੀ ਵਾਰ ਵਿਚ ਆਇਆ ਹੈ ਜੋ 33-34 ਪਉੜੀ ਵਿਚ ਵਿਦਮਾਨ ਹੈ। ਚੰਡ ਮੁੰਡ ਦੀ ਮੌਤ ਉਪਰੰਤ ਸਰਣਵਤਬੀਜ ਯੁੱਧ ਕਰਨ ਲਈ ਰਣਖੇਤਰ ਵਿਚ ਆ ਜਾਂਦਾ ਹੈ ਪਰ ਮਾਰਕੰਡੇ ਪੁਰਾਣ ਦੀ ਕਥਾ ਵਿਚ ਇਸ ਦੀ ਆਮਦ ਬੜੇ ਵਿਸਥਾਰ ਉਪਰੰਤ ਦਰਸਾਈ ਗਈ ਹੈ। ਕਾਲੀ ਦੇਵੀ ਇਸ ਦੇ ਖ਼ੂਨ ਦੀਆਂ ਬੂੰਦਾਂ ਪੀ ਜਾਂਦੀ ਹੈ। ਇਹਨਾਂ ਦੋਨਾਂ ਗੱਲਾਂ ਤੋਂ ਇਲਾਵਾ ਬਾਕੀ ਗੱਲਾਂ ਚੰਡੀ ਦੀ ਵਾਰ ਵਿਚ ਨਹੀਂ ਹਨ।

ਅਧਿਆਇ 89 ਤੇ 90 ਵਿਚ ਸ਼ੁੰਭ ਨਿਸ਼ੁੰਭ ਦੇ ਵੀਰਗਤੀ ਨੂੰ ਪ੍ਰਾਪਤ ਹੋਣ ਦੀ ਕਥਾ ਦਰਜ ਹੈ। ਰਕਤਬੀਜ ਤੇ ਹੋਰ ਦੈਂਤਾ ਦੇ ਮਾਰੇ ਜਾਣ ਦੀ ਖ਼ਬਰ ਸੁਣਨ ਉਪਰੰਤ ਸ਼ੁੰਭ ਨਿਸ਼ੁੰਭ ਗੁੱਸੇ ਵਿਚ ਤਪ ਜਾਂਦੇ ਹਨ ਤੇ ਆਪ ਦੁਰਗਾ ਨਾਲ ਯੁੱਧ ਕਰਨ ਲਈ ਰਣ ਖੇਤਰ ਵਿਚ ਆਉਂਦੇ ਹਨ। ਦੁਰਗਾ ਤੇ ਪਹਿਲਾਂ ਨਿਸ਼ੁੰਭ ਵਾਰ ਕਰਦਾ ਹੈ ਪਰ ਉਹ ਵਾਰ ਰੋਕ ਕੇ ਅਜਿਹਾ ਜੁਆਬੀ ਵਾਰ ਕਰਦੀ ਹੈ ਕਿ ਸ਼ੁੰਭ ਨੂੰ ਜ਼ਖ਼ਮੀ ਕਰ ਕੇ ਰਣ ਖੇਤਰ ਵਿਚ ਲੰਮਾ ਪਾ ਦਿੰਦੀ ਹੈ। ਇਹ ਦੇਖ ਕੇ ਸ਼ੁੰਭ ਨੂੰ ਕ੍ਰੋਧ ਚੜ੍ਹਦਾ ਹੈ ਜੋ ਦੇਵੀ ਵਲ ਵਧਦਾ ਹੈ। ਦੁਰਗਾ ਦੀ ਮਦਦ ਲਈ ਕਈ ਹੋਰ ਸ਼ਕਤੀਆਂ ਭਿਆਨਕ ਆਵਾਜ਼ਾਂ ਕੱਢ ਕੇ ਸਾਰੇ ਜੰਗੀ ਵਾਤਾਵਰਣ ਨੂੰ ਭਿਆਨਕ ਬਣਾ ਦਿੰਦੀਆਂ ਹਨ। ਦੇਵੀ ਤ੍ਰਿਸ਼ੂਲ ਦਾ ਵਾਰ ਕਰ ਕੇ ਸ਼ੁੰਭ ਨੂੰ ਬੇਸੁੱਧ ਕਰ ਦਿੰਦੀ ਹੈ। ਇਨੇ ਵਿਚ ਨਿਸ਼ੁੰਭ ਨੂੰ ਹੋਸ਼ ਆ ਜਾਂਦੀ ਹੈ। ਉਹ ਦੁਰਗਾ ਤੇ ਵਾਰ ਕਰਦਾ ਹੈ ਪਰ ਉਹ ਆਪਣੇ ਤ੍ਰਿਸ਼ੂਲ ਨਾਲ ਉਸ ਦੀ ਛਾਤੀ ਵਿਚ ਮਘੋਰਾ ਕਰ ਦਿੰਦੀ ਹੈ ਜਿਸ ਵਿਚੋਂ ਇਕ ਦੈਂਤ ਪੈਦਾ ਹੁੰਦਾ ਹੈ ਪਰ ਦੁਰਗਾ ਇਸ ਦਾ ਸਿਰ ਕੱਟ ਦਿੰਦੀ ਹੈ। ਹੋਰ ਦੇਵੀਆਂ ਦੁਰਗਾ ਦੀ ਮਦਦ ਤੇ ਹਨ ਜਿਹਨਾਂ ਨੂੰ ਦੇਖ ਕੇ ਉਹ ਮਿਹਣਾ ਮਾਰਦਾ ਹੈ ਕਿ ਤੂੰ ਇਕੱਲੀ ਯੁੱਧ ਕਰ ਤਾਂ ਦੁਰਗਾ ਨੇ ਆਖਿਆ ਇਹ ਸਭ ਮੇਰੀਆਂ ਆਪਣੀਆਂ ਹੀ ਸ਼ਕਤੀਆਂ ਹਨ। ਦੇਵੀ ਇਹਨਾਂ ਦੋਹਾਂ ਦੈਂਤਾਂ ਦਾ ਨਾਸ਼ ਕਰ ਦਿੰਦੀ ਹੈ।

ਉਪ੍ਰੋਕਤ ਕਥਾ ਸੰਖਿਪਤ ਰੂਪ ਵਿਚ ਚੰਡੀ ਦੀ ਵਾਰ ਦੀਆਂ 44 ਤੋਂ 54 ਪਉੜੀਆਂ ਵਿਚ ਵਰਣਿਤ ਹੈ। ਇਥੇ ਬਹੁਤ ਧਿਆਨ ਸ਼ੁੰਭ ਨਿਸ਼ੁੰਭ ਦੇ ਯੁੱਧ ਵਲ ਦਿੱਤਾ ਗਿਆ ਹੈ।

ਮਾਰਕੰਡੇ ਪੁਰਾਣ ਦੇ 91-92-93-94 ਅਧਿਆਇ ਵਿਚ ਚਾਰ ਪ੍ਰਸੰਗ ਅੰਕਿਤ ਕੀਤੇ ਗਏ। ਦੇਵਤਿਆਂ ਨੇ ਦੇਵੀ ਦੀ ਉਸਤਤਿ ਕਰਨੀ ਤੇ ਦੇਵੀ ਨੇ ਦੇਵਤਿਆਂ ਨੂੰ ਆਪਣੇ ਸਤੋਤ੍ਰ ਦਾ ਮਹਾਤਮ ਆਪ ਦਸਣਾ ਪਰ ਚੰਡੀ ਦੀ ਵਾਰ ਵਿਚ ਕੇਵਲ ਇਸ ਸਭ ਕੁਝ ਨੂੰ ਇਹ ਕਹਿ ਕੇ ਸਮੇਟ ਦਿੱਤਾ ਹੈ ਫੇਰ ਅਜੂਨੀ ਆਇਆ ਇਕ ਇਹ ਗਾਇਆ।

ਉਪ੍ਰੋਕਤ ਤੁਲਨਾਤਮਕ ਅਧਿਐਨ ਤੋਂ ਸਪਸ਼ਟ ਹੈ ਕਿ ਚੰਡੀ ਦੀ ਵਾਰ ਅਨੁਵਾਦ ਨਹੀਂ ਹੈ ਸਗੋਂ ਮੌਲਿਕ ਰਚਨਾ ਹੈ ਜਿਸ ਦੀ ਕਥਾ ਪੁਰਾਣ ਵਿਚੋਂ ਲਈ ਗਈ ਹੈ। ਮਾਰਕੰਡੇ ਪੁਰਾਣ ਵਿਚ ਰਿਸ਼ੀ ਨੇ ਦੇਵੀ ਨੂੰ ਇਸ਼ਟ ਭਾਵਨਾ ਨਾਲ ਦੇਖਿਆ ਹੈ ਜਦੋਂ ਕਿ ਚੰਡੀ ਦੀ ਵਾਰ ਵਿਚ ਅਜਿਹਾ ਨਹੀਂ ਹੈ। ਮਹਾਤਮਾ ਵਾਲੀ ਪੰਗਤੀ ਕੇਵਲ ਪਰੰਪਰਾ ਦਾ ਅਨੁਸਰਣ ਹੈ ਜਿਸ ਵਿਚ ਮਹਾਤਮ ਦੇਣ ਦੀ ਪ੍ਰਵਿਰਤੀ ਪ੍ਰਗਟ ਹੋਈ ਹੈ। ਵੈਸੇ ਜੇਕਰ ਦੇ ਵੀ ਦੁਰਗਾ ਨੂੰ ਪਾਰਬ੍ਰਹਮ ਦੀ ਸ਼ਕਤੀ ਮੰਨ ਕੇ ਉਸ ਮੂਲ-ਸ੍ਰੋਤ ਦਾ ਧਿਆਨ ਧਰਿਆ ਜਾਵੇ ਤਾਂ ਮੁਕਤੀ ਵਾਲੀ ਗੱਲ ਵੀ ਠੀਕ ਜਾਪਦੀ ਹੈ।

ਮਾਰਕੰਡੇ ਪੁਰਾਣ ਦੀ ਕਥਾ ਵਿਚ ਬਹੁਤ ਵਿਸਥਾਰ ਹੈ ਜਦੋਂ ਕਿ ਚੰਡੀ ਦੀ ਵਾਰ ਦੀ ਕਥਾ ਆਪਣੇ ਸਿਖਰ ਬੜੀ ਤੇਜ਼ੀ ਨਾਲ ਵਧਦੀ ਹੈ। ਇਹ ਅਨੁਵਾਦ ਦੀ ਵਜਾਏ ਮੌਲਿਕ ਰਚਨਾ ਬਣ ਗਈ ਹੈ।

ਸਤਿਗੁਰੂ ਯੋਧੇ ਸਨ। ਯੁੱਧ ਕਲਾ ਦੇ ਮਾਰਗ ਨੂੰ ਪਛਾਣਦੇ ਸਨ। ਉਹਨਾਂ ਨੇ ਪੌਰਾਣਿਕ ਗ੍ਰੰਥ ਵਿਚ ਵਰਣਿਤ ਅਸੰਭਵ ਜਾਪਦੀ ਕਥਾ ਨੂੰ ਲਗਭਗ ਛੱਡ ਦਿੱਤਾ ਹੈ ਤੇ ਕੇਵਲ ਯਥਾਰਥ ਦੇ ਨੇੜੇ ਰਹਿ ਕੇ ਕਥਾ ਵਰਣਿਤ ਕੀਤੀ ਹੈ।

ਇਸ ਵਾਰ ਦਾ ਉਦੇਸ਼ ਦੇਵੀ ਦੁਰਗਾ ਦੀ ਉਸਤਤਿ ਨਹੀਂ ਹੈ ਸਗੋਂ ਯੁੱਧ ਵਰਣਨ ਕਰ ਕੇ ਕਾਇਰਾਂ

ਅੰਦਰ ਯੁੱਧ ਦੀ ਭਾਵਨਾ ਪੈਦਾ ਕਰਨਾ ਹੈ। ਸਮੇਂ ਦੀ ਲੋੜ ਯੁੱਧ ਕਰ ਕੇ ਦੇਸ਼ ਦੇ ਜ਼ਾਲਮਾਂ ਨੂੰ ਖਤਮ ਕਰ ਕੇ ਉਹਨਾਂ ਦਾ ਰਾਜ ਭਾਗ ਸਾਂਭਣ ਲਈ ਦੇਸ਼ ਵਾਸੀਆਂ ਨੂੰ ਤਿਆਰ ਕਰਨਾ ਸੀ। ਅਜ ਵੀ ਇਹ ਵਾਰ ਪ੍ਰੇਰਨਾ ਬਣਦੀ ਹੈ। ਜੰਗਾਂ ਯੁੱਧਾਂ ਵਿਚ ਸੂਰਮੇਂ ਇਸ ਵਾਰ ਦਾ ਪਾਠ ਕਰਦੇ ਹਨ। ਇਹ ਵਾਰ ਸਿੱਖ ਦ੍ਰਿਸ਼ਟੀ ਤੋਂ ਲਿਖੀ ਗਈ ਹੈ। ਇਸ ਵਿਚ ਦੇਵੀ ਨੂੰ ਸ਼ਰਾਬ ਪੀਂਦਿਆਂ ਨਹੀਂ ਦਿਖਾਇਆ ਗਿਆ।

ਇਹ ਮੌਲਿਕ ਰਚਨਾ ਹੈ। ਅਨੁਵਾਦ ਨਹੀਂ ਹੈ।

**ਕਰਤ੍ਰਿਤਵ ਬਾਰੇ**

ਦਸਮ ਗ੍ਰੰਥ ਦੇ ਸੰਕਲਨ ਕਾਲ ਤੋਂ ਜਲਦੀ ਮਗਰੋਂ ਇਸ ਦੇ ਕਰਤ੍ਰਿਤਵ ਬਾਰੇ ਵਾਦ ਵਿਵਾਦ ਆਰੰਭ ਹੋ ਗਿਆ ਸੀ। ਕੁਝ ਵਿਦਵਾਨ ਇਸ ਨੂੰ ਗੁਰੂ ਸਾਹਿਬ ਤੇ ਉਹਨਾਂ ਦੇ ਦਰਬਾਰੀ ਕਵੀਆਂ ਦੀ ਰਚਨਾ ਆਖਦੇ ਸਨ ਤੇ ਕੁਝ ਆਖਦੇ ਸਨ ਕਿ ਇਹ ਸਮੁੱਚਾ ਗ੍ਰੰਥ ਸਤਿਗੁਰੂ ਦੀ ਆਪਣੀ ਕਿਰਤ ਹੈ। ਇਸ ਵਾਦ ਵਿਵਾਦ ਦਾ ਸਿੱਟਾ ਕੁਝ ਨਹੀਂ ਨਿਕਲ ਸਕਿਆ ? ਇਹ ਰੌਲਾ ਚਲਦਾ ਰਿਹਾ ਤੇ ਅਗਾਂਹ ਵੀ ਚਲਦਾ ਰਹੇਗਾ।

ਇਕ ਗੱਲ ਨਿਰਵਿਵਾਦ ਹੈ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ 52 ਕਵੀ ਸਨ ਜੋ ਕਾਵਿ ਰਚਨਾ ਕਰ ਕੇ ਸਾਹਿਬ ਪਾਸੋਂ ਇਨਾਮ ਪ੍ਰਾਪਤ ਕਰਦੇ ਸਨ। ਸਤਿਗੁਰੂ ਪੰਜਾਬੀਆਂ ਨੂੰ ਖਾਸ ਕਰ ਕੇ ਤੇ ਹਿੰਦੋਸਤਾਨੀਆਂ ਨੂੰ ਆਮ ਕਰ ਕੇ ਉਹਨਾਂ ਦੇ ਮਹਾਨ ਵਿਰਸੇ ਤੋਂ ਜਾਣੂ ਕਰਵਾਉਣਾ ਚਾਹੁੰਦੇ ਸਨ ਜਿਸ ਕਾਰਨ ਆਪ ਨੇ ਕਵੀਆਂ ਨੂੰ ਭਾਰਤੀ ਦਰਸ਼ਨ, ਮਿਥਿਹਾਸ, ਇਤਿਹਾਸ ਆਦਿ ਨਾਲ ਸਬੰਧਿਤ ਗ੍ਰੰਥਾਂ ਦੇ "ਭਾਖਾ" ਵਿਚ ਅਨੁਵਾਦ ਕਰਨ ਲਈ ਪ੍ਰੇਰਿਆ। ਲਗਭਗ ਸਭ ਮਹਾਨ ਕਿਰਤਾਂ ਦਾ ਅਨੁਵਾਦ ਹੋ ਗਿਆ। ਇਕ ਗ੍ਰੰਥ ਵਿਦਿਆਧਰ ਤਿਆਰ ਕੀਤਾ ਗਿਆ ਜਿਸ ਦਾ ਭਾਰ ਨੌ ਮਣ ਦੱਸਿਆ ਜਾਂਦਾ ਹੈ। ਆਨੰਦਪੁਰ ਸਾਹਿਬ ਦੀ ਤਬਾਹੀ ਸਮੇਂ ਇਹ ਗ੍ਰੰਥ ਵੀ ਸਰਸਾ ਨਦੀ ਵਿਚ ਰੁੜ੍ਹ ਗਿਆ। ਬੇਅੰਤ ਮਹਾਨ ਕਿਰਤਾਂ ਖਤਮ ਹੋ ਗਈਆਂ।

ਜਦੋਂ ਥੋਹੜਾ ਜਿਹਾ ਸਮਾਂ ਠੀਕ ਹੋਇਆ ਤਾਂ ਭਾਈ ਮਨੀ ਸਿੰਘ ਜੀ ਸ਼ਹੀਦ ਨੇ ਦਸਮ ਗ੍ਰੰਥ ਦਾ ਸੰਕਲਨ ਕਰਨ ਲਈ ਦੂਰੋਂ ਨੇੜਿਓਂ ਪੋਥੀਆਂ ਮੰਗਵਾਈਆਂ ਤੇ ਇਹ ਗ੍ਰੰਥ ਸੰਪਾਦਿਤ ਕੀਤਾ। ਵਿਦਵਾਨਾਂ ਨੇ ਇਸ ਗ੍ਰੰਥ ਵਿਚ ਸੰਕਲਿਤ ਕੇਵਲ ਇਹਨਾਂ ਰਚਨਾਵਾਂ ਨੂੰ ਦਸਮੇਸ਼ ਕ੍ਰਿਤ ਮੰਨਿਆ ਹੈ : ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ, ੩੩ ਸਵਈਏ, ਸ਼ਬਦ ਹਜ਼ਾਰੇ ਤੇ ਜ਼ਫਰਨਾਮਹ। ਬਾਕੀ ਸਭ ਨੂੰ ਕਵੀਆਂ ਦੀਆਂ ਕਿਰਤਾਂ ਆਖਿਆ ਹੈ।

ਚੰਡੀ ਦੀ ਵਾਰ ਬਾਰੇ ਵੀ ਵਿਦਵਾਨ ਇਕਮਤ ਨਹੀਂ ਹਨ। ਕੁਝ ਇਸ ਨੂੰ ਸਤਿਗੁਰੂ ਦੀ ਰਚਨਾ ਸਵੀਕਾਰ ਕਰਦੇ ਹਨ ਤੇ ਕੁਝ ਕਿਸੇ ਕਵੀ ਦੀ। ਇਸ ਬਾਰੇ ਸੰਖਿਪਤ ਵਿਚਾਰ ਕਰਨੀ ਬਣਦੀ ਹੈ।

ਇਸ ਵਾਰ ਨੂੰ ਗੁਰੂ ਜੀ ਦੀ ਰਚਨਾ ਮੰਨਣ ਵਾਲਿਆਂ ਦੇ ਪ੍ਰਮੁਖ ਤਰਕ ਹਨ :

(ੳ) ਇਸ ਵਾਰ ਦਾ ਮੰਗਲਾਚਰਣ ੯ ਗੁਰੂ ਸਾਹਿਬਾਨ ਦੇ ਗੁਣ ਗਾਨ ਕਰਨ ਵਾਲਾ ਹੈ। ਦਸਮ ਪਾਤਸ਼ਾਹ ਦਾ ਜ਼ਿਕਰ ਨਹੀਂ ਹੈ ਜਿਸ ਦਾ ਕਾਰਨ ਹੈ ਕਿ ਇਸ ਦੇ ਰਚੈਤਾ ਉਹ ਆਪ ਸਨ। ਉਹ ਆਪਣਾ ਜ਼ਿਕਰ ਕਿਵੇਂ ਕਰ ਸਕਦੇ ਸਨ ?

(ਅ) ਸਾਧੂ ਆਸ਼ਰਮ ਹੋਸ਼ਿਆਰਪੁਰ ਵਿਚ ਦੇਵਨਾਗਰੀ ਵਿਚ ਹੱਥਲਿਖਿਤ ਇਕ ਦਸਮ ਗ੍ਰੰਥ ਦੀ ਬੀੜ ਹੈ ਜਿਸ ਵਿਚ ਦੋ ਭਾਗ ਕੀਤੇ ਗਏ ਹਨ—"ਗੁਰੂ ਗੋਬਿੰਦ ਸਿੰਘ ਕੀ ਵਾਣੀ" ਤੇ "ਗੁਰੂ ਗੋਬਿੰਦ ਸਿੰਘ ਕੇ ਕਵੀਓਂ ਕੀ ਵਾਣੀ"। ਇਸ ਹੱਥ ਲਿਖਿਤ ਗ੍ਰੰਥ ਵਿਚ ਚੰਡੀ ਦੀ ਵਾਰ ਨੂੰ ਗੁਰੂ ਜੀ ਦੀ ਵਾਣੀ ਵਾਲੇ ਹਿੱਸੇ ਵਿਚ ਦਰਜ ਕੀਤਾ ਗਿਆ ਹੈ। ਇਸ ਲਈ ਇਹ ਸਤਿਗੁਰੂ ਜੀ ਦੀ ਰਚਨਾ ਹੈ।

(ੲ) ਮੌਖਕ ਪਰੰਪਰਾ ਅਨੁਸਾਰ ਇਹ ਸਤਿਗੁਰੂ ਦੀ ਰਚਨਾ ਹੈ। ਇਹ ਕਾਰਨ ਹੈ ਕਿ ਨਿਹੰਗ ਸਿੰਘ ਤੇ ਨਾਮਧਾਰੀ ਸੰਪ੍ਰਦਾਇ ਦੇ ਅਨੁਯਾਈ ਇਸ ਦਾ ਨਿਤਨੇਮ ਨਾਲ ਪਾਠ ਕਰਦੇ ਹਨ।

(ਸ) ਇਸ ਵਾਰ ਦਾ ਮਨੋਰਥ ਦੇਵੀ ਪੂਜਾ ਨਹੀਂ ਹੈ ਸਗੋਂ ਕਾਇਰਾਂ ਅੰਦਰ ਬੀਰ ਰਸ ਦੀ ਭਾਵਨਾ ਪ੍ਰਚੰਡ ਕਰਨੀ ਹੈ। ਗੁਰੂ ਜੀ ਦੇ ਸਾਰੇ ਸਾਹਿਤ ਦਾ ਮਨੋਰਥ ਹੀ ਭਾਰਤੀਆਂ ਵਿਚ ਸਵੈਮਾਨ ਦੀ ਭਾਵਨਾ ਜਾਗ੍ਰਿਤ ਕਰ ਕੇ ਦੇਸ਼ ਨੂੰ ਜਰਵਾਣਿਆਂ ਬਦੇਸ਼ੀ ਹਾਕਮਾਂ ਤੋਂ ਮੁਕਤ ਕਰਵਾਉਣਾ ਸੀ।

(ਹ) ਹੱਥਲਿਖਤ ਗ੍ਰੰਥਾਂ, ਇਸ ਵਾਰ ਦੀਆਂ ਹੱਥ ਲਿਖਤ ਪੋਥੀਆਂ ਦੇ ਅਰੰਭ ਵਿਚ ਸ੍ਰੀ ਮੁਖਵਾਕ

ਪਾਤਸ਼ਾਹੀ ੧੦ ਜਾਂ ਇਕਲਾ ਪਾਤਿਸ਼ਾਹੀ ੧੦ ਲਿਖਿਆ ਹੈ ਜੋ ਇਸ ਦੇ ਰਚੈਤਾ ਦਾ ਸਪਸ਼ਟ ਨਿਰਣਾ ਦਿੰਦੇ ਹਨ।

(ਕ) ਦਸਮ ਗ੍ਰੰਥ ਬਾਰੇ ਸ਼ੋਧ ਕਾਰਨ ਕਰਨ ਵਾਲੇ ਪ੍ਰਮੁਖ ਵਿਦਵਾਨਾਂ ਨੇ ਚੰਡੀ ਦੀ ਵਾਰ ਨੂੰ ਦਸਮ ਗੁਰੂ ਦੀ ਰਚਨਾ ਸਵੀਕਾਰ ਕੀਤਾ ਹੈ।

ਇਸ ਵਾਰ ਨੂੰ ਗੁਰੂ ਸਾਹਿਬ ਦੀ ਕਿਰਤ ਨਾ ਮੰਨਣ ਵਾਲਿਆਂ ਦੇ ਮੁੱਖ ਤਰਕ ਹਨ :

(ੳ) ਨਿਰਗੁਣ ਭਗਤੀ ਦੇ ਪ੍ਰਚਾਰਕ, ਇਕ ਅਕਾਲ ਪੂਜਾ ਦਾ ਵਿਧਾਨ ਸੁਨਿਸ਼ਚਿਤ ਕਰਨ ਵਾਲੇ ਸਤਿਗੁਰੂ ਦੇਵੀ ਦੇ ਗੁਣਗਾਨ ਕਿਵੇਂ ਕਰ ਸਕਦੇ ਸਨ ?

(ਅ) ਇਹ ਆਧਾਰਤ ਰਚਨਾ ਹੈ। ਮਾਰਕੰਡੇ ਪੁਰਾਣ ਵਿਚੋਂ ਮੂਲ ਕਥਾ ਲੈ ਕੇ ਇਸ ਦੀ ਸਿਰਜਣਾ ਕੀਤੀ ਗਈ ਹੈ। ਇਹ ਕਿਸੇ ਤੰਤ੍ਰ-ਵਿਦਿਆ ਦੇ ਜਾਣੂ ਦੇਵੀ ਦੇ ਉਪਾਸਕ ਦੀ ਰਚਨਾ ਹੈ।

(ੲ) ਗੁਰਮਤਿ ਅਨੁਸਾਰ ਕੇਵਲ ਨਾਮ-ਸਿਮਰਨ ਕਰਨ ਨਾਲ ਹੀ ਮੁਕਤੀ ਪ੍ਰਾਪਤ ਕੀਤੀ ਜਾ ਸਕਦੀ ਹੈ। ਹੋਰ ਕੋਈ ਸਾਧਨ ਕੰਮ ਨਹੀਂ ਆਉਂਦਾ ਪਰ ਇਸ ਵਾਰ ਦੇ ਅਖੀਰ ਵਿਚ ਲਿਖਿਆ ਹੈ :

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ॥
ਫੇਰ ਨ ਜੂਨੀ ਆਇਆ ਜਿਨ ਇਹ ਗਾਇਆ॥

ਇਹ ਭਾਵਨਾ ਗੁਰਬਾਣੀ/ਗੁਰਮਤਿ ਸਿਧਾਂਤਾਂ ਨਾਲ ਮੇਲ ਨਹੀਂ ਖਾਂਦੀ। ਇਸ ਲਈ ਇਹ ਗੁਰੂ ਸਾਹਿਬ ਦੀ ਰਚਨਾ ਨਹੀਂ ਹੈ।

(ਸ) ਗੁਰੂ ਸਾਹਿਬ ਦੀ ਪ੍ਰਮਾਣਿਕ ਰਚਨਾ ਦੀ ਭਾਸ਼ਾ ਬ੍ਰਜ ਹੈ ਤੇ ਇਹ ਵਾਰ ਸ਼ੁੱਧ ਠੇਠ ਪੰਜਾਬੀ ਦੀ ਰਚਨਾ ਹੈ। ਇਸ ਲਈ ਇਸ ਦਾ ਰਚੈਤਾ ਕੋਈ ਦੁਆਬੇ ਵੱਲ ਦਾ ਦਰਬਾਰੀ ਕਵੀ ਹੈ ਜਿਸ ਨੇ ਆਪਣੀ ਸ਼ਰਧਾ ਪ੍ਰਗਟ ਕਰਨ ਲਈ ਦੇਵੀ ਦੀ ਉਸਤਤਿ ਵਿਚ ਇਹ ਰਚਨਾ ਕੀਤੀ ਹੈ, ਆਦਿ।

ਸਾਡਾ ਵਿਚਾਰ ਹੈ ਕਿ ਇਹ ਵਾਰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਉਹਨਾ ਨੇ "ਧਰਮ ਯੁੱਧ ਕੇ ਚਾਇ" ਬਹੁਤ ਸਾਰਾ ਸਾਹਿਤ ਰਚਿਆ ਜਿਸ ਦਾ ਪ੍ਰਯੋਜਨ ਸਹਿਮੇ ਹੋਏ ਲੋਕਾਂ ਦੇ ਮਨਾਂ ਵਿਚ ਸ੍ਵੈ-ਮਾਨ ਪੈਦਾ ਕਰ ਕੇ ਜ਼ਾਲਿਮਾਂ ਤੇ ਜਾਬਰਾਂ ਦਾ ਦਲੇਰੀ ਨਾਲ ਮੁਕਾਬਲਾ ਕਰਨ ਲਈ ਸਾਹਸ ਪੈਦਾ ਕਰਨਾ ਸੀ। ਉਹਨਾਂ ਨੇ ਇਸ ਕਾਰਜ ਲਈ ਭਾਰਤੀ ਮਿਥਿਹਾਸ ਵਿਚੋਂ ਕਥਾਵਾਂ ਲੈ ਕੇ ਸਿਰਜਣਾ ਕੀਤੀ। ਮਾਰਕੰਡੇ ਪੁਰਾਣ ਵਿਚ ਦੁਰਗਾ ਦੀ ਦੈਂਤਾਂ ਨੂੰ ਮਾਰਨ ਵਾਲੀ ਕਥਾ ਨੂੰ ਆਧਾਰ ਬਣਾ ਕੇ ਉਹਨਾਂ ਨੇ ਬੀਰ ਰਸ ਪੈਦਾ ਕਰਨ ਦੇ ਉਦੇਸ਼ ਨਾਲ ਇਹ ਰਚਨਾ ਕੀਤੀ।

ਦੂਜਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਸਤਿਗੁਰੂ ਨੇ ਭਾਰਤੀਆਂ ਨੂੰ ਆਪਣੇ ਵਿਰਸੇ ਨਾਲ ਜੁੜਨ ਲਈ ਪ੍ਰੇਰਨਾ ਦਿੰਦਿਆਂ ਇਹ ਸਮਝਾਇਆ ਹੋਵੇ ਕਿ ਹੇ ਭਾਰਤ ਵਾਸੀਓ ਤੁਹਾਡੇ ਦੇਸ਼ ਦੀਆਂ ਦੇਵੀਆਂ ਨੇ ਦੈਂਤਾਂ ਦਾ ਨਾਸ਼ ਕਰ ਦਿੱਤਾ ਸੀ, ਬਲੀ ਜ਼ਾਲਿਮ ਦੈਂਤ ਮਿੱਟੀ ਵਿਚ ਰੋਲ ਦਿੱਤੇ ਹਨ। ਤੁਸੀਂ ਮਰਦ ਹੋ! ਉੱਠੋ ! ਤੇਗ਼ ਸੰਭਾਲੋ ! ਸ਼ਸਤ੍ਰਧਾਰੀ ਬਣੋ ਤੇ ਦੈਂਤਾਂ ਵਰਗੇ ਜ਼ਾਲਿਮ ਮੁਗਲਾਂ ਦਾ ਨਾਸ਼ ਕਰਨ ਲਈ ਰਣ ਵਿਚ ਚੰਡੀ ਵਾਹੋ। ਅਜਿਹੀ ਪ੍ਰੇਰਨਾ ਦਾ ਸਦਕਾ ਕੁਝ ਚਿਰ ਵਿਚ ਹੀ ਮੁਗਲਾਂ ਦੇ ਰਾਜ ਭਾਗ ਦਾ ਭੋਗ ਪੈ ਗਿਆ। ਦੇਸ਼ ਜ਼ਾਲਿਮਾਂ ਤੋਂ ਆਜ਼ਾਦ ਹੋ ਗਿਆ।

ਇਹ ਵੀ ਜਾਪਦਾ ਹੈ ਜਿਥੇ ਇਹ ਵਾਰ ਬੀਰ ਰਸ ਪ੍ਰਧਾਨ ਰਚਨਾ ਹੈ ਤੇ ਉਤਸ਼ਾਹ ਦੇਣ ਵਾਲੀ ਹੈ ਕਿ ਕੌਮ ਦੀ ਖਾਤਰ ਕੱਟ ਮਰੋ। ਕੁਝ ਕਰ ਵਿਖਾਓ ! ਉਥੇ ਬਹੁ ਦੇਵ ਪੂਜਾ ਸਾਹਮਣੇ ਵੀ ਪ੍ਰਸ਼ਨ ਚਿੰਨ੍ਹ ਲਗਾਉਣ ਵਾਲੀ ਹੈ ? ਕਿ ਹੇ ਭਾਰਤ ਵਾਸੀਓ ਤੁਸੀਂ ਉਹਨਾਂ ਦੇਵਤਿਆਂ ਦੀ ਪੂਜਾ ਕਰਦੇ ਹੋ ਜੋ ਆਪਣੀ ਰਖਿਆ ਕਰਨ ਦੇ ਸਮਰਥ ਨਹੀਂ ਸਨ। ਜਿਹਨਾਂ ਨੇ ਹਮੇਸ਼ਾ ਹੀ ਦੈਂਤਾਂ ਤੋਂ ਹਾਰ ਖਾ ਕੇ ਦੇਵੀ ਦੀ ਸ਼ਰਣ ਵਿਚ ਜਾ ਕੇ ਤਰਲੇ ਕੀਤੇ ਹਨ। ਦੇਵੀ ਨੇ ਉਹਨਾਂ ਦਾ ਗੁਆਚਿਆ/ਖੋਹਿਆ ਰਾਜ ਭਾਗ ਵਾਪਸ ਲੈ ਕੇ ਦਿੱਤਾ ਹੈ। ਕੀ ਅਜਿਹੇ ਦੇਵਤਾ ਤੁਹਾਡੇ ਦੁੱਖਾਂ ਦਾ ਨਾਸ਼ ਕਰ ਸਕਦੇ ਹਨ ? ਇਕ ਅਕਾਲ ਪੁਰਖ ਦੀ ਸਰਣ ਆਓ ! ਫਿਰ ਸਭ ਦੁਖਾਂ ਕਲੇਸ਼ਾਂ ਦਾ ਨਾਸ਼ ਹੋ ਜਾਵੇਗਾ।

ਇਹ ਵਾਰ ਪੜ੍ਹਦਿਆਂ ਜਾਪਦਾ ਹੈ ਸਤਿਗੁਰੂ ਨੇ ਬੜੇ ਡੂੰਘੇ ਰਹੱਸ ਨੂੰ ਪ੍ਰਤੀਕਾਤਮਕ ਢੰਗ ਨਾਲ ਪ੍ਰਸਤੁਤ ਕੀਤਾ ਹੈ। ਵਿਸ਼ੇ ਵਿਕਾਰ, ਮੰਦ ਬਿਰਤੀਆਂ ਮਨੁਖ ਨੂੰ ਭੈ ਭੀਤ ਕਰ ਕੇ ਭਜਾ ਦਿੰਦੀਆਂ ਹਨ, ਜਦੋਂ

ਉਹ ਸਮਰਥ ਦੀ ਸ਼ਰਨ ਵਿਚ ਜਾ ਕੇ ਆਪਣੇ ਬਚਾ ਲਈ ਪ੍ਰਾਰਥਨਾ ਕਰਦਾ ਹੈ ਤਾਂ ਸੁਣੀ ਜਾਂਦੀ ਹੈ। ਉਹ ਆਪਣੀ ਦੈਵੀ ਸ਼ਕਤੀ ਨਾਲ ਮੰਦ ਭਾਵਨਾ, ਵਿਰਤੀਆਂ ਤੇ ਵਿਕਾਰਾਂ ਦਾ ਨਾਸ਼ ਕਰ ਦਿੰਦਾ ਹੈ। ਇਹ ਸ਼ੁਭ-ਅਸ਼ੁਭ, ਪਾਪ-ਪੁੰਨ, ਮੰਦੇ-ਚੰਗੇ, ਸਾਧੂ-ਦੁਸ਼ਟ ਦਾ ਸੰਘਰਸ਼ ਆਦਿ ਕਾਲ ਤੋਂ ਨਿਰੰਤਰ ਚਲ ਰਿਹਾ ਹੈ। ਕੇਵਲ ਉਹ ਹੀ ਜਿੱਤੇ ਹਨ ਜਿਹਨਾਂ ਨੇ ਸਮਰਥ ਦੀ ਸ਼ਰਣ ਲਈ ਹੈ।

ਉਪ੍ਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ ਇਹ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਰਚਨਾ ਹੈ ਜਿਸ ਦਾ ਮਨੋਰਥ ਜਿਥੇ ਬਾਹਰੀ ਦੈਂਤਾਂ/ਜ਼ਾਲਿਮਾਂ ਦਾ ਨਾਸ਼ ਕਰ ਕੇ ਸੁਖੀ ਹੋਣਾ ਹੈ ਉਥੇ ਅੰਦਰ ਵਸਦੀਆਂ ਅਸੁਰੀ ਸ਼ਕਤੀਆਂ ਨਾਲ ਹਮੇਸ਼ਾ ਯੁੱਧ ਕਰਨਾ ਹੈ-ਖਾਲਸਾ ਸੋ ਜੋ ਕਰੇ ਨਿਤ ਜੰਗ-ਇਸ ਦਾ ਪ੍ਰਮਾਣ ਹੈ।

**ਚੰਡੀ ਦਾ ਪਾਠ : ਵਿਧੀ-ਵਿਧਾਨ**

ਨਿਹੰਗ ਸਿੰਘ ਤੇ ਨਾਮਧਾਰੀ ਸੰਗਤ ਵਿਚ ਚੰਡੀ ਦੀ ਵਾਰ ਦਾ ਪਾਠ ਨਿਤਨੇਮ ਨਾਲ ਕੀਤਾ ਜਾਂਦਾ ਹੈ। ਨਿਹੰਗ ਸਿੰਘਾਂ ਦਾ ਵਿਸ਼ਵਾਸ ਹੈ ਕਿ ਇਸ ਦੇ ਪਾਠ ਨਾਲ ਮਨ ਵਿਚੋਂ ਮੌਤ ਦਾ ਭੈਅ ਦੂਰ ਹੁੰਦਾ ਹੈ ਤੇ ਯੁੱਧ ਲਈ ਚਾਅ ਪੈਦਾ ਹੁੰਦਾ ਹੈ। ਯੁੱਧ ਵਿਚ ਜਿੱਤ ਹੁੰਦੀ ਹੈ। ਦੁਰਗਾ ਹਰ ਮੈਦਾਨ ਵਿਚ ਸਹਾਈ ਸਿੱਧ ਹੁੰਦੀ ਹੈ।

ਨਾਮਧਾਰੀ ਸੰਗਤ ਦਾ ਵਿਸ਼ਵਾਸ ਹੈ ਕਿ ਇਸ ਦੇ ਪਾਠ ਨਾਲ ਮੰਦ ਰੂਹਾਂ ਨੇੜੇ ਨਹੀਂ ਆਉਂਦੀਆਂ। ਹਰ ਪ੍ਰਕਾਰ ਦੇ ਦੁਸ਼ਟ-ਦੂਤ-ਦੁਸ਼ਮਨ ਤੋਂ ਦੁਰਗਾ ਰਖਿਆ ਕਰਦੀ ਹੀ ਧਰਮ ਦੇ ਦੋਖੀਆਂ ਦਾ ਨਾਸ਼ ਹੁੰਦਾ ਹੈ। ਇਸ ਦੇ ਪਾਠ ਨਾਲ ਮਰਨ ਦਾ ਤ੍ਰਾਸ ਨਹੀਂ ਰਹਿੰਦਾ। ਸੰਤ ਸਮਾਜ ਹਰ ਕੁਰਬਾਨੀ ਕਰਨ ਲਈ ਤਿਆਰ ਰਹਿੰਦਾ ਹੈ ਆਦਿ।

ਇਸ ਵਾਰ ਦਾ ਪਾਠ ਆਮ ਤੌਰ ਤੇ ਪੁਹ-ਫਟਾਲੇ ਸਮੇਂ ਕੀਤਾ ਜਾਂਦਾ ਹੈ। ਰਾਤ ਨੂੰ ਇਸ ਦੇ ਪਾਠ ਦਾ ਵਿਧਾਨ ਨਹੀਂ ਹੈ। ਜੇਕਰ ਰਾਤ ਨੂੰ ਪਾਠ ਅਰੰਭ ਕਰ ਲਿਆ ਜਾਵੇ ਤਾਂ ਸੂਰਜ ਚੜ੍ਹਨ ਤਕ ਨਿਰੰਤਰ ਪਾਠ ਜਾਰੀ ਰਖਣਾ ਪੈਂਦਾ ਹੈ। ਇਸ ਲਈ ਪੁਹ ਫੁਟਾਲੇ ਸਮੇਂ ਜਾਂ ਉਸ ਤੋਂ ਬਾਅਦ ਹੀ ਇਸ ਵਾਰ ਦਾ ਪਾਠ ਕੀਤਾ ਜਾਂਦਾ ਹੈ।

ਸਿਖਾਂ ਦਾ ਵਿਸ਼ਵਾਸ ਹੈ ਕਿ ਜੇਕਰ ਚੰਡੀ ਦਾ ਚਿਲੀਆਂ ਕੱਟਿਆ ਜਾਵੇ ਤੇ ਇਹ ਨਿਰ ਵਿਘਨ ਸਮਾਪਤ ਹੋ ਜਾਵੇ ਤਾਂ ਜਿਸ ਭਾਵਨਾ ਨਾਲ ਕੀਤਾ ਗਿਆ ਹੋਵੇ, ਉਹ ਪੂਰੀ ਹੋ ਜਾਂਦੀ ਹੈ। ਇਹ ਆਮ ਤੌਰ ਤੇ ਦੁਸ਼ਮਣ ਤੋਂ ਬਚਾਓ ਜਾਂ ਉਸ ਦੇ ਨਾਸ਼ ਲਈ ਕੀਤਾ ਜਾਂਦਾ ਹੈ।

ਚੰਡੀ ਦੀ ਵਾਰ ਦਾ ਚਿਲੀਆ ਬੜਾ ਕਠਿਨ ਮੰਨਿਆ ਜਾਂਦਾ ਹੈ ਕਿਉਂਕਿ ਇਹ ਕਰਨਾ ਬੜਾ ਔਖਾ ਹੈ। ਇਸ ਲਈ ਸ਼ਰਤ ਹੈ ਕਿ 40 ਦਿਨ ਉਸ ਨਿਸ਼ਚਿਤ ਸਮੇਂ ਤੇ ਪਾਠ ਆਰੰਭ ਕਰਨਾ ਹੈ। ਉਹ ਚਿੱਟੇ ਬਸਤ੍ਰ ਧਾਰਨ ਕਰਦੇ ਹਨ, ਧੂਪ, ਦੀਪ ਆਦਿ ਜਗਾਉਣ ਹਨ, ਊਨੀ ਕਪੜੇ ਦਾ ਆਸਣ ਰਖਣਾ ਹੈ, ਧਰਤੀ ਉਪਰ ਬੈਠ ਕੇ ਪਾਠ ਕਰਨਾ ਹੈ, ਚਿਲੀਏ ਦੌਰਾਨ ਝੂਠ, ਭੋਗ ਆਦਿ ਵਿਵਰਜਿਤ ਹਨ; ਪੂਰੀ ਤਰ੍ਹਾ ਸੁਚਮ ਰਖਣੀ ਹੈ। ਜਿਨੀ ਵਾਰ ਮਲਮੂਤ੍ਰ ਲਈ ਜਾਣਾ ਹੈ ਉਨੀ ਵਾਰੀ ਕੇਸੀ ਇਸ਼ਨਾਨ ਕਰ ਕੇ ਬਸਤ੍ਰ ਬਦਲਨੇ ਹਨ। ਮਲੀਨ ਬਸਤ੍ਰ ਨਹੀਂ ਵਰਤਣੇ। ਪੂਰੀ ਸ਼ੁਧੀ ਰਖਣੀ ਹੈ; ਚਿਲੀਏ ਦੇ ਆਦਿ ਮਧ ਤੇ ਭੋਗ ਤੇ ਕੜ੍ਹਾ ਪ੍ਰਸ਼ਾਦ ਦੀ ਦੇਗ ਵਰਤਾਉਣੀ ਹੈ ਆਦਿ। ਅਜਿਹਾ ਕਰਨ ਨਾਲ ਦੁਰਗਾ ਪ੍ਰਸੰਨ ਹੁੰਦੀ ਹੈ। ਸਾਧਕ ਦੀ ਮਨੋ ਕਾਮਨਾਵਾਂ ਪੂਰੀਆਂ ਕਰਦੀ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤੋਂ ਹੀ ਇਸ ਵਾਰ ਦਾ ਪਾਠ ਸਿੱਖਾਂ ਨੇ ਕਰਨਾ ਆਰੰਭ ਕਰ ਦਿਤਾ ਸੀ। ਜਦੋਂ ਖਾਲਸਾ ਯੁੱਧ ਲਈ ਚੜ੍ਹਾਈ ਕਰਦਾ ਸੀ ਤਾਂ ਉਸ ਦੀ ਜ਼ਬਾਨ ਤੇ ਚੰਡੀ ਦੀ ਵਾਰ ਦਾ ਪਾਠ ਹੁੰਦਾ ਸੀ। ਇਹ ਪ੍ਰਥਾ ਸਿੱਖ ਰਾਜ ਵੇਲੇ ਵੀ ਰਹੀ ਹੈ। ਕਈ ਵਾਰ ਢਾਢੀ ਚੰਡੀ ਦੀ ਵਾਰ ਗਾਉਂਦੇ ਫੌਜ ਦੇ ਨਾਲ-ਨਾਲ ਚਲਦੇ ਸਨ। ਵੀਰ ਰਸੀ ਵਾਤਾਵਰਣ ਸਿਰਜਦੇ ਸਨ। ਸਿੰਘ ਯੁੱਧ ਵਿਚ ਫਤਹਿ ਹਾਸਿਲ ਕਰਦੇ ਸਨ। ਅੱਜ ਕਲ, ਵੀ ਸਿੱਖ ਰੈਜਮਿੰਟਾਂ ਦੇ ਯੋਧੇ ਇਸ ਦਾ ਪਾਠ ਕਰਦੇ ਹਨ। ਯੁੱਧ ਸਮੇਂ ਵੀ ਤੇ ਵੈਸੇ ਵੀ।

ਆਮ ਸਿੱਖਾਂ ਵਿਚ ਇਸ ਵਾਰ ਦੇ ਪਾਠ ਦਾ ਰਿਵਾਜ ਨਹੀਂ ਹੈ ਕਿਉਂਕਿ ਅਜਿਹਾ ਵਿਚਾਰ ਕੀਤਾ ਜਾਂਦਾ ਹੈ ਕਿ ਇਸ ਵਾਰ ਦੇ ਪਾਠ ਨਾਲ ਗੁੱਸਾ ਬੜਾ ਆਉਂਦਾ ਹੈ। ਬੰਦਾ ਹਰ ਵੇਲੇ ਜੰਗ ਯੁੱਧ ਲਈ ਤਿਆਰ ਰਹਿੰਦਾ ਹੈ ਜਿਸ ਕਾਰਨ ਘਰ ਜਾਂ ਬਾਹਰ ਕਲੇਸ਼ ਖੜ੍ਹਾ ਹੋਣ ਦਾ ਖਤਰਾ ਬਣਿਆ ਰਹਿੰਦਾ ਹੈ ਪਰ ਕੁਝ ਵਿਸ਼ਵਾਸ ਹੈ ਕਿ ਇਸ ਨਾਲ ਉਹਨਾਂ ਅੰਦਰ ਸਵੈਮਾਨ ਤੇ ਸਵੈ ਰਖਿਆ ਲਈ ਭਾਵਨਾ ਪ੍ਰਬਲ ਹੁੰਦੀ ਹੈ। ਦੁਖ

ਕਸ਼ਟ ਸਭ ਦੂਰ ਹੁੰਦੇ ਹਨ। ਮੌਤ ਦਾ ਭੈ ਖਤਮ ਹੋ ਜਾਂਦਾ ਹੈ। ਜੀਉਣ ਲਈ ਉਤਸ਼ਾਹ ਵਧਦਾ ਹੈ। ਮੰਦ ਬਿਰਤੀਆਂ ਦਾ ਨਾਸ਼ ਹੁੰਦਾ ਹੈ। ਸ਼ੁਭ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ ਆਦਿ।

ਉਪ੍ਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ

(ੳ) ਚੰਡੀ ਦੀ ਵਾਰ ਦਾ ਪਾਠ ਨਿਹੰਗ ਸਿੰਘ ਤੇ ਨਾਮਧਾਰੀ ਸਿੰਘ ਨੇਮ ਨਾਲ ਕਰਦੇ ਹਨ;

(ਅ) ਕੁਝ ਸਿੰਘ ਮੌਤ ਦਾ ਭੈ ਦੂਰ ਕਰਨ ਲਈ ਤੇ ਚੜ੍ਹਦੀ ਕਲਾ ਵਿਚ ਵਿਚਰਨ ਲਈ ਇਸ ਦਾ ਪਾਠ ਲਾਭਦਾਇਕ ਮੰਨ ਕੇ ਕਰਦੇ ਹਨ;

(ੲ) ਕੁਝ ਸਿੰਘ ਮੰਦ ਵਿਰਤੀਆਂ ਦੇ ਨਾਸ਼ ਲਈ ਇਸ ਵਾਰ ਦਾ ਪਾਠ ਕਰਦੇ ਹਨ।

(ਸ) ਯੁੱਧ ਤੇ ਚੜ੍ਹਨ ਸਮੇਂ ਤੇ ਯੁੱਧ ਦੌਰਾਨ ਯੋਧੇ ਇਸ ਦਾ ਪਾਠ ਕਰਦੇ ਹਨ;

(ਹ) ਆਮ ਲੋਕ ਚੰਡੀ ਦੀ ਵਾਰ ਦਾ ਪਾਠ ਇਸ ਡਰ ਕਰ ਕੇ ਨਹੀਂ ਕਰਦੇ ਕਿ ਗੁੱਸਾ ਬੜਾ ਆਉਂਦਾ ਹੈ।

(ਕ) ਕਿਸੇ ਲਕਸ਼ ਦੀ ਸਿੱਧੀ ਲਈ ਕਈ ਸਿੱਖ ਇਸ ਵਾਰ ਦਾ ਚਿਲੀਆ ਕਰਦੇ ਹਨ।

**ਸ਼ਾਕਤ ਮਤਿ ਤੇ ਗੁਰੂ ਗੋਬਿੰਦ ਸਿੰਘ ਜੀ**

ਸਿੱਖ ਧਰਮ ਚਿੰਤਨ ਤੋਂ ਨਾਵਾਕਿਫ਼ ਕੁਝ ਹਿੰਦੀ ਦੇ ਵਿਦਵਾਨਾਂ ਨੇ ਚੰਡੀ ਚਿਤ੍ਰ ਆਦਿ ਰਚਨਾਵਾਂ ਦਾ ਅਧਿਐਨ ਕਰਦਿਆਂ ਗੁਰੂ ਜੀ ਨੂੰ ਸ਼ਾਕਤ ਮਤਿ ਦੇ ਧਾਰਨੀ ਮੰਨਿਆ ਹੈ ਜੋ ਸਰਾਸਰ ਗਲਤ ਹੈ ਤੇ ਅਨਿਆ ਹੈ। ਗੁਰੂ ਜੀ ਸ਼ਾਕਤ ਨਹੀਂ ਸਨ।

ਮਧਕਾਲੀਨ ਸੰਤ ਸਾਹਿਤ ਤੇ ਗੁਰਮਤਿ ਸਾਹਿਤ ਵਿਚ ਸ਼ਾਕਤ ਨੂੰ ਅਤਿਅੰਤ ਘਿਰਣਾ ਯੋਗ ਮੰਨਿਆ ਗਿਆ ਹੈ। ਮੰਦੇ ਸ਼ਬਦਾਂ ਨਾਲ ਯਾਦ ਕੀਤਾ ਹੈ। ਕਬੀਰ ਵੈਸ਼ਨੋ ਦੀ ਕੁੱਤੀ ਨੂੰ ਸ਼ਾਕਤ ਦੀ ਮਾਂ ਨਾਲੋਂ ਜ਼ਿਆਦਾ ਚੰਗੀ ਤੇ ਮਹਤਵਪੂਰਨ ਮੰਨਦਾ ਹੈ। ਗੁਰੂ ਨਾਨਕ ਸਾਹਿਬ ਨੇ ਥਾਂ ਥਾਂ ਸ਼ਾਕਤ ਨੂੰ ਕੋਸਿਆ ਹੈ। ਇਕ ਉਦਾਹਰਨ ਦੇਖੋ

ਮਿਥਿਆ ਜਨਮ ਸਾਕਤ ਸੰਸਾਰਾ॥
ਰਾਮ ਭਗਤਿ ਜਨ ਰਹੈ ਨਿਰਾਰਾ॥

ਜੇਕਰ ਸਿੱਖ ਧਰਮ ਦੇ ਬਾਨੀ ਸਾਕਤ ਬਾਰੇ ਅਜਿਹੇ ਵਿਚਾਰ ਰਖਦੇ ਹਨ ਤਾਂ ਸਾਹਿਬ ਗੁਰੂ ਗੋਬਿੰਦ ਸਿੰਘ ਸ਼ਾਕਤ ਕਿਵੇਂ ਬਣ ਸਕਦੇ ਸਨ ? ਸ਼ਾਕਤਾਂ ਮਤਿ ਬਾਰੇ ਸੰਖਿਪਤ ਟਿਪਣੀ ਕਰਨੀ ਬਣਦੀ ਹੈ ਤਾਂ ਕਿ ਉਹਨਾਂ ਬਾਰੇ ਜਾਣਿਆ ਜਾਵੇ ਤੇ ਫਿਰ ਸੋਚਿਆ ਜਾਵੇ ਕਿ ਗੁਰੂ ਸਾਹਿਬ ਸ਼ਾਕਤ ਸਨ ਜਾਂ ਨਹੀਂ ?

ਸ਼ਕਤ ਦਾ ਸ਼ਾਬਦਿਕ ਅਰਥ ਹੈ : ਸ਼ਕਤੀ ਦਾ ਪੁਜਾਰੀ। ਇਹ ਸ਼ਕਤੀ ਦੇਵੀ ਦੇ ਰੂਪ ਵਿਚ ਪੂਜੀ ਜਾਂਦੀ ਹੈ। ਇਹ ਸ਼ਿਵ ਜੀ ਦੀ ਅਰਧਾਗਣੀ ਮੰਨੀ ਜਾਂਦੀ ਹੈ। ਪਾਰਵਤੀ ਦੇ ਕਈ ਨਾਂ ਕਲਪੇ ਗਏ ਹਨ। ਸ਼ਾਕਤ 10 ਦੇਵੀਆਂ ਨੂੰ ਪ੍ਰਮੁਖ ਮੰਨਦੇ ਹਨ ਜਿਹਨਾਂ ਦੇ ਨਾਂ ਹਨ : ਕਾਲੀ, ਤਾਰਾ, ਉਮਾਂ, ਦੁਰਗਾ, ਭਵਾਨੀ, ਸਤੀ, ਅੰਨਪੂਰਣਾ, ਭਗਉਤੀ, ਪਾਰਵਤੀ ਤੇ ਦੇਵੀ। ਇਹਨਾਂ ਦੀ ਪੂਜਾ ਆਦਿ ਲਈ ਬਣਾਏ ਮੰਤਰ ਤੰਤਰ ਗੁਹਜ ਹਨ ਜਿਹਨਾਂ ਦੇ ਅਰਥ ਆਦਿ ਸਮਝ ਵਿਚ ਨਹੀਂ ਆਉਂਦੇ ਜਿਵੇਂ ਓ. ਸ਼ਾ. ਸ਼ੈ, ਸ਼ੌਂ, ਸ਼ੀਂ ਸ਼ਾਹਾਂ ਹੈ।

ਇਹਨਾਂ ਦੇ ਪੰਜ ਮਕਾਰ ਪ੍ਰਸਿਧ ਹਨ ਮੱਛੀ, ਮਾਸ, ਮਦਰਾ ਮੁਦਰਾ, ਅਤੇ ਮੈਥੁਨ। ਇਹਨਾਂ ਦੀ ਸਾਧਨਾ ਵਿਚ ਅਸ਼ਲੀਲਤਾ, ਕੁਚੀਲਤਾ ਤੇ ਕਾਮ ਪ੍ਰਧਾਨ ਹਨ। ਇਹ ਦੇਵੀਆਂ ਨੂੰ ਪ੍ਰਸੰਨ ਕਰਨ ਲਈ ਬਲੀ ਦੇਣਾ ਜ਼ਰੂਰੀ ਸਮਝਦੇ ਹਨ। ਇਹ ਬਲੀ ਲਈ ਨਰ ਭਾਵ ਮਨੁੱਖ ਨੂੰ ਵੀ ਕਤਲ ਕਰਦੇ ਸਨ। ਵੈਸੇ ਚਿੜੀ, ਕਛੂ, ਨਾਕੂ, ਸੌ ਪ੍ਰਕਾਰ ਦੀ ਮੱਛੀ, ਹਿਰਨ, ਗਾਂ, ਗੋਹ, ਬਕਰਾ, ਨਿਉਲਾ, ਸੂਰ ਗੈਂਡਾ, ਹਾਥੀ ਦਾ ਬੱਚਾ, ਸ਼ੇਰ, ਆਦਿ ਨੂੰ ਵੀ ਬਲੀ ਲਈ ਯੋਗ ਮੰਨਿਆ ਹੈ।

ਸ਼ਾਕਤ ਆਮ ਕਰ ਕੇ ਗੁਪਤ ਸਥਾਨਾਂ ਤੇ ਆਪਣੇ ਮੰਦਰ ਬਣਾਉਂਦੇ ਹਨ ਜਿਹਨਾਂ ਦੇ ਦਰਬਾਜ਼ੇ ਇਸਤਰੀ ਦੇ ਗੁਪਤ ਅੰਗ ਵਰਗੇ ਹੁੰਦੇ ਸਨ ਤੇ ਸਾਧਕ ਉਹਨਾਂ ਵਿਚ ਦੀ ਲੰਮੇਂ ਪੈ ਕੇ ਲੰਘਦੇ ਸਨ ਜੋ ਇਕ ਤਰ੍ਹਾਂ ਨਾਲ ਕਾਮ-ਕਲੋਲ ਦਾ ਚਿੰਨ੍ਹ ਬਣ ਜਾਂਦਾ ਹੈ। ਅੰਦਰ ਇਕ ਮਰਦ ਤੇ ਇਕ ਔਰਤ ਬਸਤਰਹੀਣ ਅਵਸਥਾ ਵਿਚ ਖੜ੍ਹੇ ਹੁੰਦੇ ਸਨ ਜਿਹਨਾਂ ਨੂੰ ਇਹ ਮੱਥਾ ਟੇਕਦੇ ਸਨ। ਔਰਤਾਂ ਅੰਦਰ ਜਾ ਕੇ ਆਪਣੀ ਅੰਗੀ (ਬ੍ਰਾ) ਲਾਹ ਕੇ ਇਕ ਘੜੇ ਵਿਚ ਰਖ ਦਿੰਦੀਆਂ ਸਨ। ਸਾਧਨਾ ਦਾ ਆਰੰਭ ਹੋ ਜਾਂਦਾ ਤੇ ਇਸ ਕੁਸੰਗਤ ਵਿਚ

ਬੈਠੇ ਮਰਦ ਵਾਰੀ-ਵਾਰੀ ਉਸ ਘੜੇ ਵਿਚੋਂ ਅੰਗੀ ਚੁਕਦੇ। ਜਿਸ ਦੀ ਅੰਗੀ ਜਿਸ ਆਦਮੀ ਦੇ ਹੱਥ ਆਉਂਦੀ ਉਹ ਔਰਤ ਉਠ ਕੇ ਉਸ ਨਾਲ ਭੋਗ ਕਰਦੀ। ਇਹ ਸਮੂਹਿਕ ਭੋਗ ਵਿਲਾਸ ਦਾ ਕਾਰਜ ਚਲਦਾ। ਮਦਿਰਾ ਦੇ ਦੌਰ ਚਲਦੇ ਤੇ ਧਰਮ ਦੇ ਨਾਂ ਤੇ ਅਧਰਮ ਦਾ ਪ੍ਰਚਾਰ ਹੁੰਦਾ। ਇਹ ਸ਼ਾਕਤ ਸਿਵੇ ਜਲਾਉਂਦੇ। ਸ਼ਵ ਸਾਧਨਾ ਕਰਦੇ ਤੇ ਬਦਰੂਹਾਂ ਨੂੰ ਵਸ ਵਿਚ ਕਰ ਕੇ ਲੋਕਾਂ ਨੂੰ ਤੰਗ ਕਰ ਕੇ ਇਸ ਪਾਸੇ ਲਗਾਉਂਦੇ। ਇਸ ਤਰ੍ਹਾਂ ਦੇ ਸਨ ਸ਼ਾਕਤ !

ਕੀ ਗੁਰੂ ਗੋਬਿੰਦ ਸਿੰਘ ਨੂੰ ਸ਼ਾਕਤ ਕਲਪਿਆ ਜਾ ਸਕਦਾ ਹੈ ? ਕਦੇ ਵੀ ਨਹੀਂ। ਚੰਡੀ ਦੀ ਵਾਰ ਦਾ ਮੂਲ ਉਦੇਸ਼ ਤਾਂ ਲੋਕਾਂ ਅੰਦਰ ਬੀਰ ਭਾਵਨਾ ਜਾਗ੍ਰਿਤ ਕਰਨਾ ਸੀ ਨਾ ਕਿ ਸ਼ਾਕਤਾ ਦੀ ਦੇਵੀ ਨੂੰ ਪ੍ਰਸੰਨ ਕਰਨ ਲਈ ਕੁਚੀਲ ਤੇ ਅਧਾਰਮਕ ਸਾਧਨਾ ਕਰਨਾ। ਚੰਡੀ ਦੀ ਵਾਰ ਵਿਚ ਦੁਰਗਾ ਵੀ ਸਿਫ਼ਤ ਹੈ ਪਰ ਇਹ ਸਿਫਤ ਅਸਲ ਵਿਚ ਉਸ ਸ਼ਕਤੀ ਦੀ ਹੈ ਜਿਸ ਨੇ ਦੁਰਗਾ ਵਰਗੀ ਦਲੇਰ ਤੇ ਬਲੀ ਦੇਵੀ ਨੂੰ ਦੈਂਤਾਂ ਦਾ ਨਾਸ਼ ਕਰਨ ਲਈ ਪੈਦਾ ਕੀਤਾ। ਗੁਰੂ ਸਾਹਿਬ ਸ਼ਾਇਰ ਸਨ ਜਿਹਨਾ ਨੇ ਆਪਣੇ ਦੇਸ਼ ਵਾਸੀਆਂ ਨੂੰ ਮੁਗਲਾਂ ਦਾ ਜੂਲਾ ਲਾਹੁੰਣ ਲਈ ਤਿਆਰ ਕਰਨ ਹਿੱਤ ਪ੍ਰਾਚੀਨ ਕਥਾਵਾਂ ਦੀ ਲੋਕ ਭਾਸ਼ਾ ਵਿਚ ਸਿਰਜਣਾ ਕਰ ਕੇ ਪ੍ਰੇਰਨਾ ਦਿਤੀ ਹੈ। ਉਹਨਾਂ ਦਾ ਉੱਦੇਸ਼ ਸ਼ਾਕਤਾਂ ਵਾਂਗੂ ਤਾਂ ਪੰਜਾ ਮੱਕਾਰਾਂ ਤੇ ਬਲੀ ਆਦਿ ਦੁਆਰਾ ਦੇਵੀ ਨੂੰ ਪ੍ਰਸੰਨ ਕਰਨਾ ਨਹੀਂ ਸੀ।

ਇਸ ਲਈ ਗੈਰ-ਪੰਜਾਬੀ ਲੇਖਕਾਂ ਦਾ ਸਤਿਗੁਰੂ ਨੂੰ ਸ਼ਾਕਤ ਕਹਿਣਾ ਅਣਉਚਿਤ ਹੈ। ਗੁਰੂ ਸਾਹਿਬ ਤਾਂ ਕੇਵਲ ਕਰਤਾਰ ਦੀ ਸ਼ਕਤੀ, ਤਲਵਾਰ ਦੀ ਸ਼ਕਤੀ ਦੇ ਕਾਇਲ ਸਨ। ਹੋਰ ਕਿਸੇ ਸ਼ਕਤੀ ਦੇ ਨਹੀਂ।

**ਰਚਨਾ ਦਾ ਉਦੇਸ਼**

ਗੁਰੂ ਗੋਬਿੰਦ ਸਿੰਘ ਜੀ ਦੀ ਬਹੁਤੀ "ਬਾਣੀ ਧਰਮ ਯੁੱਧ ਕੇ ਚਾਇ" ਦੇ ਉਦੇਸ਼ ਨਾਲ ਲਿਖੀ ਗਈ ਹੈ ਕਿਉਂਕਿ ਉਹਨਾਂ ਦੇ ਮਨ ਵਿਚ 'ਅਵਰ ਵਾਸਨਾ ਨਾਹਿ' ਸੀ। ਇਸ ਲਈ ਚੰਡੀ ਦੀ ਵਾਰ ਵੀ ਇਸੇ ਉਦੇਸ਼ ਨਾਲ ਲਿਖੀ ਗਈ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਭਾਰਤੀਆਂ ਦੀ ਹਾਲਤ ਬੜੀ ਤਰਸਯੋਗ ਸੀ ਤੇ ਇਹ ਲੋਕ ਆਪਣੇ ਧਰਮ ਦੀ ਰਖਿਆ ਕਰਨ ਤੋਂ ਅਸਮਰਥ ਸਨ। ਰਾਜਭਾਗ ਵਾਲੇ ਇਸਲਾਮ ਨੂੰ ਹੀ ਸਰਵਸ੍ਰੇਸ਼ਟ ਧਰਮ ਸਮਝਦੇ ਸਨ ਤੇ ਹਰ ਭਾਰਤ ਵਾਸੀ ਨੂੰ ਇਸਲਾਮ ਕਬੂਲ ਕਰਵਾਉਣ ਲਈ ਪਿਆਰ ਤੇ ਜ਼ੋਰ ਦੋਨਾਂ ਦੀ ਵਰਤੋਂ ਕਰ ਕੇ ਜ਼ਲੀਲ ਕਰ ਰਹੇ ਸਨ। ਹਿੰਦੂਆ ਦਾ ਸ੍ਵੈਮਾਨ ਤੇ ਪ੍ਰਾਚੀਨ ਗੌਰਵ ਨਸ਼ਟ ਹੋ ਚੁੱਕਾ ਸੀ। ਇਹਨਾਂ ਦੇ ਮੰਦਰ ਇਹਨਾਂ ਦੀਆਂ ਅੱਖਾਂ ਸਾਹਮਣੇ ਢਾਏ ਜਾਂਦੇ ਸਨ ਤੇ ਉਥੇ ਮਸਜਿਦਾ ਉਸਾਰੀਆਂ ਜਾਂਦੀਆਂ ਸਨ। ਇਹ ਲਾਚਾਰ ਹੋਏ ਸਭ ਕੁਝ ਸਹਿਣ ਕਰਨ ਲਈ ਮਜਬੂਰ ਸਨ।

ਹਿੰਦੂ ਸਮਾਜ ਵਰਣਾਸ਼ਰਮ ਦੀਆਂ ਵੰਡਾ ਕਾਰਨ ਕਮਜ਼ੋਰ ਹੋ ਚੁਕਾ ਸੀ। ਧਰਮ ਪੱਖੋਂ ਵੀ ਇਹਨਾਂ ਦੀ ਸਥਿਤੀ ਵਧੀਆ ਨਹੀਂ ਕਿਉਂਕਿ ਧਰਮ ਦੇ ਰੂਹਾਨੀ ਪੱਖ ਦੀ ਬਜਾਏ ਬਾਹਰੀ ਪੱਖ-ਪੂਜਾ ਅਰਚਾ, ਬੰਦਨਾ, ਪਾਖੰਡ ਆਦਿ ਵਲ ਹੀ ਵਿਸ਼ੇਸ਼ ਧਿਆਨ ਦਿਤਾ ਜਾਂਦਾ ਸੀ। ਔਰੰਗਜ਼ੇਬ ਦਾ ਰਾਜ ਸੀ ਜੋ ਕੱਟੜ ਪੰਥੀ ਬਾਦਸ਼ਾਹ ਸੀ। ਇਸ ਨੇ ਹਿੰਦੂਆਂ ਨੂੰ ਅਕਹਿ ਤੇ ਅਸਹਿ ਕਸ਼ਟ ਦੇਣ ਦਾ ਫੈਸਲਾ ਕੀਤਾ ਹੋਇਆ ਸੀ। ਇਸ ਦੇ ਕਹਿਰ ਦੇ ਪਹਿਲੇ ਸ਼ਿਕਾਰ ਕਸ਼ਮੀਰੀ ਬ੍ਰਾਹਮਣ ਹੈ ਜਿਹਨਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕਰਦਿਆਂ ਸਾਹਿਬ ਗੁਰੂ ਤੇਗ ਬਹਾਦਰ ਜੀ ਨੇ ਦਿਲੀ ਦੇ ਈਸ ਦੇ ਸਿਰ ਤੇ ਠੀਕਰ ਫੋੜੇ ਦਿਤਾ। ਸ਼ਹਾਦਤ ਦੇ ਦਿਤੀ। ਗੁਰੂ ਸਾਹਿਬ ਨੇ ਭਾਰਤੀ ਧਾਰਮਕ ਸਾਹਿਤ ਦਾ ਅਧਿਐਨ ਕੀਤਾ। ਆਪ ਨੂੰ ਜਾਪਿਆ ਜਿਹਨਾਂ ਦੈਵੀ ਅਸੁਰੀ ਸ਼ਕਤੀਆਂ ਦਾ ਝਗੜਾ ਪ੍ਰਾਚੀਨ ਕਾਲ ਵਿਚ ਹੁੰਦਾ ਸੀ, ਉਹੀ ਸ਼ਕਤੀਆਂ ਹੁਣ ਮੁਗਲਾਂ ਤੇ ਹਿੰਦੂਆਂ ਦੇ ਰੂਪ ਵਿਚ ਆਪਣਾ ਰੰਗ ਵਿਖਾ ਰਹੀਆਂ ਹਨ। ਧਰਮ ਦੀ ਹਾਨੀ ਤੇ ਅਧਰਮ ਦਾ ਵਿਕਾਸ ਹੋ ਰਿਹਾ ਹੈ। ਆਪ ਨੇ ਕਿਹਾ ਕਿ ਮੈਨੂੰ ਪਰਮਾਤਮਾ ਨੇ ਇਸ ਮੰਤਵ ਲਈ ਦੁਨੀਆ ਵਿਚ ਭੇਜਿਆ ਹੈ :

ਜਾਇ ਤਹਾਂ ਤੈ ਧਰਮੁ ਚਲਾਇ॥
ਕਬੁਧਿ ਕਰਨ ਤੇ ਲੋਕ ਹਟਾਇ॥

ਇਸ ਭਾਵ ਨੂੰ ਹੋਰ ਸਪਸ਼ਟ ਸ਼ਬਦਾਂ ਵਿਚ ਸਾਹਿਬ ਨੇ ਇਉਂ ਪ੍ਰਗਟ ਕੀਤਾ ਹੈ :

ਹਮ ਏਹ ਕਾਜ ਜਗਤ ਮੋ ਆਏ।

ਧਰਮ ਹੇਤ ਗੁਰਦੇਵ ਪਠਾਏ।
ਜਹਾਂ ਤਹਾਂ ਤੁਮ ਧਰਮ ਬਿਥਾਰੋ।
ਦੁਸਟ ਦੋਖੀਅਨ ਪਕਰਿ ਪਛਾਰੋ।
ਯਾਹੀ ਕਾਜ ਧਰਾ ਹਮ ਜਨਮੰ॥
ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥
ਦੁਸਟ ਸਭਨ ਕੋ ਮੂਲ ਉਪਾਰਨ॥

ਧਰਮ ਚਲਾਉਣ, ਸੰਤਾ ਨੂੰ ਉਬਾਰਨ, ਦੁਸ਼ਟ ਦੋਸ਼ੀਆਂ ਨੂੰ ਨਸ਼ਟ ਕਰਨ ਲਈ ਸਾਹਿਬ ਨੇ ਆਮ ਲੋਕਾਂ ਨੂੰ ਪ੍ਰੇਰਨਾ ਦੇਣ ਲਈ ਸਾਹਿਤ ਰਚਨਾ ਕੀਤੀ। ਚਿੜੀਆਂ ਅੰਦਰ ਬਾਜਾਂ ਤੇ ਝਪਟਣ ਦੀ ਸਮਰਥਾ ਪੈਦਾ ਕਰਨ ਲਈ ਬੀਰ ਕਾਵਿ ਰਚਿਆ। ਚੰਡੀ ਦੀ ਵਾਰ ਇਹਨਾਂ ਰਚਨਾਵਾਂ ਵਿਚ ਬੜੀ ਮਹਤਵਪੂਰਨ ਹੈ ਕਿਉਂਕਿ ਇਹ ਸ਼ੁਧ ਤੇ ਠੇਠ ਪੰਜਾਬੀ ਵਿਚ ਹੈ ਜਿਸ ਨੂੰ ਹਰ ਬੰਦਾ ਸਹਿਜੇ ਸਮਝ ਸਕਦਾ ਹੈ।

ਸਮੁੱਚੀ ਭਾਰਤੀ ਕੌਮ ਵਿਚ ਜ਼ਾਲਮ ਨਾਲ ਟਾਕਰਾ ਕਰਨ ਲਈ ਮਨੋਬਲ ਪੈਦਾ ਕਰਨ ਦੇ ਉਦੇਸ਼ ਨਾਲ ਚੰਡੀ ਦੀ ਵਾਰ ਦੀ ਰਚਨਾ ਹੋਈ।

ਇਸ ਵਾਰ ਵਿਚ ਭਿਆਨਕ ਯੁੱਧ ਪ੍ਰਸਤੁਤ ਕੀਤੇ ਗਏ ਹਨ। ਲੱਖਾਂ ਦੀ ਗਿਣਤੀ ਵਿਚ ਦੈਂਤ ਹਥਿਆਰਬੰਦ ਹੋ ਕੇ ਯੁੱਧ ਲਈ ਆਉਂਦੇ ਹਨ ਜਿਹਨਾਂ ਦਾ ਮੁਕਾਬਲਾ ਇਕਲੀ ਦੇਵੀ ਦੁਰਗਾ ਹੀ ਕਰਦੀ ਹੈ। ਉਹਨਾਂ ਨੂੰ ਮਾਰ ਮੁਕਾਉਂਦੀ ਹੈ। ਇਹ ਸਵਾ ਲੱਖ ਸਿਉਂ ਏਕ ਲੜਾਊ ਦੀ ਭਾਵਨਾ ਖੜਗਧਾਰੀਆਂ ਵਿਚ ਪੈਦਾ ਕਰਨ ਲਈ ਪ੍ਰੇਰਨਾ ਸ੍ਰੋਤ ਬਣੀ।

ਚੰਡੀ ਦੀ ਵਾਰ ਦੁਆਰਾ ਸਤਿਗੁਰੂ ਨੇ ਭਾਰਤੀਆਂ ਨੂੰ ਆਪਣੇ ਪ੍ਰਾਚੀਨ ਸਾਂਸਕ੍ਰਿਤਕ ਵਿਰਸੇ ਤੋਂ ਅਵਗਤ ਕਰਵਾਇਆ ਹੈ। ਇਸ ਦੇਸ਼ ਦੇ ਮਹਾਨ ਧਾਰਮਕ ਗ੍ਰੰਥਾਂ ਵਿਚ ਦਰਸਾਏ ਬੀਰ ਅਣਖੀਲੇ ਯੋਧਿਆ ਦਾ ਜਸ ਗਾਇਆ ਹੈ। ਉਹਨਾਂ ਦੇ ਸਵੈਮਾਨ, ਸੁਤੰਤਰਤਾ ਤੇ ਨਿਰਭੈਤਾ ਦੇ ਸੰਕਲਪਾਂ ਨੂੰ ਅਪਨਾ ਕੇ ਜ਼ਾਲਿਮ ਦਾ ਨਾਸ਼ ਕਰਨ ਲਈ ਪ੍ਰੇਰਨਾ ਦਿਤੀ ਹੈ। 'ਦੁਰਗਾ ਸ਼ਪਤਸ਼ਤੀ' ਦਾ ਭਾਵਾਨੁਵਾਦ ਕਰ ਕੇ ਦੇਸ਼ ਵਾਸੀਆਂ ਦੇ ਮਨਾਂ ਅੰਦਰ ਬੀਰ ਭਾਵਨਾ ਜਾਗ੍ਰਿਤ ਕੀਤੀ ਹੈ ਜਿਸ ਦਾ ਪਰਿਣਾਮ ਇਹ ਆਜ਼ਾਦੀ ਹੈ।

ਇਸਤਰੀ ਜਾਤੀ ਦੀ ਦੁਰਦਸ਼ਾ ਹੋ ਰਹੀ ਸੀ ਕਿਉਂਕਿ ਸਾਧੂ ਸੰਤਾਂ ਨੇ ਇਸ ਨੂੰ ਧਰਮ ਨਾਸ਼ ਕਰਨ ਵਾਲੀ, ਬਾਘਣ, ਸਪਣੀ, ਮਾਇਆ ਆਦਿ ਕਈ ਅਪਸ਼ਬਾਦਾ ਨਾਲ ਯਾਦ ਕੀਤਾ ਸੀ। ਸਤਿਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤਕ ਸਾਰੇ ਗੁਰੂ ਸਾਹਿਬਾਨ ਨੇ ਨਾਰੀ ਦਾ ਆਦਰ ਕੀਤਾ। ਅਚੇਤ ਜਾ ਸੁਚੇਤ ਰੂਪ ਵਿਚ ਕਲਗੀਧਰ ਨੇ ਵੀ ਲੋਕਾਂ ਨੂੰ ਇਹ ਸੰਦੇਸ਼ ਦਿਤਾ ਕਿ ਤੁਸੀਂ ਨਾਰੀ ਦਾ ਸਤਿਕਾਰ ਕਰੋ। ਇਹ ਯੁੱਧਾਂ ਜੰਗਾਂ ਵਿਚ ਤੁਹਾਡੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਤੁਰਨਗੀਆਂ। ਤੁਹਾਡੀਆਂ ਪ੍ਰਾਚੀਨ ਦੇਵੀਆਂ ਇੰਨੀਆਂ ਬਲਵਾਨ ਸਨ ਕਿ ਉਹਨਾਂ ਨੇ ਇਕੱਲਿਆਂ ਹੀ ਲੱਖਾਂ ਦੈਂਤਾਂ ਦਾ ਨਾਸ਼ ਕਰ ਵਿਖਾਇਆ।

ਗੁਰੂ ਸਾਹਿਬ ਨੇ ਇਹ ਵੀ ਸਮਝਾ ਦਿੱਤਾ ਹੈ ਕਿ ਜਦੋਂ ਸ਼ਕਤੀ ਪਾ ਕੇ ਮਨੁਖ ਦੁਰਾਚਾਰੀ ਤੇ ਅਹੰਕਾਰੀ ਬਣ ਜਾਂਦਾ ਹੈ ਤਾਂ ਉਸ ਨੂੰ ਸਿੱਧੇ ਰਾਹ ਪਾਉਣ ਲਈ ਪਰਮਾਤਮਾਂ ਉਸ ਦੁਆਲੇ ਮੁਸੀਬਤਾਂ ਦਾ ਜਾਲ ਬੁਣ ਦਿੰਦਾ ਹੈ। ਦੇਵਤਿਆਂ ਦਾ ਅਹੰਕਾਰ ਤੋੜਨ ਲਈ ਦੈਂਤ ਭੇਜੇ ਤੇ ਦੈਂਤਾਂ ਦੇ ਜ਼ੁਲਮ ਦਾ ਅੰਤ ਕਰਨ ਲਈ ਦੁਰਗਾ ਭੇਜੀ।

ਚੰਡੀ ਦੀ ਵਾਰ ਪੜ੍ਹਦਿਆਂ ਇਹ ਗੱਲ ਵੀ ਮਨ ਵਿਚ ਆਉਂਦੀ ਹੈ ਕਿ ਸਤਿਗੁਰੂ ਨੇ ਕੇਵਲ ਬਾਹਰੀ ਯੁੱਧ ਹੀ ਪ੍ਰਸਤੁਤ ਨਹੀਂ ਕੀਤਾ ਸਗੋਂ ਸਾਡੇ ਅੰਦਰ ਚਲ ਰਹੇ ਨਿਰੰਤਰ ਸੰਘਰਸ਼ ਨੂੰ ਵੀ ਪ੍ਰਤੀਕਾਤਮਕ ਢੰਗ ਨਾਲ ਪ੍ਰਸਤੁਤ ਕੀਤਾ ਹੈ। ਮਾਨਵ ਅੰਦਰ ਨੇਕੀ ਤੇ ਬਦੀ ਦੀਆਂ ਭਾਵਨਾਵਾਂ ਆਪਸ ਵਿਚ ਟਕਰਾਉਂਦੀਆਂ ਹਨ। ਮਨ ਕਮਜ਼ੋਰ ਹੈ ਜੋ ਹਾਰ ਮੰਨ ਕੇ ਪਰੇ ਹੋ ਜਾਂਦਾ ਹੈ ਜਾਂ ਜਿਸ ਪ੍ਰਵਿਰਤੀ ਦਾ ਜ਼ੋਰ ਪਵੇ ਇਸ ਨਾਲ ਹੋ ਲੈਂਦਾ ਹੈ। ਦੈਂਤ ਮਾੜੀਆ ਬਿਰਤੀਆਂ ਦੇ ਪ੍ਰਤੀਕ ਹਨ ਤੇ ਦੇਵ ਸੁਭ ਦੇ। ਦੁਰਗਾ ਰੱਬੀ ਸ਼ਕਤੀ ਹੈ ਜੋ ਹਰ ਔਕੜ ਵਿਚ ਮਨੁਖ ਦੀ ਮਦਦ ਕਰਦੀ ਹੈ। ਇਸ ਸੰਘਰਸ਼ ਵਿਚ ਹਾਰਨ ਉਪਰੰਤ ਜਦੋਂ ਮਨੁਖ ਪਰਮ ਪੁਰਖ ਅੱਗੇ ਅਰਦਾਸ ਕਰਦਾ ਹੈ ਤਾਂ ਉਹ ਪ੍ਰਭੂ ਆਪਣੀ ਅਸੀਮ ਸ਼ਕਤੀ ਨੂੰ ਮਨੁਖ ਦੇ ਬਚਾਓ ਲਈ ਭੇਜਦਾ ਹੈ।

ਇਹ ਘੋਲ ਨਿਰੰਤਰ ਹੁੰਦਾ ਰਹਿੰਦਾ ਹੈ।

ਉਪਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ

(ੳ) ਸਤਿਗੁਰੂ ਜੀ ਦਾ ਉਦੇਸ਼ ਕਾਇਰਾਂ ਅੰਦਰ ਬੀਰ ਭਾਵਨਾ ਜਾਗ੍ਰਿਤ ਕਰਨਾ ਸੀ ਤਾਂ ਕਿ ਉਹ ਮਜ਼ਲੂਮ ਨਾ ਬਣਿਆ ਰਹੇ ਸਗੋਂ ਯੋਧਾ ਬਣ ਕੇ ਜੰਗ ਵਿਚ ਜਾਵੇ। ਵੈਰੀਆ ਤੇ ਧਰਮ ਦੋਖੀਆਂ ਦਾ ਨਾਸ਼ ਕਰੇ।

(ਅ) ਗੁਰੂ ਸਾਹਿਬ ਨੂੰ ਯੁੱਧ ਦੇ ਮੈਦਾਨ ਦਾ ਕਾਫੀ ਤਜ਼ਰਬਾ ਸੀ। ਉਹਨਾਂ ਨੇ ਭਿਆਨਕ ਨਜ਼ਾਰੇ ਚਿਤਰਦਿਆਂ, ਉਹਨਾਂ ਨੂੰ ਹੋਲੀ ਆਉਂਦੇ ਰੂਪ ਵਿਚ ਚਿਤਰ ਕੇ ਆਮ ਲੋਕਾਂ ਦੇ ਮਨ ਵਿਚੋਂ ਮੌਤ ਦਾ ਡਰ ਦੂਰ ਕਰਨ ਲਈ ਸੁਚੇਤ ਯਤਨ ਕੀਤਾ।

(ੲ) ਭਾਰਤੀ ਆਪਣੇ ਪ੍ਰਾਚੀਨ ਵਿਰਸੇ ਤੋਂ ਬੇਮੁਖ ਹੋ ਚੁਕੇ ਸਨ ਜਿਹਨਾਂ ਲਈ ਪੁਰਾਣ ਆਦਿ ਕੇਵਲ ਕਥਾ ਕਹਾਣੀਆਂ ਹੀ ਰਹਿ ਗਏ ਸਨ, ਉਹਨਾਂ ਅੰਦਰ ਲੁਕੀ ਭਾਵਨਾ ਨੂੰ ਨਹੀਂ ਸਮਝਦੇ ਸਨ। ਸਤਿਗੁਰਾਂ ਨੇ ਇਸ ਭਾਵਨਾ ਬਾਰੇ ਉਹਨਾਂ ਦੀ ਸੁਚੇਤ ਕੀਤਾ।

(ਸ) ਚੰਡੀ ਦੀ ਵਾਰ ਲਿਖ ਕੇ ਸਾਹਿਬ ਨੇ ਇਸਤਰੀ ਜਾਤੀ ਦੀ ਵਡਿਆਈ ਸਥਾਪਿਤ ਕੀਤੀ ਹੈ। ਇਸਤਰੀ ਨੂੰ ਮਾਨ-ਸਨਮਾਨ ਦਾ ਪਾਤਰ ਸਿੱਧ ਕੀਤਾ ਹੈ।

(ਹ) ਮਨੁਖ ਦੇ ਮਨ ਅੰਦਰ ਦੈਵੀ ਤੇ ਅਸੁਰੀ ਪ੍ਰਵਿਰਤੀਆਂ ਦਾ ਨਿਰੰਤਰ ਯੁੱਧ ਹੁੰਦਾ ਰਹਿੰਦਾ ਹੈ। ਸਾਹਿਬ ਨੇ ਇਹ ਦਰਸਾਇਆ ਹੈ ਕਿ ਮਨੁਖ ਨੂੰ ਪਰਮਪੁਰਖ ਪਰਮਾਤਮਾ ਦੀ ਸ਼ਰਣ ਵਿਚ ਰਹਿਣਾ ਚਾਹੀਦਾ ਹੈ। ਫਿਰ ਉਸ ਦਾ ਕੁਝ ਨਹੀਂ ਵਿਗੜਦਾ। ਹਰ ਮੈਦਾਨ ਫਤਹਿ ਰਹਿੰਦੀ ਹੈ ਆਦਿ।

**ਯੁੱਧ ਵਰਣਨ**

ਇਸ ਵਾਰ ਵਿਚ ਸਾਹਿਬ ਨੇ ਯੁੱਧ ਵਰਣਨ ਬੜੀ ਨੀਝ ਨਾਲ ਕੀਤਾ ਹੈ ਤੇ ਇਕ ਯੋਧਾ ਹੀ ਇਨੀ ਸਫਲਤਾ ਨਾਲ ਯੁੱਧ ਦੀ ਤਸਵੀਰ ਸ਼ਬਦਾਂ ਨਾਲ ਬਣਾ ਸਕਦਾ ਹੈ।

(1) ਇਸ ਰਚਨਾ ਵਿਚ ਪਹਿਲਾ ਯੁੱਧ ਇੰਦਰ ਤੇ ਮਹਿਖਾਸੁਰ ਦਰਮਿਆਨ ਹੋਇਆ ਜਿਸ ਦਾ ਸੰਕੇਤ ਵਾਰ ਦੇ ਆਰੰਭ ਵਿਚ ਦਿਤਾ ਗਿਆ ਹੈ ਜੋ ਇਥੇ ਚੰਡੀ ਦੇ ਯੁੱਧਾਂ ਦੀ ਭੂਮਿਕਾ ਵਜੋਂ ਆਇਆ ਹੈ। ਇੰਦਰ ਅਮਰਾਵਤੀ ਵਿਚ ਐਸ਼ਪ੍ਰਸਤੀ ਵਿਚ ਗਲਤਾਨ ਪ੍ਰਭੂ ਨੂੰ ਭੁਲ ਕੇ ਅਭਿਮਾਨੀ ਬਣਿਆ ਕਰਤੱਵ ਭੁਲੀ ਬੈਠਾ ਹੈ ਜਿਸ ਨੂੰ ਸਿੱਧੇ ਰਾਹ ਪਾਉਣ ਲਈ ਪਰਮਪੁਰਖ ਪਰਮਾਤਮਾ ਨੇ ਮਹਿਖਾਸੁਰ ਸੁੰਭ ਪੈਦਾ ਕਰ ਕੇ ਦੇਵਤਿਆਂ ਨੂੰ ਹਾਰ ਦੇਣ ਦਾ ਸਬਬ ਬਣਾ ਦਿਤਾ ਹੈ। ਇੰਦਰ ਤੇ ਉਸ ਦੇ ਸਾਥੀ ਦੇਵਤੇ ਯੁੱਧ ਵਿਚ ਹਾਰ ਖਾਕੇ ਕੈਲਾਸ਼ ਪਰਬਤ ਤੇ ਜਾ ਸ਼ਰਨ ਲੈਂਦੇ ਹਨ।

ਦੁਰਗਾ ਇਕ ਦਿਨ ਗੰਗਾ ਇਸ਼ਨਾਨ ਕਰਨ ਲਈ ਆਉਂਦਾ ਹੈ ਤਾਂ ਇੰਦਰ ਉਥੇ ਪੁੱਜ ਕੇ ਆਪਣੀ ਮੰਦੀ ਦਸ਼ਾ ਦਾ ਬਿਆਨ ਕਰਦਾ ਹੈ। ਉਹ ਦੈਂਤਾਂ ਦੇ ਅਹੰਕਾਰ ਤੇ ਦੇਵਤਿਆਂ ਦੇ ਤ੍ਰਾਸ ਨੂੰ ਦੇਖ ਕੇ ਖੁਲ੍ਹ ਕੇ ਹੱਸਦੀ ਹੈ। ਇੰਦਰ ਨੂੰ ਧੀਰਜ ਬੰਨ੍ਹਾਉਂਦੀ ਹੈ। ਦੁਰਗਾ ਨੇ ਗੁੱਸੇ ਵਿਚ ਆ ਕੇ ਰਾਕਸ਼ਾਂ ਨੂੰ ਮਾਰਨ ਦੀ ਸੋਚੀ।

(2) ਯੁੱਧ ਦੇ ਮੈਦਾਨ ਵਿਚ ਨਗਾਰੇ, ਸੰਖ, ਭੇਰੀਆਂ, ਨਫੀਰੀਆਂ ਤੇ ਜੰਗ ਮਸਾਫੇ ਵਜਣੇ ਸ਼ੁਰੂ ਹੋਏ। ਦੁਰਗਾ ਦੇ ਮੁਕਾਬਲੇ ਵਿਚ ਮਹਿਖਾਸੁਰ ਆਉਂਦਾ ਹੈ। ਘੋਰ ਯੁੱਧ ਹੁੰਦਾ ਹੈ। ਉਹ ਬੜੀ ਦਲੇਰੀ ਨਾਲ ਲੜਦਾ ਹੈ ਪਰ ਦੁਰਗਾ ਉਸ ਨੂੰ ਹਰਾ ਦਿੰਦੀ ਹੈ। ਪਹਿਲਾ ਮਹਿਖਾਸੁਰ ਦੀ ਫੌਜ ਮਾਰੀ ਜਾਂਦੀ ਹੈ ਤੇ ਫਿਰ ਮਹਿਖਾਸੁਰ ਵੀ ਮਾਰਿਆ ਜਾਂਦਾ ਹੈ। ਦੇਵੀ ਦੇਵਤਿਆਂ ਨੂੰ ਰਾਜ ਦੇ ਕੇ ਆਪ ਅਲੋਪ ਹੋ ਜਾਂਦੀ ਹੈ।

(3) ਅਮਰਾਵਤੀ ਤੇ ਕਾਫੀ ਲੰਮਾਂ ਸਮਾਂ ਇੰਦਰ ਅਮਨ-ਅਮਾਨ ਨਾਲ ਰਾਜ ਕਰਦਾ ਰਿਹਾ। ਦੋ ਰਾਕਸ਼ ਸੁੰਭ ਤੇ ਨਿਸੁੰਭ ਪੈਦਾ ਹੋ ਗਏ। ਇਹਨਾਂ ਨੇ ਇੰਦਰਾਪੁਰੀ ਤੇ ਆਪਣੀ ਫੌਜ ਸਮੇਤ ਹਮਲਾ ਕਰ ਦਿਤਾ। ਦੇਵਤਿਆਂ ਨੂੰ ਬੁਰੀ ਤਰ੍ਹਾਂ ਫੈਂਟਾ ਚਾੜ੍ਹਿਆ। ਉਹ ਅਮਰਾਵਤੀ ਛੱਡ ਭੱਜ ਗਏ। ਇੰਦਰ ਫਿਰ ਦੁਰਗਾ ਦੀ ਸ਼ਰਣ ਵਿਚ ਆ ਗਿਆ।

(4) ਜਦੋਂ ਸ਼ੁੰਭ ਨੂੰ ਪਤਾ ਲਗਾ ਕਿ ਰਾਕਸ਼ ਭਖਣ ਵਾਲੀ ਦੁਰਗਾ ਚੜ੍ਹਾਈ ਕਰ ਕੇ ਆ ਰਹੀ ਹੈ ਤਾਂ ਉਸ ਨੇ ਆਪਣੇ ਮਹਾਨ ਸੈਨਾਪਤੀ ਧੂਮਰ ਲੋਚਨ ਨੂੰ ਉਸ ਦਾ ਮੁਕਾਬਲਾ ਕਰਨ ਲਈ ਭੇਜਿਆ। ਉਸ ਵਿਗੜੇ ਹੋਏ ਦੈਂਤ ਨੇ ਦੁਰਗਾ ਨੂੰ ਜੀਉਂਦਿਆਂ ਫੜ ਕੇ ਲਿਆਉਣ ਦੀ ਫੜ ਮਾਰੀ ਪਰ ਦੁਰਗਾ ਨੇ ਉਸ ਨੂੰ ਖਤਮ ਕਰ ਦਿਤਾ।

(5) ਯੁੱਧ ਵਿਚ ਭੱਜੇ ਦੈਂਤਾਂ ਨੇ ਆ ਕੇ ਸ਼ੁੰਭ ਨੂੰ ਇਸ ਦੁਰਗਤੀ ਦੀ ਕਥਾ ਕਹੀ ਤਾਂ ਤੜਫ ਪਿਆ। ਉਸ ਨੇ ਆਪਣੇ ਦੋ ਮਹਾਂਬਲੀ ਸੈਨਾਪਤੀਆਂ ਨੂੰ ਚੰਡ ਤੇ ਮੁੰਡ ਨੂੰ ਦੇਵੀ ਨੂੰ ਫੜਨ ਘਲਿਆ ਪਰ ਉਹ ਵੀ ਮਾਰੇ ਗਏ।

(6) ਜਦੋਂ ਸ਼ੁੰਭ ਨੂੰ ਚੰਡ ਮੁੰਡ ਦੀ ਮੌਤ ਦਾ ਪਤਾ ਲਗਾ ਤਾਂ ਉਹ ਗੁੱਸੇ ਨਾਲ ਕੰਬ ਉਠਿਆ। ਆਪਣੇ ਸਾਥੀਆਂ ਨਾਲ ਸਲਾਹ ਕਰ ਕੇ ਉਸ ਨੇ ਰਕਤਬੀਜ ਦੈਂਤ ਨੂੰ ਯੁੱਧ ਕਰਨ ਲਈ ਸੈਨਾਪਤੀ ਥਾਪ ਕੇ ਦੇਵੀ ਨਾਲ ਲੜਨ ਲਈ ਭੇਜਿਆ। ਇਸ ਦੀ ਖ਼ਾਸੀਅਤ ਇਹ ਸੀ ਕਿ ਇਸ ਦੇ ਰਤ ਦੀ ਇਕ ਇਕ ਬੂੰਦ ਵਿਚੋਂ ਇਕ ਇਕ ਰਾਖਸ਼ ਜਨਮ ਪੈਂਦਾ ਸੀ ਜਿਸ ਕਾਰਨ ਇਸ ਨੂੰ ਮਾਰਨਾ ਬੜਾ ਔਖਾ ਸੀ। ਇਸ ਨੇ ਹਜ਼ਾਰਾ ਦੈਂਤਾਂ ਦੀ ਫੌਜ ਲੈਕੇ ਦੁਰਗਾ ਉਪਰ ਧਾਵਾ ਕਰ ਦਿਤਾ। ਦੁਰਗਾ ਨੇ ਆਪਣੇ ਮੱਥੇ ਵਿਚੋਂ ਕਾਲੀ ਪ੍ਰਗਟ ਕਰ ਲਈ ਜਿਸ ਨੇ ਇਸ ਦੇ ਖ਼ੂਨ ਦੀਆਂ ਬੂੰਦਾਂ ਧਰਤੀ ਉਪਰ ਡਿਗਣ ਨਾ ਦਿਤੀਆ। ਇਹ ਵੀ ਕਤਲ ਹੋ ਗਿਆ। ਬਾਕੀ ਫੌਜ ਭੱਜ ਨਿਕਲੀ।

(7) ਜਦੋਂ ਰਕਤਬੀਜ ਆਦਿ ਦੀ ਮੌਤ ਦਾ ਪਤਾ ਲਗਾ ਤਾਂ ਸ਼ੁੰਭ ਆਪਣੇ ਭਰਾ ਨਿਸੁੰਭ ਸਹਿਤ ਦੇਵੀ ਨਾਲ ਲੜਨ ਲਈ ਚਲ ਪਿਆ। ਘੋਰ ਯੁੱਧ ਹੋਇਆ। ਇਹ ਸਾਰੇ ਦੈਂਤ ਸੂਰਮੇ ਮਾਰੇ ਗਏ।

ਆਖੀਰ ਦੇਵੀ ਨੇ ਇੰਦਰ ਨੂੰ ਰਾਜਤਿਲਕ ਦੇ ਕੇ ਅਮਰਾਵਤੀ/ਇੰਦਰਪੁਰੀ ਦਾ ਰਾਜ ਦਿੱਤਾ ਤੇ ਆਪ ਅਲੋਪ ਹੋ ਗਈ।

**ਯੁੱਧ ਚਿਤਰਣ ਵਿਧੀ** :

ਵਾਰ ਕਾਵਿ ਵਿਚ ਯੁੱਧ ਚਿਤਰਣ ਲਈ ਤਿੰਨ ਹਿੱਸੇ ਬਣਾਏ ਜਾਂਦੇ ਹਨ :

(ੳ) ਸ਼ੰਕਾ ਪੱਖ
(ਅ) ਸੰਘਰਸ਼ ਪੱਖ
(ੲ) ਸਮਾਧਾਨ ਪੱਖ

**ਸ਼ੰਕਾ ਪੱਖ** : ਸ਼ੰਕਾ ਪੱਖ ਨੂੰ ਕਾਰਨ ਪੱਖ ਵੀ ਆਖਿਆ ਜਾਂਦਾ ਹੈ। ਚੰਡੀ ਦੀ ਵਾਰ ਵਿਚ ਯੁੱਧ ਦੇ ਕਾਰਨ ਨੂੰ ਬੜੇ ਸੰਖਿਪਤ ਰੂਪ ਵਿਚ ਪ੍ਰਸਤੁਤ ਕੀਤਾ ਗਿਆ ਹੈ। ਇਸ ਵਾਰ ਦੀਆਂ ਪਹਿਲੀ ਛੇ ਪਉੜੀਆਂ ਵਿਚ ਸ਼ੰਕਾ ਪੱਖ ਬਾਰੇ ਦੱਸਿਆ ਗਿਆ ਹੈ। ਦੁਰਗਾ ਤੇ ਦੈਂਤਾਂ ਦੇ ਯੁੱਧ ਵਰਣਨ ਤੋਂ ਪਹਿਲਾਂ ਦੀਆਂ ਘਟਨਾਵਾਂ ਦਾ ਸੰਕੇਤਕ ਵਰਣਨ ਹੈ। ਦੇਵਤਿਆਂ ਦੇ ਦੈਂਤਾਂ ਦੇ ਯੁੱਧ ਦਾ ਕਾਰਨ ਪਰਮਾਤਮਾ ਦੀ ਇੱਛਾ, ਦੇਵਤਿਆਂ ਦਾ ਅਹੰਕਾਰ ਦੂਰ ਕਰਨ ਲਈ ਦੈਂਤਾਂ ਦਾ ਜਨਮ ਹੋਣਾ, ਦੈਂਤਾ ਨੇ ਇੰਦਰ ਨੂੰ ਹਰਾ ਕੇ ਭਜਾ ਦੇਣਾ ਤੇ ਉਸ ਨੇ ਦੇਵੀ ਪਾਸ ਅਰਜ਼ ਕਰਨੀ ਜਿਸ ਨੂੰ ਸੁਣ ਕੇ ਉਸ ਮਹਾ ਸ਼ਕਤੀ ਨੇ ਗੁੱਸੇ ਵਿਚ ਆ ਕੇ ਦੈਂਤਾਂ ਨਾਲ ਯੁੱਧ ਕਰ ਕੇ ਉਹਨਾਂ ਨੂੰ ਖਤਮ ਕਰਨਾ ਆਦਿ।

**ਸੰਘਰਸ਼ ਪੱਖ** : ਸੰਘਰਸ਼ ਪੱਖ ਵਿਚ ਦੋਨਾ ਧਿਰਾਂ ਦੇ ਯੁੱਧ ਲਈ ਯਤਨ ਆਉਂਦੇ ਹਨ। ਚੰਡੀ ਦੀ ਵਾਰ ਵਿਚ ਯੁੱਧ ਵਰਣਨ ਉਪਰ ਜ਼ਿਆਦਾ ਧਿਆਨ ਕੇਂਦਰਿਤ ਕੀਤਾ ਗਿਆ ਹੈ।

**ਹਮਲਾ** : ਇਸ ਵਾਰ ਜਿਸ ਫੌਜ ਦੀ ਚੜ੍ਹਾਈ ਤੇ ਹਮਲੇ ਨੂੰ ਬੜੀ ਨੀਝ ਨਾਲ ਪ੍ਰਸਤੁਤ ਕੀਤਾ ਗਿਆ ਹੈ। ਦੁਰਗਾ ਆਉਂਦੀ ਹੈ ਰਾਕਸ਼ ਕਿਵੇਂ ਤੇ ਕਿੰਨੀ ਗਿਣਤੀ ਵਿਚ ਯੁੱਧ ਲਈ ਚੜ੍ਹਾਈ ਕਰਦੇ ਹਨ ? ਇਸ ਨੂੰ ਬੜੇ ਕਲਾਤਮਕ ਢੰਗ ਨਾਲ ਸਾਹਿਬ ਨੇ ਪੇਸ਼ ਕੀਤਾ ਹੈ :

ਰਾਕਸ ਆਏ ਰੋਹਲੇ ਖੇਤ ਭਿੜਨ ਕੇ ਚਾਇ॥
ਲਸ਼ਕਨ ਤੇਗਾਂ ਬਰਛੀਆ ਸੂਰਜ ਨਦਰਿ ਨਾਇ॥੬॥

ਵਿਭਿੰਨ ਸੈਨਾਪਤੀਆਂ ਦੀ ਅਗਵਾਈ ਵਿਚ ਰਾਕਸ਼ ਦੁਰਗਾ ਉਪਰ ਹਮਲੇ ਕਰਦੇ ਹਨ। ਯੁੱਧ ਕਰਦੇ ਹਨ। ਵੀਰਗਤਿ ਨੂੰ ਪ੍ਰਾਪਤ ਹੁੰਦੇ ਹਨ।

**ਘਮਸਾਣ ਦਾ ਯੁੱਧ** : ਹਮਲੇ ਤੋਂ ਮਗਰੋਂ ਯੁੱਧ ਅਸਲ ਰੂਪ ਵਿਚ ਅਰੰਭ ਹੁੰਦਾ ਹੈ। ਚੰਡੀ ਦੀ ਵਾਰ ਵਿਚ ਛੇ ਯੁੱਧਾਂ ਦਾ ਵਿਸਤ੍ਰਿਤ ਵਰਣਨ ਹੈ। ਇਹਨਾਂ ਯੁੱਧਾਂ ਵਿਚ ਵੱਖ-ਵੱਖ ਰਾਕਸ਼ ਯੋਧੇ ਦੇਵੀ ਦੁਰਗਾ ਨਾਲ ਘਮਸਾਣ ਦਾ ਯੁੱਧ ਕਰਦੇ ਹਨ ਪਰ ਮਾਰੇ ਜਾਂਦੇ ਹਨ।

ਯੁੱਧ ਦੇ ਮੈਦਾਨ ਦਾ ਨਜ਼ਾਰਾ ਦੇਖਣ ਵਾਲਾ ਹੈ। ਸ਼ਸਤਰ ਟਕਰਾ ਰਹੇ ਹਨ। ਨਰਸਿੰਘ, ਭੇਰੀਆਂ, ਸੰਖ ਆਦਿ ਵੱਜ ਰਹੇ ਹਨ। ਯੋਧੇ ਮਾਰ-ਮਾਰ ਪੁਕਾਰ ਰਹੇ ਹਨ। ਟੋਟੇ ਹੋਈਆਂ ਲਾਸ਼ਾ ਨੂੰ ਕਾਂ, ਇੱਲਾ, ਭੂਤ, ਪ੍ਰੇਤ, ਕਲ ਆਦਿ ਖਾ ਰਹੇ ਹਨ। ਬੜਾ ਹੀ ਭਿਆਨਕ ਨਜ਼ਾਰਾ ਹੈ।

ਯੋਧੇ ਜ਼ਖ਼ਮੀ ਹੋਏ ਝੂਮ ਰਹੇ ਹਨ। ਦੁਰਗਾ ਦੀ ਮਾਰ ਨਾਲ ਉਹ ਇਉਂ ਗਿਰਦੇ ਹਨ ਮਾਨੋ ਬਿਜਲੀ ਦੇ ਮਾਰੇ ਮਨਾਰੇ ਡਿੱਗ ਰਹੇ ਹਨ। ਕਈ ਜੋਧੇ ਬਰਛਿਆਂ ਨਾਲ ਪ੍ਰੋਤੇ ਹੋਏ ਇਉਂ ਜਾਪ ਰਹੇ ਨੇ ਕਿ ਹਲਵਾਈ ਨੇ ਕੜਾਹੀ ਵਿਚੋਂ ਵੜੇ ਸੀਖ ਨਾਲ ਬਾਹਰ ਕੱਢੇ ਹਨ, ਆਦਿ।

ਜਦੋਂ ਯੋਧੇ ਵੀਰ ਗਤੀ ਨੂੰ ਪ੍ਰਾਪਤ ਹੁੰਦੇ ਹਨ ਤਾਂ ਹੂਰਾਂ ਉਹਨਾਂ ਤੇ ਪ੍ਰਸੰਨ ਹੋ ਕੇ ਉਹਨਾਂ ਨੂੰ ਵਰਨ ਲਈ ਮਗਰ ਫਿਰਦੀਆਂ ਹਨ। ਇਉਂ ਬੀਰ ਤੇ ਸ਼ਿੰਗਾਰ ਰਸ ਦਾ ਸੁੰਦਰ ਮੇਲ ਦਿਖਾਇਆ ਗਿਆ ਹੈ।

**ਸ਼ਸਤਰ** : ਚੰਡੀ ਦੀ ਵਾਰ ਵਿਚ ਯੋਧਿਆ ਨੇ ਕਈ ਪ੍ਰਕਾਰ ਦੇ ਸ਼ਸਤਰਾਂ ਦਾ ਪ੍ਰਯੋਗ ਕੀਤਾ ਹੈ ਜਿਵੇਂ ਨੇਜੇ, ਬਰਛੀ, ਤਲਵਾਰ, ਗਦਾ, ਤ੍ਰਿਸ਼ੂਲ, ਤੀਰ, ਖੜਗ, ਖੰਡਾ ਆਦਿ।

— ਲੈ ਕੇ **ਬਰਛੀ** ਦੁਰਗਸ਼ਾਹ ਬਹੁ ਦਾਨਵ ਮਾਰੇ
— ਸਭਨੀ ਦਸਤ ਉਭਾਰੇ **ਤੇਗਾਂ** ਧੂਹਿ ਕੇ
— ਧੂਹਿ **ਕ੍ਰਿਪਾਣਾ** ਤਿਖੀਆਂ ਨਾਲ ਲੋਹੂ ਧੋਈਆਂ
— ਤਣਿ ਤਣਿ **ਕੈਬਰ** ਛਡਣ ਦੁਰਗਾ ਸਾਮਣੇ
— ਤਣਿ ਤਣਿ **ਤੀਰ** ਚਲਾਏ ਦੁਰਗਾ ਧਨੁਖ ਲੈ।
— ਦੁਰਗਾ ਸਭ ਸੰਘਾਰੇ ਰਾਕਸਿ **ਖੜਕ** ਲੈ
— ਮਿਆਨੋਂ **ਖੰਡਾ** ਧੂਹਿਆ ਮਹਿਖਾਸੁਰ ਭਾਰੀ
— ਸਭਨੀ ਤੁਰੇ ਨਚਾਏ **ਬਰਛੇ** ਪਕੜ ਕੇ
— **ਨੇਜੇ** ਬੰਬਲੀ ਆਲੇ ਦਿਸਨ ਓਰੜੇ, ਆਦਿ।

**ਰਣ ਭੂਮੀ ਦਾ ਭਿਆਨਕ ਨਜ਼ਾਰਾ**

ਸਤਿਗੁਰੂ ਨੇ ਚੰਡੀ ਦੀ ਵਾਰ ਵਿਚ ਰਣ ਭੂਮੀ ਦੇ ਭਿਆਨਕ ਨਜ਼ਾਰੇ ਪ੍ਰਸਤੁਤ ਕਰਨ ਵਿਚ ਕਮਾਲ ਕਰ ਵਿਖਾਈ ਹੈ। ਰੱਤ ਦੇ ਪ੍ਰਣਾਲੇ ਚਲ ਰਹੇ ਹਨ। ਰੋਹ ਵਿਚ ਆਏ ਯੋਧੇ ਬੜ੍ਹਕਾਂ ਮਾਰ ਰਹੇ ਹਨ। ਹਥਿਆਰ ਲਿਛਕ ਰਹੇ ਹਨ। ਸੰਖਾਂ-ਨਗਾਰਿਆਂ ਦਾ ਨਾਦ ਹੋ ਰਿਹਾ ਹੈ। ਯੋਧੇ ਭਿੜ ਰਹੇ ਹਨ। ਝੋਟਿਆਂ ਵਾਂਗੂ ਅਰੜਾ ਰਹੇ ਹਨ। ਦੈਂਤ ਬਾਦਲ ਵਾਂਗੂ ਗੱਜਦੇ ਹਨ। ਤਲਵਾਰ ਨਾਲ ਯੋਧਿਆਂ ਦੇ ਗੁਰਦੇ ਤੇ ਆਂਦਰਾਂ ਬਾਹਰ ਨਿਕਲੀਆਂ ਹੋਈਆਂ ਹਨ। ਬਰਛੀਆਂ ਲਹੂ ਨਾਲ ਰੰਗੀਆਂ ਹੋਈਆਂ ਹਨ। ਘਾਇਲ ਹੋਏ ਸੂਰਮੇ ਸ਼ਰਾਬੀਆਂ ਵਾਂਗੂ ਝੂਮਦੇ ਟਪਦੇ ਹਨ। ਯੁੱਧ ਵਿਚ ਭਿਆਨਕ ਤਬਾਹੀ ਦੇਖਕੇ ਫੌਜਾਂ ਧਾਹਾਂ ਮਾਰ ਕੇ ਰੋਂਦੀਆਂ ਭੱਜਦੀਆਂ ਹਨ।

**ਯੋਧਿਆਂ ਦੀ ਭਿਆਨਕ ਅਕ੍ਰਿਤੀ** : ਯੋਧਿਆਂ ਦੀ ਸੂਰਤਾਂ ਬੜੀਆਂ ਭਿਆਨਕ ਹਨ :

ਘਰੇ ਨਗਾਰੇ ਡੋਹਰੇ ਰਣ ਸੰਗਲੀ ਆਲੇ॥
ਧੂੜਿ ਲਪੇਟੇ ਧੂਹਰੇ ਸਰਦਾਰ ਜਟਾਲੇ
ਉਖਲੀਆਂ ਨਾਸਾਂ ਜਿਨਾ ਮੂਹਿ ਜਾਪਨ ਆਲੇ॥
ਧਾਏ ਦੇਵੀ ਸਾਮਣੇ ਬੀਰ ਮੁਛਲੀਆਲੇ॥

**ਸਮਾਧਾਨ ਪੱਖ** : ਯੁੱਧ ਦੀ ਸਮਾਪਤੀ ਉਪਰੰਤ ਹੋਏ ਸਮਸਿਆ ਦੇ ਹੱਲ ਨੂੰ ਸਮਾਧਾਨ ਪੱਖ ਆਖਿਆ ਜਾਂਦਾ ਹੈ। ਇਸ ਵਿਚ ਵਾਰ ਦੇਵਤਿਆਂ ਦੇ ਦੁਸ਼ਮਨ ਦੈਂਤਾਂ ਦਾ ਨਾਸ਼ ਹੋ ਜਾਂਦਾ ਹੈ। ਮੁੜ ਰਾਜ ਭਾਗ ਦੇਵਤਿਆਂ ਨੂੰ ਮਿਲ ਜਾਂਦਾ ਹੈ। ਇੰਦਰ ਨੂੰ ਰਾਜ ਤਿਲਕ ਲਗਾ ਦਿਤਾ ਜਾਂਦਾ ਹੈ। ਦੁਰਗਾ ਦੀ ਬੀਰਤਾ ਦਾ ਜਸ ਚੋਂਦ੍ਹਾ ਲੋਕਾਂ ਵਿਚ ਛਾ ਜਾਂਦਾ ਹੈ।

ਇਉਂ ਇਹ ਵਾਰ ਕਲਾਸਕੀ ਰਚਨਾ ਬਣ ਜਾਂਦੀ ਹੈ ਜਿਸ ਵਿਚ ਸ਼ਾਸਤਰੀ ਸਾਹਿਤਕ ਨਿਯਮਾਂ ਦੀ ਪਾਲਣਾ ਕਰਦਿਆਂ ਯੁੱਧ ਨੂੰ ਪ੍ਰਸਤੁਤ ਕਰਨ ਲਈ ਸਥਾਪਤ ਮਾਪਦੰਡਾਂ ਨੂੰ ਅਪਨਾਇਆ ਗਿਆ ਹੈ। ਆਦਿ ਤੋਂ ਅੰਤ ਤਕ ਇਸ ਰਚਨਾ ਵਿਚ ਯੁੱਧ ਦਾ ਵਾਤਾਵਰਣ ਬਣਿਆ ਰਹਿੰਦਾ ਹੈ ਜੋ ਇਸ ਦੀ ਵਡਿਆਈ ਦਾ ਲਖਾਇਕ ਹੈ।

**ਭਾਸ਼ਾ** : ਗੁਰੂ ਗੋਬਿੰਦ ਸਿੰਘ ਨੇ ਬਾਣੀ ਰਚਨਾ ਕਰਦਿਆਂ ਮੁਖ ਰੂਪ ਵਿਚ ਬ੍ਰਜ ਭਾਸ਼ਾ ਨੂੰ ਅਪਨਾਇਆ ਹੈ। ਜ਼ਫ਼ਰਨਾਮਹ ਤੇ ਹਕਾਇਤਾ ਫ਼ਾਰਸੀ ਵਿਚ ਹਨ ਤੇ 'ਮਿਤ੍ਰ ਪਿਆਰੇ ਨੂੰ' ਸ਼ਬਦ ਤੇ ਚੰਡੀ ਦੀ ਵਾਰ ਸ਼ੁਧ ਪੰਜਾਬੀ ਵਿਚ ਲਿਖੀਆਂ ਗਈਆਂ ਹਨ। ਗੁਰੂ ਸਾਹਿਬ ਕਈ ਭਾਸ਼ਾਵਾਂ ਦੇ ਗਿਆਤਾ ਸਨ। ਇਸ ਲਈ ਉਹਨਾਂ ਦੀ ਸ਼ਬਦਾਵਲੀ ਵਿਚ ਬਹੁਤ ਸਾਰੀਆਂ ਭਾਸ਼ਾਵਾਂ ਦੇ ਸ਼ਬਦ ਉਪਲਬਧ ਹਨ।

**ਫ਼ਾਰਸੀ ਦੀ ਤਤਸਮ ਤੇ ਤਦਭਵ ਸ਼ਬਦਾਵਲੀ** : ਕੁਦਰਤ, ਤਨ, ਤੇਗ, ਹਾਲ ਨਦਰਿ, ਬਖਤਰ, ਮੁਸਾਫਾ, ਨੇਜਾ, ਨਿਸਾਣ, ਮੁਕਾਬਲਾ, ਦਸਤ, ਮਲੰਦ, ਖਰ, ਰੈਬਾਰੇ, ਹਜਾਰੀ, ਦੁਸਮਨ, ਸਾਜ, ਗੋਸਤ, ਦਹਸਤ, ਸੋਰ, ਫੌਜਾ, ਖਤੰਗਾ, ਨਿਹੰਗਾ, ਬੰਰਗਸਤਾਣ, ਫਰਮਾਇਬ, ਰਜ਼ਾਦੀ ਆਦਿ।

**ਅਰਬੀ ਦੀ ਤਤਸਮ ਤੇ ਤਦਭਵ ਸ਼ਬਦਾਵਲੀ** : ਅਲਾਮੀ, ਮਜਲਸੀ ਹੂਰਾ, ਸਮਾਅ, ਕਾਬਾ, ਹਾਜੀ, ਤਾਜੀ, ਮਕਤਬ,ਕਾਜੀ, ਨਿਵਾਜੀ, ਰਹਮਤ, ਸਿਜਦਾ ਕੈਫਾ ਆਦਿ।

**ਡਿੰਗਲ** : ਕੰਗਾ, ਪਜੂਤੇ

**ਮੁਲਤਾਨੀ** : ਡੋਹਰੇ

**ਖੜੀ ਬੋਲੀ** : ਕੀ

**ਰੇਖਤਾ** : ਕੀਆਂ।

**ਦੁਆਬੀ** : ਬਾਦੁ, ਬੜੇ, ਸਾਤੇ, ਬੈਣ, ਬਜੇ, ਬਢਇਕੈ, ਬਾਹਨਿ, ਬਾਢੀਆਂ, ਬਜਾਈਆ, ਬਡ ਆਦਿ

**ਬ੍ਰਜ** : ਕਉ, ਕੈ, ਹਾਲੀ, ਚਾਲੀ

**ਲਹਿੰਦੀ** : ਘੁਰੇ, ਘਤਿ, ਪਛਾਣਿਆ, ਮਾਰਿਅਨ ਆਦਿ

**ਸੰਸਕ੍ਰਿਤ** : ਦੇਵ, ਦਾਨੋ, ਦੇਵਤਾ, ਦੇਵੀ, ਦੁਰਗਾ, ਸਿੰਧ, ਗਗਨ, ਪ੍ਰਿਥਮ, ਸਿਮਰ, ਪਰਬਤ, ਮੇਦਨੀ, ਬਾਲੁ, ਸਾਧੁ ਮੁਨਿ, ਤਨੁ, ਸਤਿਯੁਗ, ਤ੍ਰੇਤਾ, ਅਭਿਮਾਨ, ਰਾਜ ਆਦਿ।

**ਸਮਾਸ ਰਚਨਾ** : ਜੰਗ-ਮੁਸਾਫਾ, ਖਰ-ਚਾਮੀ, ਦੁਰਗਾਸ਼ਾਹ, ਵਡ-ਜੋਧੀ, ਜਮ-ਬਾਹਣਿ, ਗੋਸਤ-ਗਿਧੀਆਂ, ਰਜਾਦੀ, ਰਾਕਸ-ਭਖਣਾ ਚਾਵਲੇ (ਚਾ+ਵਾਲੇ), ਜਟਾਵਲੇ (ਜਟਾਂ+ਵਾਲੇ) ਭੀਆਵਲੇ (ਭੈ+ਵਾਲੇ) ਰੁਹਾਵਲੇ (ਰੋਹ+ਵਾਲੇ) ਸੰਗਲੀਆਲੇ (ਸੰਗਲਾ+ਵਾਲੇ) ਮੁਛਲੀਆਲੇ (ਮੁੱਛਾਂ+ਵਾਲੇ) ਆਦਿ।

**ਬਹੁ ਬਚਨ** : ਇਹ ਪੰਜਾਬੀ ਵਿਆਕਰਣ ਅਨੁਸਾਰ ਹੀ ਬਣਾਏ ਹਨ ਜਿਵੇਂ ਤੇਗਾਂ, ਬਰਛੀਆਂ, ਦਲਾਂ, ਮਰਦਾਂ ਘੋੜਿਆਂ, ਦੇਵਾਂ, ਕੰਧਾਰਾਂ, ਫੌਜਾਂ, ਹਾਠਾਂ, ਦਮਾਮੇਂ, ਦੇਵਤੇ, ਦੋਹਰੇ, ਪਠਾਣੀ, ਵਰਿਆਮੀ, ਸੁਰਗਾਮੀ, ਅਲਾਮੀ,ਬਾਗੀ, ਮਜਲਸੀਂ ਆਦਿ

**ਭਾਵ ਵਾਚਕ ਨਾਵ** : ਮਹਿਖਲ, ਬਰਗਸਤਾਣੀ, ਘਾੜ, ਕਰਹਾਲੀ, ਠਕੁਰਾਈ ਆਦਿ

**ਕਿਰਿਆ**

(ੳ) **ਪੰਜਾਬੀ** : ਮਾਇਆ, ਵਾਇਆ, ਉਪਾਇਆ, ਕਮਾਇਆ, ਫਿਰਾਇਆ, ਤਕਾਇਆ, ਵਧਾਇਆ, ਆਖਿਆ ਆਦਿ।

(ਅ) **ਬ੍ਰਜਭਾਸ਼ਾ** : ਆਇਕੈ, ਖਾਇਕੈ, ਹਕਾਰਕੈ, ਘਤਿਓ, ਘਾਲੀ, ਚਾਲੀ ਆਦਿ।

**ਸ਼ਬਦ ਜੋੜ** : ਗੁਰੂ ਗੋਬਿੰਦ ਸਿੰਘ ਬਾਣੀ ਪੜ੍ਹਨ ਵਾਲੇ ਸਾਹਿਬੇ ਕਮਾਲ ਸਨ। ਉਹਨਾਂ ਨੇ ਆਪਣੀ ਇਸ ਰਚਨਾ ਵਿਚ ਸ਼ਬਦ-ਜੋੜ ਗੁਰਬਾਣੀ ਵਾਲੇ ਰਖੇ ਹਨ ਜਿਵੇਂ, ਰਾਮਦਾਸੈ ਧਿਆਈਐ ? ਜਿਸੁੰ, ਨਉਨਿਧਿ, ਸੈਸਾਰੁ, ਜਮੁ, ਅੰਤੁ, ਅੰਦਰਿ, ਵਿਚਿ, ਮੁਹਿ, ਨਦਰਿ, ਸੁਣਿਕੈ, ਅਗੈ, ਨਾਲਹੁ, ਪਛਾੜਿਆਂਨਿ

ਪਕੜ, ਮਾਰੀਆਨੁ, ਕਢੀਅਨੁ, ਨਾਲਿ।

**ਸ਼ਬਦਾਵਲੀ** : ਗੁਰੂ ਗੋਬਿੰਦ ਸਿੰਘ ਜੀ ਦਾ ਸ਼ਬਦ ਭੰਡਾਰ ਬੇਅੰਤ ਸੀ ਜਿਸ ਕਾਰਨ ਆਪ ਨੇ ਬੜੇ ਸਹਿਜ ਨਾਲ ਆਪਣੀ ਗੱਲ ਆਖੀ ਤੇ ਭਾਰਤੀ ਇਤਿਹਾਸ, ਮਿਥਿਹਾਸ, ਧਰਮ-ਸ਼ਾਸਤ੍ਰ ਆਚਾਰ-ਵਿਧਾਨ, ਜਨ-ਜੀਵਨ ਨਾਲ ਸਬੰਧਿਤ ਸ਼ਬਦਾਵਲੀ ਦਾ ਕਲਾਤਮਕ ਪ੍ਰਯੋਗ ਕੀਤਾ। ਇਸ ਬਾਰੇ ਸੰਖਿਪਤ ਵਿਚਾਰ ਪ੍ਰਸਤੁਤ ਕੀਤੇ ਜਾਂਦੇ ਹਨ—

**ਭਗਤੀ ਸੂਚਕ ਸ਼ਬਦਾਵਲੀ**

(ੳ) **ਨਿਰਗੁਣ** : ਨਿਰਗੁਣ ਬ੍ਰਹਮ ਲਈ 'ਤੂਹੀ' ਸ਼ਬਦ ਦੀ ਵਰਤੋਂ ਕਰ ਕੇ ਉਸ ਦੀ ਸਮਰਥਾ ਦਰਸਾਈ ਹੈ।

(ਅ) **ਸਗੁਣ** :

(i) **ਨੇਕੀ ਸੂਚਕ** : ਬ੍ਰਹਮਾਂ, ਬਿਸਨ, ਮਹੇਸ਼, ਇੰਦ੍ਰ, ਦੇਵਤੇ, ਸ੍ਰੀ ਰਾਮ, ਕ੍ਰਿਸ਼ਨ, ਦੁਰਗਾ, ਦੇਵੀ, ਕਾਲੀ, ਨਾਰਦ

(ii) **ਬਦੀ ਸੂਚਕ** : ਦਹਿਸਰ, ਕੰਸ, ਕੇਸੀ, ਰਾਕਸ, ਹਰਨਾਕਸ਼, ਰਾਕਸ, ਦੈਂਤ, ਦਾਨਵ, ਕਲ,

**ਸ਼ਾਕਤ ਧਰਮ ਨਾਲ ਸਬੰਧਿਤ ਸ਼ਬਦਾਵਲੀ**

(i) **ਨੇਕੀ ਸੂਚਕ** : ਦੇਵੀ, ਦੇਵਤਾ, ਦੁਰਗਾ, ਕਾਲੀ ਚੰਡੀ, ਕਾਲਿਕਾ, ਨੰਦਾ, ਭਵਾਨੀ, ਦੁਰਗਸ਼ਾਹ

(ii) **ਬਦੀ ਸੂਚਕ** : ਮਹਿਖਾਸੁਰ, ਸ਼ੁੰਭ, ਨਿਸ਼ੁੰਭ, ਧੂਮਰ ਲੋਚਨ, ਰਕਤਬੀਜ, ਸ੍ਰਵਣਤਬੀਜ, ਚੰਡ, ਮੁੰਡ, ਆਦਿ।

**ਸ਼ੈਵ ਧਰਮ ਨਾਲ ਸਬੰਧਿਤ ਸ਼ਬਦਾਵਲੀ** : ਮਹੇਸ਼, ਗਿਰ ਕੈਲਾਸ਼, ਦੁਰਗਾ ਆਦਿ।

**ਇਸਲਾਮ ਧਰਮ ਨਾਲ ਸਬੰਧਿਤ ਸ਼ਬਦਾਵਲੀ** : ਕਾਬੈ, ਹਾਜੀ,ਨਿਵਾਜ਼ੀ, ਫਰੇਸ਼ਤੇ, ਹੂਰਾਂ ਆਦਿ।

**ਮਿਥਿਹਾਸਕ ਸ਼ਬਦਾਵਲੀ** : ਕਲ, ਨਾਰਦ, ਮੇਦਨੀ, ਸਤਿਜੁਗ ਤ੍ਰੇਤਾ, ਦੁਆਪਰਿ, ਇੰਦਰ, ਬਿਸ਼ਨ, ਮਹੇਸ਼, ਨਉਨਿਧਿ, ਦੁਰਗਾ ਭਵਾਨੀ, ਚੰਡੀ, ਚੰਡ, ਮੁੰਡ, ਮਹਿਖਾਸੁਰ, ਰਕਤਬੀਜ, ਸ੍ਰਵਣਤਬੀਜ ਧੂਮਰਲੋਚਨ, ਸੁੰਭ, ਨਿਸੁੰਭ ਆਦਿ।

**ਸੂਰਮਿਆਂ ਦਾ ਪਹਿਰਾਵਾ** : ਸੰਜ, ਪਲੇਟਾ, ਬਖਤਰ, ਟੋਪ

**ਇਸਤਰੀ ਦਾ ਪਹਿਰਾਵਾ** : ਸਾਰੀ (ਨਾੜੀ)

**ਹਥਿਆਰ** : ਖੰਡਾ, ਨੇਜ਼ਾ, ਖੜਗ, ਬਰਛੀ, ਤਲਵਾਰ, ਤੇਗ, ਗਦਾ, ਤ੍ਰਿਸੂਲ, ਤੀਰ, ਕੈਬਰ, ਆਰਾ, ਕਿਰਪਾਣ, ਕੇਜ਼ਮਾਂ, ਧਨੁਖ, ਜਮਧੜੀ, ਢਾਲ, ਚਕ੍ਰਪਾਣ, ਤੁਫੰਗ ਆਦਿ।

**ਜੰਗੀ ਬਾਜੇ** : ਢੋਲ, ਨਗਾਰੇ, ਭੇਰੀ, ਸੰਖ, ਧਉਂਸਾ, ਧਗ, ਖਰਚਾਮੀ ਖਰਬਾਰ, ਜਮਧਾਣ, ਦਮਾਮਾਂ, ਮੁਸਾਫਾ, ਡਉਰੂ ਆਦਿ।

**ਰਾਜਨੀਤੀ ਨਾਲ ਸਬੰਧਿਤ ਸ਼ਬਦਾਵਲੀ** : ਰਾਜ ਅਭਿਸੇਕ, ਅਛੂਹਣੀ, ਕਟਕ, ਰਜਾਦੀ, ਫੌਜ, ਸਿਪਾਹੀ, ਨਿਸਾਨ, ਫਤੇ, ਰਾਜਾ, ਰਾਣੀ, ਸਾਹੀ, ਸਰਦਾਰ ਆਦਿ।

**ਸਵਾਰੀ ਸੂਚਕ ਸ਼ਬਦਾਵਲੀ** : ਸੀਂਹ, ਸਿੰਘ, ਗਜ, ਰਥ, ਘੋੜਾ, ਤੁਰਾ, ਤਾਜੀ, ਖਿੰਗ, ਕਿਕਾਣ ਆਦਿ।

**ਪ੍ਰਕਿਰਤੀ ਨਾਲ ਸਬੰਧਿਤ ਸ਼ਬਦਾਵਲੀ** : ਸੂਰਜ, ਡਾਲ, ਆਮਲੇ, ਘਣੀਅਰ, ਬਿਜੁ, ਬਿਜਲੀ; ਛੰਛਾਲੀ, ਅਸਮਾਨ, ਬਾਗ, ਫੁੱਲ, ਅਨਾਰ, ਦਰਖਤ, ਚੰਦਨ, ਅੰਬਰ, ਤਾਰੇ, ਛਹਬਰ, ਧਰਤ, ਘਣ ਦਰਿਆ, ਸਾਰਸੁਤੀ, ਗੰਗਾ, ਸਿੰਧ, ਰਾਤ, ਘਾਹ ਆਦਿ।

**ਪੇਸ਼ੇ ਨਾਲ ਸਬੰਧਿਤ ਸ਼ਬਦਾਵਲੀ** : ਬਾਢੀ, ਤਰਖਾਣ, ਠਠਿਆਰ, ਹਲਵਾਈ, ਨਿਆਰੀਏ, ਆਦਿ।

**ਸਰੀਰ ਦੇ ਅੰਗਾਂ ਨਾਲ ਸਬੰਧਿਤ ਸ਼ਬਦਾਵਲੀ** : ਆਦਾਂ, ਰੁਕੜੇ, ਮਥਾ, ਗੁਰਦਾ, ਕੋਪਰ, ਕਰਗ, ਰਤ, ਲਹੂ, ਸਿਰ, ਧੜ, ਬਾਹ ਆਦਿ।

**ਘਰ ਤੇ ਸਥਾਨ ਸੂਚਕ ਸ਼ਬਦਾਵਲੀ** : ਘਰ, ਮੁਨਾਰੇ, ਅਟਾਰੀ, ਜਮਪੁਰ, ਜਮਧਾਈ, ਅਮਰਾਵਤੀ, ਮਕਤਬ, ਕਾਅਬਾ, ਤਿਨ ਲੋਕ ਆਦਿ।

ਉਪ੍ਰੋਕਤ ਅਧਿਐਨ ਤੋਂ ਸਪਸ਼ਟ ਹੈ ਕਿ

(ੳ) ਗੁਰੂ ਗੋਬਿੰਦ ਸਿੰਘ ਨੇ ਕੇਵਲ ਇਹ ਲੰਮੀ ਵਾਰ ਹੀ ਪੰਜਾਬੀ ਵਿਚ ਲਿਖੀ ਹੈ।

(ਅ) ਗੁਰੂ ਸਾਹਿਬ ਕਈ ਭਾਰਤੀ ਤੇ ਅਣਭਾਰਤੀ ਭਾਸ਼ਾਵਾਂ ਦੇ ਗਿਆਤਾ ਸਨ ਜਿਸ ਕਾਰਨ ਉਹਨਾਂ ਭਾਸ਼ਾਵਾਂ ਦੀ ਕਾਫੀ ਸ਼ਬਦਾਵਲੀ ਤਤਸਮ ਤੇ ਤਦਭਵ ਰੂਪ ਵਿਚ ਇਸ ਰਚਨਾ ਵਿਚ ਵਰਤੀ ਗਈ ਹੈ।

(ੲ) ਗੁਰੂ ਜੀ ਨੇ ਵਾਰ ਨੂੰ ਲੌਕਿਕ ਧਰਾਤਲ ਤੇ ਰੱਖਣ ਦੀ ਕਾਮਨਾ ਕਰਦਿਆਂ ਉਹਨਾਂ ਸ਼ਬਦਾਂ ਦਾ ਕਾਫੀ ਪ੍ਰਯੋਗ ਕੀਤਾ ਜੋ ਲੋਕ ਜੀਵਨ ਵਿਚ ਆਮ ਵਰਤੇ ਜਾਂਦੇ ਸਨ।

(ਸ) ਆਪ ਨੇ ਧਰਮ, ਸੰਪ੍ਰਦਾਇ, ਪੇਸ਼ੇ, ਯੁੱਧ ਦਾ ਸਾਜ਼-ਸਮਾਨ, ਪਹਿਰਾਵਾ, ਭਾਵਨਾਤਮਕ ਸ਼ਬਦਾਵਲੀ ਪ੍ਰਕਿਰਤੀ ਨਾਲ ਸਬੰਧਿਤ ਸ਼ਬਦਾਵਲੀ ਆਦਿ ਦਾ ਬੜੀ ਸੁੰਦਰ ਵਿਧੀ ਨਾਲ ਪ੍ਰਯੋਗ ਕਰ ਕੇ ਇਸ ਰਚਨਾ ਨੂੰ ਆਮ ਜਨਤਾ ਦੀ ਸਮਝ ਵਿਚ ਆਉਣ ਵਾਲੀ ਬਣਾਇਆ ਹੈ। ਮੱਧ ਕਾਲ ਵਿਚ ਵਰਤੀ ਜਾਂਦੀ ਲੋਕ ਬੋਲੀ ਹੀ ਇਸ ਵਾਰ ਦੀ ਬੋਲੀ ਹੈ।

(ਹ) ਗੁਰਬਾਣੀ ਦਾ ਇਕ ਵਿਲੱਖਣ ਵਿਆਕਰਣਕ ਵਿਧਾਨ ਹੈ ਜਿਸ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਲਿਖੀ ਹੋਈ ਹੈ। ਗੁਰੂ ਗੋਬਿੰਦ ਸਿੰਘ ਜੀ ਬਾਣੀ ਦੇ ਪਾਠ ਕਰਨ ਵਾਲੇ, ਬਾਣੀਕਾਰ ਤੇ ਮਹਾਂ ਕਵੀ ਸਨ ਜਿਸ ਕਾਰਨ ਆਪ ਨੇ ਚੰਡੀ ਦੀ ਵਾਰ ਵਿਚ ਗੁਰਬਾਣੀ ਵਿਆਕਰਣ ਅਨੁਸਾਰ ਸ਼ਬਦਾਂ ਦਾ ਨਿਰਮਾਣ ਕੀਤਾ ਹੈ।

(ਕ) ਸ਼ਬਦ ਘਾੜਤ ਵਿਚ ਗੁਰੂ ਸਾਹਿਬ ਦਾ ਮੁਕਾਬਲਾ ਸ਼ਾਇਦ ਹੀ ਕੋਈ ਕਵੀ ਕਰ ਸਕਦਾ ਹੋਵੇ।

ਭਾਸ਼ਾ ਪੱਖੋਂ ਇਹ ਬੜੀ ਬਲਵਾਨ ਰਚਨਾ ਹੈ ਜੋ ਮਧਕਾਲੀਨ ਪੰਜਾਬੀ ਦਾ ਪ੍ਰਤੀਮਾਨ ਹੈ।

**ਸ਼ੈਲੀ** : ਗੁਰੂ ਗੋਬਿੰਦ ਸਿੰਘ ਆਪ ਯੋਧੇ ਤੇ ਵਿਦਵਾਨ ਸਨ ਜਿਹਨਾ ਨੇ ਆਪਣੇ ਵਿਸ਼ੇਸ਼ ਰੰਗ ਢੰਗ ਨਾਲ ਆਪਣੀ ਗਲ ਆਖੀ ਹੈ। ਆਪ ਨੂੰ ਬੀਰਰਸ ਪ੍ਰਧਾਨ ਰਚਨਾ ਰਚਣ ਦਾ ਵਿਸ਼ੇਸ਼ ਸ਼ੌਕ ਸੀ ਕਿਉਂਕਿ ਆਪ ਰਣ ਵਿਚ ਅਸਤਰ-ਸ਼ਸਤਰ ਚਲਾਉਣ ਦੇ ਮਾਹਿਰ ਸਨ ਤੇ ਜ਼ਿੰਦਗੀ ਦਾ ਬਹੁਤਾ ਹਿੱਸਾ ਜੰਗਾਂ ਯੁੱਧਾ ਵਿਚ ਹੀ ਗੁਜ਼ਾਰਿਆ। ਚੰਡੀ ਦੀ ਵਾਰ ਖ਼ਾਸ ਕਰ ਕੇ ਯੁੱਧ ਚਿਤਰਣ ਕਰਨ ਵਾਲੀ ਪੰਜਾਬੀ ਦੀ ਪਹਿਲੀ ਉਤਕ੍ਰਿਸ਼ਟ ਵਾਰ ਹੈ ਜਿਸ ਤੋਂ ਸਤਿਗੁਰੁ ਜੀ ਦੀ ਕਾਵਿ ਪ੍ਰਤਿਭਾ ਦਾ ਗਿਆਨ ਹੁੰਦਾ ਹੈ।

ਸਾਰੀ ਵਾਰ ਬਿਰਤਾਂਤਿਕ ਸ਼ੈਲੀ ਵਿਚ ਹੈ ਕਿਉਂਕਿ ਯੁੱਧ ਦਾ ਬਿਆਨ ਹੀ ਇਸ ਵਾਰ ਦਾ ਪ੍ਰਮੁਖ ਵਿਸ਼ਾ ਹੈ। ਦੇਵੀ ਦੇ ਦੈਂਤ ਦੋ ਧਿਰਾ ਬਣ ਕੇ ਜੰਗ ਵਿਚ ਜੂਝਦੇ ਹਨ। ਸੂਰਮਿਆਂ ਦੇ ਬਾਣੇ, ਅਸਤਰ-ਸ਼ਸਤਰ, ਯੁੱਧ ਲੜਾਈ, ਚੜ੍ਹਾਈ, ਤਲਵਾਰ ਦੇ ਕਰਤੱਵ, ਤੀਰ, ਤੁਫੰਗ, ਨੇਜ਼ੇ ਆਦਿ ਦੀ ਵਰਤੋਂ ਯੁੱਧ ਵਿਚ ਹਾਲ ਦੁਹਾਈ, ਕੂਕ ਪੁਕਾਰ, ਖੂਨ ਖਰਾਬਾ ਵੱਢ ਕੱਟ, ਯੋਧਿਆ ਦਾ ਮੁਨਾਰਿਆਂ ਵਾਂਗੂ ਡਿਗਣਾ, ਤਲਵਾਰ ਦਾ ਬਿਜਲੀ ਵਾਂਗੂ ਲਿਛਕਣਾ, ਯੋਧਿਆਂ ਦਾ ਘੋੜਿਆ, ਹਾਥੀਆਂ ਰਥਾ ਆਦਿ ਤੇ ਚੜ੍ਹਕੇ ਜੰਗੀ ਕਰਤੱਵ ਵਿਖਾਉਣ ਆਦਿ ਨੂੰ ਸਤਿਗੁਰੂ ਨੇ ਬਿਰਤਾਂਤਿਕ ਸ਼ੈਲੀ ਵਿਚ ਪੇਸ਼ ਕੀਤਾ ਹੈ।

ਇਸ ਸ਼ੈਲੀ ਦੀ ਵਿਸ਼ੇਸ਼ਤਾ ਹੈ ਕਿ ਜਿਥੇ ਇਸ ਦੁਆਰਾ ਸਾਹਿਬ ਨੇ ਸ਼ਬਦ-ਚਿਤਰ ਪ੍ਰਸਤੁਤ ਕੀਤੇ ਹਨ ਉਥੇ ਕਥਾ ਵੀ ਹੜ ਦੀ ਚਾਲੇ ਚਲਦੀ ਵਿਖਾਈ ਹੈ। ਦੇਵਤਿਆਂ ਨੂੰ ਰਾਕਸ਼ਾ ਨੇ ਹਰਾਉਣਾ, ਦੇਵੀ ਦੀ ਸ਼ਰਣ ਆ ਕੇ ਇੰਦਰ ਨੇ ਬੇਨਤੀ ਕਰਨੀ, ਦੇਵੀ ਨੇ ਰੋਹ ਵਿਚ ਆਕੇ ਯੁੱਧ ਕਰਨਾ, ਵੱਡੇ ਵੱਡੇ ਯੋਧੇ ਜਿਵੇਂ ਕਿ ਸੁੰਭ ਨਿਸੁੰਗ ਮਹਿਖਾਸੁਰ, ਚੰਡ, ਮੁੰਡ ਰਕਤਬੀਜ ਆਦਿ ਦਾ ਸੰਘਾਰ ਕਰਨਾ ਤੇ ਅਖੀਰ ਦੇਵਤਿਆਂ ਨੂੰ ਰਾਜ ਸਿੰਘਾਸਣ ਤੇ ਬਿਠਾ ਕੇ ਦੁਰਗਾ ਨੇ ਅਲੋਪ ਹੋਣਾ। ਇਹ ਸਭ ਕੁਝ ਬੜੀ ਤੇਜ਼ੀ ਨਾਲ ਵਾਪਰਦਾ ਵਿਖਾ ਕੇ ਯੁਗਾਂ ਜਿੱਡੀ ਲੰਮੀ ਕਥਾ 55 ਪਉੜੀਆਂ ਵਿਚ ਸੰਪੰਨ ਕਰ ਸਕਣਾ ਗੁਰੂ ਜੀ ਦਾ ਕਮਾਲ ਹੈ।

**ਛੰਦ ਵਿਧਾਨ**

ਪੁਰਾਤਨ ਕਾਲ ਵਿਚ ਛੰਦ ਰਹਿਤ ਕਵਿਤਾ ਦੀ ਕਲਪਨਾ ਵੀ ਨਹੀਂ ਸੀ ਕੀਤੀ ਜਾ ਸਕਦੀ। ਗੁਰੂ ਸਾਹਿਬ ਨੇ ਇਹ ਵਾਰ ਛੰਦ ਵਿਚ ਰਚੀ ਹੈ ਤੇ ਮੁਖ ਰੂਪ ਵਿਚ ਪਉੜੀਆਂ ਲਿਖੀਆਂ ਹਨ ਜੋ ਨਿਸ਼ਾਨੀ ਜਾਂ ਨਿਹ

ਸ਼੍ਰੇਣੀ ਛੰਦ ਵਿਚ ਹਨ।

ਪਉੜੀ ਦੇ ਦੋ ਛੰਦ ਭੇਦ ਹਨ : (ੳ) ਸਿਰਖੰਡੀ (ਅ) ਨਿਸ਼ਾਨੀ

(ੳ) **ਸਿਰਖੰਡੀ ਛੰਦ**

ਇਸ ਦੇ ਮਧ ਅਨੁਪ੍ਰਾਸ ਹੁੰਦਾ ਹੈ। ਇਸ ਦੀਆਂ ਮਾਤਰਾਵਾਂ ਹੁੰਦੀਆਂ ਹਨ 12+9=21 ਇਸ ਦੀ ਇਕ ਉਦਾਹਰਣ ਦੇਖੋ

ਲਖ ਨਗਾਰੇ ਵਜਨ ਆਮੋ ਸਾਮਣੇ।
ਰਾਕਸ ਰਣੋ ਨ ਭੱਜਣ ਰੋਹੇ ਰੋਹਲੇ।
ਸ਼ੀਹਾਂ ਵਾਂਗੂ ਗੱਜਣ ਸਭੇ ਸੂਰਮੇ।
ਤਣਿ ਤਣਿ ਕੈਬਰ ਛਡਣ ਦੁਰਗਾ ਸਾਮ੍ਹਣੇ।

ਪਰ ਕਈਂ ਥਾਂਈ ਇਹ ਮਾਤਰਾਵਾਂ ਦੀ ਗਿਣਤੀ 23 ਹੈ ਤੇ ਕਿਧਰੇ 24 ਜਾਂ 25 ਜਿਵੇਂ

ਧਗਾ ਸੂਲਿ ਬਜਾਈਆ ਦਲਾਂ ਮੁਕਾਬਲਾ। 14+9=23
ਧੂਹਿ ਮਿਆਨੋ ਲਈਆ ਜੁਆਨੀ ਸੂਰਮੀ। 14+10=24
ਤਿਦੂੰ ਫੇਰ ਸਵਾਈਆ ਹੋਈਆਂ ਸੂਰਤਾਂ॥ 14+11=25

ਅਜਿਹੀਆਂ ਹੋਰ ਉਦਾਹਰਣਾਂ ਮਿਲ ਸਕਦੀਆਂ ਹਨ ਜਿਹਨਾਂ ਵਿਚ ਚਰਣ ਤੇ ਮਾਤਰਾਵਾਂ ਦੀ ਗਿਣਤੀ ਵਧ ਘੱਟ ਹੈ।

(ਅ) **ਨਿਸ਼ਾਨੀ ਛੰਦ** :

ਇਸ ਛੰਦ ਵਿਚ ਕਈ ਪਉੜੀਆਂ ਦੀ ਰਚਨਾ ਕੀਤੀ ਗਈ ਹੈ। ਇਸ ਦੇ 4 ਚਰਣ ਹੁੰਦੇ ਹਨ ਤੇ ਹਰ ਚਰਣ ਵਿਚ 23 ਮਾਤਰਾਵਾਂ ਹੁੰਦੀਆਂ ਹਨ : 13+10=23 ਇਹ ਪਹਿਲਾ ਭੇਦ ਹੈ

ਦੇਖਨ ਚੰਡਿ ਪ੍ਰਚੰਡ ਨੋ ਰਣ ਘੁਰੇ ਨਗਾਰੇ॥ 13+10=23
ਆਏ ਰਾਕਸ ਰੋਹਲੇ ਚਉਗਿਰਦੇ ਭਾਰੇ॥ 13+10=23
ਹਥੀ ਤੇਗਾ ਪਕੜ ਕੇ ਰਣ ਭਿੜੇ ਕਰਾਰੇ॥ 13+10=23
ਕਦੇ ਨ ਨਠੇ ਜੁਧ ਤੇ ਜੋਧੇ ਜੁਝਾਰੇ॥ 13+9=22

ਦੂਜੇ ਭੇਦ ਵਿਚ 4 ਚਰਣ ਤਿੰਨ ਚਰਨਾ ਦੀਆਂ ਮਾਤਰਾਵਾਂ 13+14=27 ਤੇ ਚੌਥੇ ਚਰਣ ਦੀਆਂ ਮਾਤਰਾ 15 ਇਸ ਦੀ ਉਦਾਹਰਣ ਦੇਖੋ :

ਸੁੰਭ ਨਿਸੁੰਭ ਅਲਾਇਆ ਵਡ ਜੋਧੀ ਸੰਘਰ ਵਾਏ॥ 13+14=27
ਰੋਹ ਦਿਖਾਲੀ ਦਿਤੀਆ ਵਰਿਆਮੀ ਤੁਰੇ ਨਚਾਏ॥ 13+14=27
ਘੁਰੇ ਦਮਾਮੇ ਦੋਹਰੇ ਜਗਬਾਹਣ ਜਿਉ ਅਰੜਾਏ 13+14=27
ਦੇਉ ਦਾਨੋ ਲੁਝਣ ਆਏ। 15

ਤੀਜੇ ਭੇਦ ਵਿਚ ਸਤ ਚਰਣਾ ਦੀਆਂ ਮਾਤਰਾਵਾਂ 13+15=28 ਅਠਵੇਂ ਚਰਣ ਦੀਆਂ 17 ਜਿਵੇਂ

ਸਾਧੂ ਸਤਜੁਗ ਬੀਤਿਆ ਅਧ ਸੀਲੀ ਤ੍ਰੇਤਾ ਆਇਆ 13+15=28
.....................
ਡਰਿਕੈ ਹੱਥੋਂ ਦਨਵੀ ਦਿਲ ਅੰਦਰਿ ਤ੍ਰਾਸ ਵਧਾਇਆ। 13+15=28
ਪਾਸ ਦੁਰਗਾ ਦੇ ਇੰਦ੍ਰ ਆਇਆ। 17

ਚੌਥੇ ਭੇਦ 13+15=28 ਮਾਤਰਾਵਾਂ ਤੇ ਬਾਰ੍ਹਵੇਂ ਚਰਣ ਵਿਚ 15 ਮਾਤਰਾਵਾਂ ਜਿਵੇਂ

ਬੜੇ ਬੜੇ ਚੁਣ ਸੂਰਮੇ ਗਹਿ ਕੋਟੀ ਦਏ ਚਲਾਇ ਕੈ॥ 15+3=18
ਰਣਕਾਲੀ ਗੁਸਾ ਖਾਇਕੈ॥ 10

**ਦੋਹਰਾ** : ਇਸ ਦੇ ਦੋ ਚਰਣ ਹੁੰਦੇ ਹਨ ਤੇ 13+11=24 ਮਾਤਰਾਵਾਂ ਹੁੰਦੀਆਂ ਹਨ :

ਰਾਕਸਿ ਆਇ ਰੋਹਲੇ ਖੇਤ ਭਿੜਨ ਕੇ ਚਾਇ॥

ਲਿਸ਼ਕਨ ਤੇਗਾ ਬਰਛੀਆਂ ਸੂਰਜ ਨਦਰਿ ਨ ਪਾਇ॥

ਗੁਰੂ ਸਾਹਿਬ ਨੇ ਛੰਦ ਦੇ ਸ਼ਾਸਤਰੀ ਨਿਯਮਾਂ ਵਲ ਬਹੁਤਾ ਧਿਆਨ ਨਹੀਂ ਦਿਤਾ ਜਿਸ ਕਾਰਨ ਕਈ ਥਾਈ ਮਾਤਰਾਵਾਂ ਦੇ ਵਧ ਘਟ ਹੋਣ ਦੇ ਪ੍ਰਮਾਣ ਵੀ ਮਿਲਦੇ ਹਨ। ਆਪ ਦਾ ਪ੍ਰਯੋਜਨ ਤਾਂ ਯੁੱਧ ਚਿਤਰਣ ਕਰ ਕੇ ਲੋਕਾਂ ਦੇ ਮਨਾ ਵਿਚ ਬੀਰ ਭਾਵਨਾ ਜਾਗ੍ਰਿਤ ਕਰਨਾ ਸੀ। ਇਸ ਲਈ ਆਪਨੇ ਛੰਦ ਸ਼ਾਸਤਰ ਦੇ ਨਿਸ਼ਚਿਤ ਨਿਯਮਾਂ ਜਾਂ ਬੰਧਨਾ ਤੋਂ ਆਜ਼ਾਦੀ ਪ੍ਰਾਪਤ ਕੀਤੀ ਹੈ। ਸ਼ਬਦ ਚੋਣ ਅਜਿਹੀ ਸੁੰਦਰ ਹੈ ਕਿ ਪਾਠ ਕਰਦਿਆਂ ਛੰਦ ਚਾਲ ਵਿਚ ਕੋਈ ਵਿਘਨ ਪੈਂਦਾ ਨਜ਼ਰ ਨਹੀਂ ਆਉਂਦਾ।

**ਰਸ ਵਿਧਾਨ :**

ਚੰਡੀ ਦੀ ਵਾਰ ਯੁੱਧ ਕਾਵਿ ਹੈ ਜਿਸ ਵਿਚ ਯੋਧੇ ਸ਼ਸਤਰ ਪ੍ਰਹਾਰ ਕਰਦੇ, ਮਰਦੇ ਮਾਰਦੇ, ਮੈਦਾਨ-ਏ-ਜੰਗ ਵਿਚ ਮਾਰੋ ਮਾਰੋ ਕਰਦੇ ਨਜ਼ਰੀ ਆਉਂਦੇ ਹਨ। ਰਣ ਭੇਰੀਆਂ ਨਗਾਰੇ ਆਦਿ ਮਾਰੂ ਨਾਦ ਉਤਪੰਨ ਕਰ ਰਹੇ ਹਨ। ਅਜਿਹੇ ਵਾਤਾਵਰਣ ਵਿਚ ਬੀਰ ਰਸ ਤੇ ਉਸ ਦੇ ਸਹਾਇਕ ਰਸ ਹੀ ਇਸ ਵਾਰ ਵਿਚ ਮੁਖ ਰੂਪ ਵਿਚ ਪ੍ਰਗਟ ਹੁੰਦੇ ਹਨ।

ਬੀਰ ਰਸ ਦਾ ਸਥਾਈ ਭਾਵ ਉਤਸ਼ਾਹ ਹੈ। ਕਵੀ ਬੀਰ ਰਸ ਦੁਆਰਾ ਜਿਥੇ ਜੀਵਨ ਲਈ ਉਤਸ਼ਾਹ ਪੈਦਾ ਕਰਦਾ ਹੈ ਉਥੇ ਯੋਧਿਆ ਦੇ ਜੰਗੀ ਕਰਤਵ ਦਰਸਾਉਂਦਾ ਹੈ। ਯੋਧਿਆਂ ਦੇ ਮਨਾਂ ਅੰਦਰ ਬੀਰ ਭਾਵਨਾ ਉਜਾਗਰ ਕਰਨਾ ਹੀ ਇਸ ਰਸ ਦਾ ਪ੍ਰਮੁੱਖ ਕਾਰਜ ਹੈ। ਚੰਡੀ ਦੀ ਵਾਰ ਵਿਚ ਬੀਰ ਰਸ ਹੀ ਪ੍ਰਧਾਨ ਹੈ। ਦੇਵੀ ਤੇ ਦੈਂਤਾਂ ਦੇ ਯੁੱਧਾਂ ਵਿਚ ਯੋਧਿਆਂ ਦਾ ਯੁੱਧ ਲਈ ਚਾਅ ਬੀਰਤਾ ਨਾਲ ਯੁੱਧ ਵਿਚ ਜੌਹਰ ਵਿਖਾਉਣਾ ਤੇ ਹੱਸ ਹੱਸ ਕੇ ਵੀਰ ਗਤੀ ਨੂੰ ਪ੍ਰਾਪਤ ਹੋਣਾ ਆਦਿ ਦੇਖਣ ਯੋਗ ਹੈ। ਇਕ ਉਦਾਹਰਣ ਪ੍ਰਸਤੁਤ ਹੈ :

ਚੋਬੀ ਧਉਸਾਂ ਪਾਈਆ ਦਲਾ ਮੁਕਾਬਲਾ।
ਦਸਤੀ ਧੂਹ ਨਚਾਇਆ ਤੇਗਾਂ ਨੰਗੀਆਂ।
ਸੂਰਿਆ ਦੇ ਤਨ ਲਾਇਆ ਗੋਸਤ ਗਿਧੀਆਂ।
ਬਿਧਣ ਰਾਤ ਆਇਆਂ ਮਰਦਾਂ ਘੋੜਿਆ।

ਰੌਦਰ ਰਸ ਵਿਚ ਕ੍ਰੋਧ ਉਪਜਦਾ ਹੈ। ਜਦੋਂ ਯੋਧਾ ਗੁੱਸਾ ਖਾ ਕੇ ਨੇਕੀ ਦੀ ਖਾਤਰ ਮੈਦਾਨ-ਏ-ਜੰਗ ਵਿਚ ਜੂਝਦਾ ਹੈ ਤਾਂ ਬੀਰ ਰਸ ਹੈ ਪਰ ਗੁੱਸੇ ਦਾ ਪ੍ਰਗਟਾ ਰੌਦਰ ਰਸ ਹੈ। ਬਦਲੇ ਦੀ ਭਾਵਨਾ ਵਿਚ ਗੁੱਸੇ ਵਿਚ ਰਿਝਣਾ ਰੌਦਰ ਰਸ ਅਖਵਾਉਂਣਾ ਹੈ। ਚੰਡੀ ਦੀ ਵਾਰ ਵਿਚੋਂ ਇਕ ਉਦਾਹਰਣ ਦੇਖੋ :

ਰੋਹ ਸਿਧਾਇਆ ਚਕ੍ਰਪਾਣ ਕਰ ਨੰਦਾ ਖੜਗ ਉਠਾਇਕੈ
ਅਗੇ ਰਾਕਸ ਬੈਠੇ ਰੋਹਲੇ ਤੀਰੀਂ ਤੇਗੀ ਛਹਬਰ ਲਾਇਕੈ॥
ਪਕੜ ਪਛਾੜੇ ਰਾਕਸ ਦਲ ਅੰਦਰ ਦੈਂਤਾਂ ਜਾਇਕੈ॥
ਬਾਹੁ ਕੇਸੀ ਪਕੜ ਪਛਾੜਿਆਨ ਤਿਨ ਅੰਦਰ ਧੂਮ ਰਚਾਇਕੈ॥
ਬਡੇ ਬਡੇ ਚੁਣਿ ਸੂਰਮੇ ਗਹਿ ਕੋਟੀ ਦਏ ਚਾਲਾਇ ਕੈ॥
ਰਵਕਾਲੀ ਗੁੱਸਾ ਖਾਇਕੈ॥

ਵੀਭਤਸ ਰਸ ਦੀ ਉਪਜ ਘਿਰਨਾ ਤੋਂ ਹੁੰਦੀ ਹੈ। ਕਵੀ ਕੋਈ ਚਿਤਰ ਅਜਿਹੇ ਢੰਗ ਨਾਲ ਖਿੱਚਦਾ ਹੈ ਕਿ ਪਾਠਕ ਜਾਂ ਸ੍ਰੋਤੇ ਦੇ ਮਨ ਵਿਚ ਨਫਰਤ ਦੀ ਭਾਵਨਾ ਜਾਗ੍ਰਿਤ ਹੁੰਦੀ ਹੈ। ਚੰਡੀ ਦੀ ਵਾਰ ਵਿਚੋਂ ਉਦਾਹਰਣਾਂ ਦੇਖੋ :

— ਭੂਤਾਂ ਇੱਲਾਂ ਕਾਗੀ ਗੋਸਤ ਭਖਿਆ।

...............

— ਪੇਟ ਮਲੰਦੇ ਲਾਈ ਮਹਿਖੇ ਦੈਂਤ ਨੂੰ।
ਗੁਰਦੇ ਆਂਦਾ ਖਾਈ ਨਾਲੇ ਰੁਕੜੇ
— ਰਣ ਵਿਚ ਘੱਤੀ ਘਾਣੀ ਲੋਹੂ ਮਿਝਦੀ।
ਬਿਧਣ ਖੇਤ ਵਿਹਾਣੀ ਮਹਿਖੇ ਦੈਤ ਨੂੰ॥

ਸ਼ਿੰਗਾਰ ਰਸ ਵਿਚ ਸੌਂਦਰਯ ਤੇ ਪ੍ਰੇਮ ਦਾ ਪ੍ਰਸਤੁਤੀਕਰਣ ਹੁੰਦਾ ਹੈ। ਚੰਡੀ ਦੀ ਵਾਰ ਵਿਚ ਯੁੱਧ ਦਾ

ਵਾਤਾਵਰਨ ਹੈ ਪਰ ਫਿਰ ਵੀ ਕੁਝ ਸਥਾਨਾ ਤੇ ਇਸ ਰਸ ਦੇ ਦਰਸ਼ਨ ਹੁੰਦੇ ਹਨ, ਜਿਵੇਂ :

— ਹੂਰਾ ਸ੍ਰਣਵਤਬੀਜ ਨੂੰ ਘਤਿ ਘੇਰ ਖਲੋਈਆ
ਲਾੜਾ ਦੇਖਣ ਲਾੜੀਆਂ ਚਉਗਿਰਦੇ ਹੋਈਆਂ।
— ਡੁਬ ਰਤੂ ਨਾਲਹੁ ਨਿਕਲੀ ਬਰਛੀ ਦੁਧਾਰੀ
ਜਣ ਰਜਾਦੀ ਉਤਰੀ ਪਨ ਸੂਹੀ ਸਾਰੀ॥

ਕਰੁਣਾ ਰਸ ਵਿਚ ਸ਼ੋਕ ਦੀ ਭਾਵਨਾ ਪ੍ਰਬਲ ਹੁੰਦੀ ਹੈ। ਇਸ ਵਿਚ ਯੁੱਧ ਵਿਚ ਹਾਰ, ਯੋਧਿਆ ਦੇ ਮਾਰੇ ਜਾਣ, ਯੁੱਧ ਵਿਚੋਂ ਹਾਰ ਕੇ ਭੱਜੇ ਸੂਰਮਿਆਂ ਦੀ ਦਸ਼ਾ ਆਦਿ ਨੂੰ ਪ੍ਰਸਤੁਤ ਕਰਨਾ ਪ੍ਰਮੁਖ ਹੈ। ਚੰਡੀ ਦੀ ਵਾਰ ਵਿਚ ਵੀ ਇਸ ਰਸ ਦੇ ਦਰਸ਼ਨ ਹੁੰਦੇ ਹਨ ਜਿਵੇਂ :

ਇੰਦਰ ਬਿਰਥਾ ਸੁਣਾਈ ਆਪਣੇ ਹਾਲ ਦੀ।
ਛੀਨ ਲਈ ਠਕੁਰਾਈ ਸਾਤੇ ਦਾਨਵੀ॥

.................

ਦਿਤੇ ਦੇਵ ਭਜਾਈ ਸਭਨਾ ਰਾਕਸਾਂ।
ਕਿਸੇ ਨ ਜਿਤਾ ਜਾਈ ਮਹਿਖੇ ਦੈਤ ਨੂੰ।

ਹਾਸ ਰਸ ਪੈਦਾ ਕਰਨ ਲਈ ਕਵੀ ਕਿਸੇ ਸਥਿਤੀ, ਸੂਰਤ, ਪੋਸ਼ਾਕ ਆਦਿ ਨੂੰ ਅਜਿਹੇ ਢੰਗ ਨਾਲ ਚਿਤਰਦਾ ਹੈ ਕਿ ਪਾਠਕ ਜਾਂ ਸ੍ਰੋਤੇ ਦਾ ਹਾਸਾ ਆਪੇ ਹੀ ਨਿਕਲ ਜਾਂਦਾ ਹੈ। ਚੰਡੀ ਦੀ ਵਾਰ ਵਿਚ ਅਜਿਹੀਆਂ ਸਥਿਤੀਆਂ ਪ੍ਰਸਤੁਤ ਕੀਤੀਆਂ ਗਈਆਂ ਹਨ ਕਿ ਪੜ੍ਹਦਿਆਂ ਸੁਣਦਿਆਂ ਹਾਸਾ ਆ ਜਾਂਦਾ ਹੈ ਜਿਵੇਂ :

— ਧੂੜਿ ਲਪੇਟੇ ਧੂਹੜੇ ਸਿਰਦਾਰ ਜਟਾਲੇ।
ਉੱਖਲੀਆ ਨਾਸਾਂ ਜਿਹਨਾ ਮੁਹਿ ਜਾਪਨ ਆਲੇ।
ਧਾਏ ਦੇਵੀ ਸਾਹਮਣੇ ਬੀਰ ਮੁਛਲੀਆਲੇ।
— ਖੁਲ੍ਹੇ ਵਾਲੀਂ ਦੈਂਤ ਅਹਾੜੇ ਸਭੇ ਸੂਰਮੇ॥
ਸੁਤੇ ਜਾਣ ਜਟਾਲੇ ਭੰਗਾਂ ਖਾਇਕੈ॥
— ਰਤੂ ਦੇ ਹੜਵਾਣੀ ਚਲੇ ਬੀਰ ਖੇਤ
ਪੀਤਾ ਫਲੂ ਇਆਣੀ ਘੂਰਾਨ ਸੁਰਮੇ॥ ਆਦਿ

ਇਉਂ ਰਸ ਪੱਖੋਂ ਇਸ ਵਾਰ ਦਾ ਅਧਿਐਨ ਕਰਦਿਆਂ ਇਹ ਸਪਸ਼ਟ ਹੁੰਦਾ ਹੈ ਕਿ ਭਾਵੇਂ ਇਸ ਵਿਚ ਹੋਰ ਕੁਝ ਰਸਾਂ ਦੇ ਦਰਸ਼ਨ ਹੁੰਦੇ ਹਨ ਪਰ ਮੁੱਖ ਰੂਪ ਵਿਚ ਬੀਰ ਰਸ ਹੀ ਵਰਤਿਆ ਗਿਆ ਹੈ ਕਿਉਂਕਿ ਯੁੱਧ ਦੇ ਨਜ਼ਾਰੇ ਪੇਸ਼ ਕਰਨਾ ਹੀ ਸਾਹਿਬ ਦਾ ਲਕਸ਼ ਸੀ।

**ਅਲੰਕਾਰ ਵਿਧਾਨ**

ਕਵਿਤਾ ਵਿਚ ਅਲੰਕਾਰਾਂ ਦਾ ਮਹੱਤਵ ਹਰ ਸਾਹਿਤਾਚਾਰੀਆ ਨੇ ਸਵੀਕਾਰ ਕੀਤਾ ਹੈ। ਅਲੰਕਾਰ ਦਾ ਅਰਥ ਗਹਿਣੇ ਹੈ ਭਾਵ ਜੋ ਕਿਸੇ ਵਸਤੂ ਨੂੰ ਸਜਾਵੇ, ਅਲੰਕ੍ਰਿਤ ਕਰੇ, ਉਹ ਅਲੰਕਾਰ ਹੈ। ਚੰਡੀ ਦੀ ਵਾਰ ਦਾ ਅਲੰਕਾਰ ਵਿਧਾਨ ਬੜਾ ਉੱਚ ਕੋਟੀ ਦਾ ਹੈ ਜਿਸ ਬਾਰੇ ਸੰਖਿਪਤ ਵਿਚਾਰ ਕੀਤੀ ਜਾਂਦੀ ਹੈ

ਚੰਡੀ ਦੀ ਵਾਰ ਵਿਚ ਵਰਤੇ ਗਏ ਅਲੰਕਾਰ ਜੀਵਨ ਤੇ ਸਾਹਿਤ ਦੇ ਵਿਭਿੰਨ ਖੇਤਰਾਂ ਨਾਲ ਸਬੰਧਿਤ ਹਨ।

**(ੳ) ਜਨ ਜੀਵਨ ਨਾਲ ਸਬੰਧਿਤ ਅਲੰਕਾਰ :**

ਚੰਡੀ ਦੀ ਵਾਰ ਲਿਖਣ ਦਾ ਪ੍ਰਯੋਜਕ ਆਮ ਲੋਕਾਂ ਅੰਦਰ ਬੀਰ ਭਾਵਨਾ ਜਗ੍ਰਿਤ ਕਰਨ ਸੀ। ਸਤਿਗੁਰੂ ਦੇ ਉਹਨਾਂ ਨੂੰ ਧਿਆਨ ਵਿਚ ਰਖਦਿਆਂ ਅਜਿਹੇ ਉਪਮਾਨ ਲਏ ਹਨ ਜੋ ਜਨ ਜੀਵਨ ਨਾਲ ਸਬੰਧਿਤ ਜਿਵੇਂ

— ਸੰਜਾ ਤੇ ਠਣਿਕਾਰੇ ਤੇਗੀਂ ਉਭਰੇ
ਘਾੜ ਘੜਨ ਠਠਿਆਰੇ ਜਾਣਿ ਬਣਾਇਕੈ ॥
— ਸਿਰ ਧੜ ਬਾਹਾਂ ਗਨ ਲੇ ਫੁਲ ਜੇਹੇ ਬਾੜੀ ॥

ਜਾਪੇ ਕਟੇ ਬਾਢੀਆਂ ਰੁਖ ਚੰਦਨ ਆਰੀ ॥

— ਚੜੇ ਰਥੀ ਗਜ ਘੋੜਿਈਂ ਮਾਰ ਭੁਇ ਤੇ ਡਾਰੇ ॥
ਜਣ ਹਲਵਾਈ ਸੀਖ ਨਾਲ ਵਿੰਨ ਵੜੇ ਉਤਾਰੇ ॥

**(ਅ) ਪ੍ਰਕਿਰਤੀ ਨਾਲ ਸੰਬੰਧਿਤ ਅਲੰਕਾਰ :**

ਕਵਿਤਾ ਤੇ ਪ੍ਰਕਿਰਤੀ ਦਾ ਸਬੰਧ ਆਦਿ ਜੁਗਾਦਿ ਤੋਂ ਬੜਾ ਡੂੰਘਾ ਤੇ ਘਣਾ ਰਿਹਾ ਹੈ। ਕਵੀ ਆਪਣੇ ਭਾਵਾਂ ਨੂੰ ਪ੍ਰਗਟ ਕਰਨ ਲਈ ਪ੍ਰਕਿਰਤੀ ਵਿਚੋਂ ਉਪਮਾਵਾਂ ਆਦਿ ਲੈਂਦੇ ਰਹੇ ਹਨ। ਚੰਡੀ ਦੀ ਵਾਰ ਵਿਚ ਵੀ ਗੁਰੂ ਜੀ ਨੇ ਅਜਿਹਾ ਕੀਤਾ ਹੈ ਜਿਵੇਂ

— ਬੀਰ ਪਰੋਤੇ ਬਰਛੀਏਂ ਜਣ ਡਾਲ ਚਮਟੇ ਆਵਲੇ
— ਫੁਲ ਖਿੜੇ ਜਣ ਬਾਗੀਂ ਬਾਣੇ ਸੋਧਿਆਂ
— ਬੱਦਲ ਜਿਉਂ ਮਹਿਖਾਸੁਰ ਰਣ ਵਿਚ ਗੱਜਿਆ
— ਜਾਪੇ ਚਲੇ ਰਤ ਦੇ ਸਲਲੇ ਜਟਧਾਰੀ
— ਗਿਰੇ ਪਰਬਤ ਭਾਰੇ ਮਾਰੇ ਬਿਜ ਦੇ

**(ੲ) ਭਿਆਨਕ ਵਾਤਾਵਰਣ ਨਾਲ ਸਬੰਧਿਤ ਅਲੰਕਾਰ**

ਯੁੱਧ ਦੀ ਭਿਆਨਕਤਾ ਦਰਸਾਉਣ ਲਈ ਤੇ ਇਸ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਸਤੁਤ ਕਰਨ ਲਈ ਭਿਆਨਕ ਵਾਤਾਵਰਣ ਦੀ ਸਿਰਜਣਾ ਕੀਤੀ ਜਾਂਦੀ ਹੈ। ਚੰਡੀ ਦੀ ਵਾਰ ਵਿਚ ਗੁਰੂ ਸਾਹਿਬ ਨੇ ਬੜੀ ਕੁਸ਼ਲਤਾ ਨਾਲ ਅਜਿਹਾ ਵਾਤਾਵਰਣ ਸਿਰਜਿਆ ਹੈ। ਅਲੰਕਾਰਾਂ ਦੁਆਰਾ ਭਿਆਨਕਤਾ ਨੂੰ ਹੋਰ ਪ੍ਰਚੰਡ ਕੀਤਾ ਗਿਆ ਹੈ ਜਿਵੇਂ

— ਗਦਾ ਤ੍ਰਿਸੂਲਾ ਬਰਛੀਆ ਤੀਰ ਵੱਗਨ ਖਰੇ ਉਤਾਵਲੇ
ਜਣ ਡਸੇ ਭੁਜੰਗਮ ਸਾਵਲੇ। ਮਰ ਜਾਵਨ ਬੀਰ ਰੁਹਾਵਲੇ
— ਮਾਰੇ ਚੰਡ ਪ੍ਰਚੰਚ ਨੈ ਬੀਰ ਖੇਤ ਉਤਾਰੇ
ਮਾਰੇ ਜਾਪਨ ਬਿਜਲੀ ਸਿਰ ਭਾਰ ਮੁਨਾਰੇ
— ਅਗਣਤ ਬੀਰ ਸੰਘਾਰੇ ਲਗਦੀ ਕੈਬਰੀ
ਡਿਗੇ ਜਾਣ ਮੁਨਾਰੇ ਮਾਰੇ ਬਿਜੁ ਦੇ
— ਭੂਤਾਂ ਇੱਲਾਂ ਕਾਗੀਂ ਗੋਸਤ ਭੁਖਿਆ
ਹੁੰਮੜ ਧੁੰਮੜ ਜਾਗੀ ਘਤੀ ਸੂਰਿਆ ਆਦਿ

**(ਸ) ਸੁਖਦ ਵਾਤਾਵਰਣ ਨਾਲ ਸਬੰਧਿਤ ਅਲੰਕਾਰ**

ਗੁਰੂ ਗੋਬਿੰਦ ਸਿੰਘ ਨੇ ਜਿਥੇ ਯੁੱਧ ਦੀ ਭਿਆਨਕਤਾ ਦਰਸਾਈ ਹੈ ਉੱਥੇ ਇਸ ਨੂੰ ਪ੍ਰਸਤੁਤ ਕਰਨ ਲਈ ਸੁਖਦ ਵਾਤਾਵਰਣ ਵੀ ਸਿਰਜਿਆ ਹੈ ਤਾਂ ਕਿ ਮੌਤ ਦੀ ਭਿਆਨਕਤਾ ਕਾਰਨ ਮਨ ਵਿਚ ਪੈਦਾ ਹੋਇਆ ਡਰ ਦੂਰ ਹੋਵੇ। ਇਸ ਲਈ ਆਪਨੇ ਯੁੱਧ ਨੂੰ ਹੋਲੀ ਜਾਂ ਤਮਾਸ਼ਾ ਦੱਸ ਕੇ ਭੈਦਾਇਕ ਸਥਿਤੀ ਨੂੰ ਸੁਖਦ ਵਾਤਾਵਰਣ ਵਿਚ ਬਦਲਨ ਦਾ ਕਮਾਲ ਕੀਤਾ ਹੈ :

— ਖੁਲ੍ਹੇ ਵਾਲੀਂ ਦੈਂਤ ਅਹਾੜੇ ਸਭੇ ਸੂਰਮੇ॥
ਸੁੱਤੇ ਜਾਣ ਜਟਾਲੇ ਭੰਗਾਂ ਖਾਇਕੈ॥
— ਮੰਗਨ ਨਾਹੀਂ ਪਾਣੀ ਦਲੀ ਹੰਕਾਰਕੈ।
ਜਣ ਕਰੀ ਸਮਾਇ ਪਠਾਣੀ ਸੁਣਿਕੈ ਰਾਗ ਨੂੰ।
ਰਤੂ ਦੇ ਹੜਵਾਣੀ ਚਲੇ ਬੀਰ ਖੇਤ
ਪੀਤਾ ਫੁਲ ਇਆਣੀ ਘੂਮਨ ਸੁਰਮੇ।
— ਸੈਨਾ ਸਭ ਸੰਘਾਰੀ ਸ੍ਰਤਵਤ ਬੀਜ ਦੀ।
ਜਣ ਮਦ ਖਾਇ ਮਦਾਰੀ ਘੂਮਨ ਸੂਰਮੇ।
ਅਗਣਤ ਪਾਉ ਪਸਰੀ ਸੁਤੇ ਅਹਾੜ ਵਿਚ।

ਜਾਪੇ ਖੇਡ ਖਡਾਰੀ ਸੁਤੇ ਫਾਗ ਨੂੰ।

— ਹੂਰਾ ਸ੍ਰਣਵਤਬੀਜ ਨੂੰ ਘਤਿ ਘੇਰ ਖਲੋਈਆ।
ਲਾੜਾ ਦੇਖਣ ਲਾੜੀਆਂ ਚਉਗਿਰਦੇ ਹੋਈਆਂ।

— ਡੂਬ ਰਤੂ ਨਾਲਹੁ ਨਿਕਲੀ ਬਰਛੀ ਦੁਧਾਰੀ ॥
ਜਾਣ ਰਜਾਦੀ ਨਿਕਲੀ ਪੈਨ ਸੂਹੀ ਸਾਰੀ ॥ ਆਦਿ।

**ਸ਼ਬਦਾਲੰਕਾਰ**

(i) **ਅਨੁਪ੍ਰਾਸ ਅਲੰਕਾਰ :**

— ਦੁਰਗਾ ਬੈਣ ਸੁਣੰਦੀ ਹਸੀ ਹੜ ਹੜਾਇ।

— ਮਾਰ ਮਚੀ ਮੁਰਹਾਲੀ ਅੰਦਰਿ ਖੇਤ ਦੇ।

(ii) **ਯਮਕ ਅਲੰਕਾਰ :**

— ਨਚੀ ਕਲ ਸਰੋਸਰੀ ਕਲ ਨਾਰਦ ਡਉਰੂ ਵਾਇਆ

(iii) **ਵੀਪਸਾ ਅਲੰਕਾਰ :**

— ਤਨਿ ਤਨਿ ਕੈਬਰ ਛੱਡਣ ਦੁਰਗਾ ਸਾਹਮਣੇ

— ਇਕ ਚੁਣ ਚੁਣ ਝਾੜਉ ਕਢੀਅਨ ਰੇਤ ਵਿਚੋਂ ਸੋਇਨਾ ਡਾਵਲੇ

— ਮਾਰੋ ਮਾਰ ਪੁਕਾਰੇ ਆਏ ਸਾਮਣੇ

**ਅਰਥਾਲੰਕਾਰ**

**ਉਪਮਾਂ ਅਲੰਕਾਰ :**

— ਸ਼ੀਹਾਂ ਵਾਂਗੂ ਗਜਣ ਸਭੇ ਸੂਰਮੇ
ਤਨਿ ਤਨਿ ਕੈਬਰ ਛੱਡਣ ਦੁਰਗਾ ਸਾਮ੍ਹਣੇ।

— ਘੁਰੇ ਦਮਾਮੇ ਦੋਹਰੇ ਜਮਬਾਹਣ ਜਿਉਂ ਅਰੜਾਏ

— ਬਦਲ ਇਉਂ ਮਹਿਖ ਸੁਰ ਰਣ ਵਿਚ ਗਹਿਆ

**ਰੂਪਕ ਅਲੰਕਾਰ :**

— ਦੇਵੀ ਦਸਤ ਨਚਾਈ ਸੀਂਹਣ ਸਾਰ ਦੀ

— ਉਖਲੀਆਂ ਨਾਸਾਂ ਜਿਨ੍ਹਾਂ ਮੁਹਿ ਜਾਪਨ ਆਲੇ

— ਚੰਡੀ ਰਾਖਸ਼ ਖਾਣੀ ਵਾਹੀ ਦੈਤ ਨੂੰ

**ਉਤਪ੍ਰੇਖਿਆ ਅਲੰਕਾਰ :**

— ਡੂਬ ਰਤੂ ਨਾਲੋਂ ਨਿਕਲੀ ਬਰਛੀ ਦੁਧਾਰੀ।
ਜਾਣ ਰਾਜਦੀ ਨਿਕਲੀ ਪੈਨ ਸੂਹੀ ਸਾਰੀ ॥

— ਬੀਰ ਪਰੋਤੇ ਬਰਛੀਏਂ ਜਣ ਡਾਲ ਚਮੁਟੇ ਆਵਲੇ
ਇਕ ਵੱਢੇ ਤੇਗੀਂ ਤੜਫੀਅਨ ਮਦਿ ਪੀਤੇ ਲੋਟਨਿ ਬਾਵਲੇ।

— ਜੇਤੇ ਰਾਏ ਬੁਲਾਏ ਚਲੇ ਯੁੱਧ ਨੂੰ
ਜਣ ਜਮਪੁਰ ਪਕੜ ਚਲਾਏ ਸਭੇ ਮਾਰਨੇ।

**ਦ੍ਰਿਸ਼ਟਾਂਤ ਅਲੰਕਾਰ**

— ਥਰਿ ਥਰਿ ਪ੍ਰਿਥਮੀ ਚਾਲੀ ਦਲਾ ਚੜੰਦਿਆਂ
ਨਾਉ ਜਿਵੇਂ ਹੈ ਹਾਲੀ ਸਹੁ ਦਰਿਆਉ ਵਿਚਿ।

— ਏਵਡ ਮਾਰਿ ਵਿਹਾਣੀ ਉਪਰ ਰਾਕਸਾਂ
ਬਿਜਲ ਜਿਉ ਝਰਲਾਣੀ ਉਠੀ ਦੇਵਤਾ ॥

**ਪ੍ਰਤਿਗਿਆ ਅਲੰਕਾਰ :**

— ਲੋਚਨ ਧੂਮ ਗੁਮਾਨੀ ਰਾਇ ਬੁਲਾਇਆ।
ਜਗ ਵਿਚ ਵੱਡਾ ਦਾਨੋ ਆਪ ਕਹਾਇਆ।
ਸੱਟ ਪਈ ਖਰਚਾਮੀ ਦੁਰਗਾ ਲਿਆਵਣੀ।

**ਅਤਿਕਥਨੀ ਅਲੰਕਾਰ :**

— ਰਾਕਸ ਆਏ ਰੋਹਲੇ ਖੇਤ ਭਿੜਨ ਨੇ ਚਾਇ।
ਲਿਛਕਨ ਤੇਗਾ ਬਰਛੀਆ ਸੂਰਜ ਨਦਰਿ ਨਾ ਪਾਇ ॥

— ਥਰਿ ਥਰਿ ਪ੍ਰਿਥਮੀ ਚਾਲੀ ਦਲਾ ਚੜੰਦਿਆਂ।

— ਚੰਡੀ ਰਾਕਸ਼ ਖਾਣੀ ਵਾਹੀ ਦੈਂਤ ਨੂੰ
ਕੋਪਰ ਚੂਰ ਚਵਾਣੀ ਰੜਕੀ ਧਰਤ ਜਾਇ।
ਲੈਂਦੀ ਅਘਾ ਸਿਧਾਣੀ ਸਿੰਗਾਂ ਧਉਲ ਦਿਆਂ।
ਕੂਰਮ ਸਿਰ ਲਹਿਰਾਣੀ ਦੁਸ਼ਮਨ ਮਾਰ ਕੈ ॥

ਉਪਰੋਕਤ ਅਧਿਐਨ ਤੋਂ ਸਪਸ਼ਟ ਹੈ ਕਿ

(ੳ) ਅਲੰਕਾਰ ਸਹਿਜ ਸੁਭਾ ਵਰਤੇ ਹਨ, ਕੋਈ ਵਿਸ਼ੇਸ਼ ਉਚੇਚ ਨਹੀਂ ਕੀਤਾ।

(ਅ) ਅਲੰਕਾਰਾਂ ਦੇ ਪ੍ਰਯੋਗ ਨਾਲ ਵਾਰ ਵਿਚ ਸੁਹਜ ਪੈਦਾ ਕੀਤਾ ਗਿਆ ਹੈ।

(ੲ) ਅਲੰਕਾਰ ਇਤਿਹਾਸ, ਮਿਥਿਹਾਸ, ਲੋਕ ਜੀਵਨ ਪ੍ਰਕਿਰਤੀ ਆਦਿ ਨਾਲ ਸਬੰਧਿਤ ਹਨ। ਇਸ ਕਾਰਨ ਇਹਨਾਂ ਦੇ ਸਮਝਣ ਵਿਚ ਕੋਈ ਔਕੜ ਨਹੀਂ ਹੈ। ਜਨ-ਸਾਧਾਰਣ ਇਹਨਾਂ ਦਾ ਆਨੰਦ ਮਾਣ ਸਕਦਾ ਹੈ ਕਿਉਂਕਿ ਉਪਮਾਨ ਆਮ ਜੀਵਨ ਵਿਚੋਂ ਲਏ ਗਏ ਹਨ।

ਇਸ ਪੱਖੋਂ ਇਹ ਰਚਨਾ ਬੜੀ ਸਫ਼ਲ ਹੈ।

ਉਪਰੋਕਤ ਵਿਸਤ੍ਰਿਤ ਅਧਿਐਨ ਤੋਂ ਸਵੈ-ਸਪਸ਼ਟ ਹੈ ਕਿ ਚੰਡੀ ਦੀ ਵਾਰ ਮਧ ਕਾਲ ਦੀ ਉਤਕ੍ਰਿਸ਼ਟ ਰਚਨਾ ਹੈ ਜਿਸ ਦਾ ਧਾਰਮਿਕ ਤੇ ਸਾਹਿਤਕ ਮਹੱਤਵ ਹਰ ਵਿਦਵਾਨ ਤੇ ਧਾਰਮਿਕ ਵਿਅਕਤੀ ਨੇ ਸਵੀਕਾਰ ਕੀਤਾ ਹੈ।

ਚੰਡੀ ਦੀ ਵਾਰ ਦਾ ਪਾਠ ਅਸਾਂ ਚੋਣਵੀਂ ਬਾਣੀ ਦਸਮ ਗ੍ਰੰਥ (ਸੰਪਾਦਕ ਗਿ. ਲਾਲ ਸਿੰਘ) ਵਿਚੋਂ ਲਿਆ ਹੈ।

**ਗੁਰਮੁਖ ਸਿੰਘ**

# ਸਹਾਇਕ ਗ੍ਰੰਥਾਵਲੀ


1. *ਸ਼ਬਦਾਰਥ ਦਸਮਗ੍ਰੰਥ*—ਭਾਈ ਰਣਧੀਰ ਸਿੰਘ
2. *ਨਿਤਨੇਮ ਸਟੀਕ*—ਪ੍ਰੋ. ਸਾਹਿਬ ਸਿੰਘ
3. *ਜ਼ਫਰਨਾਮਾਹ ਸਟੀਕ*—ਸੰਤ ਕਿਰਪਾਲ ਸਿੰਘ
4. *ਚੋਣਵੀਂ ਬਾਣੀ ਦਸਮ ਗ੍ਰੰਥ*—ਗਿਆਨੀ ਲਾਲ ਸਿੰਘ
5. *ਦਸਮ ਗ੍ਰੰਥ ਪਰਿਚਯ*—ਡਾ. ਰਤਨ ਸਿੰਘ ਜੱਗੀ
6. *ਦਸਮ ਗ੍ਰੰਥ ਦਰਸ਼ਨ*—ਪ੍ਰੋ. ਪਿਆਰਾ ਸਿੰਘ ਪਦਮ
7. *ਬ੍ਰਿਹਤ ਹਿੰਦੀ ਕੋਸ਼*
8. *ਨਾਲੰਦਾ ਸ਼ਬਦ ਸਾਗਰ*
9. *ਫ਼ਾਰਸੀ-ਪੰਜਾਬੀ ਕੋਸ਼*—ਡਾ. ਜੀਤ ਸਿੰਘ ਸੀਤਲ
10. *ਚੰਡੀ ਦੀ ਵਾਰ*—ਡਾ. ਕਾਲਾ ਸਿੰਘ ਬੇਦੀ
11. *ਅਕਾਲ ਉਸਤਤਿ ਸਟੀਕ*—ਗਿਆਨੀ ਮਹਾਂ ਸਿੰਘ
12. *ਅਕਾਲ ਉਸਤਤਿ ਨਿਰਣੈ ਸਟੀਕ*—ਗਿਆਨੀ ਹਰਬੰਸ ਸਿੰਘ
13. *ਅਕਾਲ ਉਸਤਤਿ : ਵਿਸ਼ਲੇਸ਼ਣ ਤੇ ਵਿਆਖਿਆ*—ਡਾ. ਗੁਰਮੁਖ ਸਿੰਘ
14. *ਦਸਮਗ੍ਰੰਥ : ਰਸ ਤੇ ਰੂਪ*—ਡਾ. ਤਾਰਨ ਸਿੰਘ
15. *ਦਸਮਗ੍ਰੰਥ ਸਟੀਕ*—ਗਿਆਨੀ ਨਰਾਇਣ ਸਿੰਘ
16. *ਦੇਵੀ ਪੂਜਨ ਪ੍ਰਸੰਗ*—ਭਾਈ ਵੀਰ ਸਿੰਘ
17. *ਭਾਰਤ ਮਤ ਦਰਪਣ*—ਮਹੰਤ ਗਣੇਸ਼ਾ ਸਿੰਘ
18. *ਪੰਜਾਬੀ ਸਾਹਿਤ ਸੰਦਰਭ ਕੋਸ਼*—ਡਾ. ਰਤਨ ਸਿੰਘ ਜੱਗੀ
19. *ਦੁਰਗਾ ਸਪਤਸਦੀ*—ਗੀਤਾ ਪ੍ਰੈਸ, ਗੋਰਖਪੁਰ
20. *ਮਹਾਨ ਕੋਸ਼*—ਭਾਈ ਕਾਨ੍ਹ ਸਿੰਘ ਨਾਭਾ
21. *ਹਿੰਦੀ ਸ਼ਬਦ ਕੋਸ਼*—ਡਾ. ਹਰਦੇਵ ਬਾਹਰੀ
22. *ਸਾਹਿਤਕ ਬ੍ਰਜ ਭਾਸ਼ਾ ਕੋਸ਼*—ਚਤੁਰਵੇਦੀ, ਦ੍ਵਾਰਕਾ ਪ੍ਰਸਾਦ ਸ਼ਰਮਾ